ਕੌਣ ਸਮੁਖ ਹੁਇ ਤਿਹ ਤਬਿ ਤਰਜੈ।
ਅਬਿ ਤੌ ਸਿੰਘ ਸੈਂਕਰੇ ਅਹੈਂ।
ਇਮ ਉਤਪਾਤਿ ਕਰਤਿ ਸੋ ਰਹੈਂ ॥੮॥
ਜਬਹਿ ਹਜ਼ਾਰੋਂ ਗਿਨਤੀ ਹੋਇ।
ਅਰੈ ਲਰੈ ਤਿਨ ਸੋਂ ਤਬਿ ਕੋਇ[1]?'
ਇੱਤਜਾਦਿਕ ਮਿਲਿ ਗਿਰਪਤਿ ਕਹੈਂ।
ਦਲ ਤੁਰਕਾਨ ਹਕਾਰਯੋ ਚਹੈਂ ॥੯॥
ਦੱਖਣ ਗਯੋ ਨੁਰੰਗਾ ਆਪ।
ਦਿੱਲੀ ਮਹਿਂ ਸੂਬਾ ਬਡ ਥਾਪਿ।
ਤਹਾਂ ਵਕੀਲ ਪਠਨ ਕੇ ਕਾਰਨ।
ਕਰਯੋ ਤਯਾਰ ਸਮੁਝਾਇ ਉਚਾਰਨਿ ॥੧੦॥
ਦਰਬ ਹਜ਼ਾਰਹੁਂ ਵਸਤੁ ਸਮਾਜੇ।
ਪ੍ਰਿਥਕ ਪ੍ਰਿਥਕ ਦੀਨਸਿ ਗਨ ਰਾਜੇ।
ਬਹੁਤ ਮੋਲ ਤੇ ਜੋ ਕਰ ਆਵੈ।
ਹੇਤੁ ਖੁਸ਼ਾਮਦ ਕਹਿ ਪਹੁਂਚਾਵੈ ॥੧੧॥
ਲਿਖੇ ਪੱਤ੍ਰ ਪਰ ਗੁਰੂ ਬ੍ਰਿਤਾਂਤ।
'ਊਧਮ ਦੇਸ਼ ਪਾਇ ਬਹੁ ਭਾਂਤ।
ਕਹੈ -ਖਾਲਸਾ ਮੈਂ ਅਬਿ ਕਰਯੋ-।
ਹਮ ਸੋਂ ਕਈ ਬਾਰ ਲਰਿ ਪਰਯੋ ॥੧੨॥
ਪਾਤਿਸ਼ਾਹੁ ਕੋ ਤ੍ਰਾਸ ਬਿਸਾਰਾ।
ਜਿਤ ਕਿਤ ਚਾਹਹਿ ਜੰਗ ਅਖਾਰਾ।
ਬਿਗਰੈ ਤੁਮ ਸੋਂ ਭੀ ਇਕ ਬਾਰੀ।
ਯਾਂ ਤੇ ਸੁਧ ਭੇਜੀ ਹਮ ਸਾਰੀ ॥੧੩॥
ਅਬਿ ਉਪਾਇ ਇਸ ਕੋ ਹੁਇ ਆਵੈ।
ਨਤੁ ਦਿਨ ਪ੍ਰਤਿ ਨਿਜ ਪੰਥ ਵਧਾਵੈ।
ਸੈਨ ਪਠਹੁ ਮਿਲਹਿਂ ਹਮ ਸੰਗ[1]।
ਦੇਹਿਂ ਨਿਕਾਰ ਕਰਹਿਂ ਬਹੁ ਜੰਗ' ॥੧੪॥
ਇੱਤਜਾਦਿਕ ਬਹੁ ਲਿਖੇ ਪਠਾਏ[1]।
ਕਹਿ ਵਕੀਲ ਸੋਂ ਬਚ ਸਮੁਝਾਏ।
ਸੂਬੇ ਢਿਗ ਦਿੱਲੀ ਚਲਿ ਗਯੋ।
ਸਨੇ ਸਨੇ ਤਹਿਂ ਪਹੁਂਚਤਿ ਭਯੋ ॥੧੫॥

[1]ਕੌਣ।

[1]ਅਸੀਂ ਵੀ ਨਾਲ ਮਿਲਾਂਗੇ।

[1]ਲਿਖਕੇ ਭੇਜਿਆ।

ਹਾਥ ਜੋਰਿ ਬਹੁ ਦਈ ਅਕੋਰਾ।
ਸਰਬ ਪ੍ਰਸੰਗ ਭਨਜੋ ਇਤ ਓਰਾ।
'ਸਭਿ ਰਾਜਨਿ ਮਿਲਿ ਮੋਹਿ ਪਠਾਯੋ।
ਆਪ ਪਾਸ ਇਸ ਹਿਤ ਚਲਿ ਆਯੋ'
॥੧੬॥
ਤਿਨ ਸੂਬੇ ਸੁਨਿ ਕਰਿ ਸਭਿ ਬਾਤ।
ਲਿਖਜੋ ਨੁਰੰਗੇ ਕੌ ਬਿਰਤਾਂਤ।
ਧੀਰਜ ਤਿਸ ਵਕੀਲ ਕੌ ਦਈ।
ਗਜ ਬਾਜੀ ਜੁਤਿ ਭੇਟੈਂ ਲਈ ॥੧੭॥
ਇਤ ਰਾਜਨਿ ਬਹੁ ਸੈਨ ਬਨਾਈ।
ਤ੍ਰਾਸ ਗੁਰੂ ਕੋ ਕਰਿ ਤਕਰਾਈ[1]।
ਚਢੈਂ ਸਿੰਘ ਗਨ ਖੇਤ ਉਜਾਰੈਂ।
ਅਰੈਂ ਲਰੈਂ ਰਣ ਮਰੈਂ ਸੁ ਮਾਰੈਂ ॥੧੮॥
ਰਾਜਨਿ ਕੇ ਨਿਤ ਬਡੋ ਹੰਗਾਮਾ[1]।
ਇਨ ਕੈ ਸਹਿਜ ਸੁਭਾਇਕ ਕਾਮਾ[1]।
[†]ਇਕ ਦਿਨ ਬੈਠੇ ਸਭਾ ਲਗਾਇ।
ਪ੍ਰਾਪਤਿ ਸੰਗਤਿ ਭੀ ਸਮੁਦਾਇ ॥੧੯॥
ਦਰਸ਼ਨ ਕਰਨ ਦੂਰ ਤੇ ਆਈ।
ਅਨਿਕ ਪ੍ਰਕਾਰ ਉਪਾਇਨ ਲਜਾਈ।
ਤਬਿ ਅਰਦਾਸੀ ਅੱਗ੍ਰ ਖਰੋਇ।
ਸਾਂਭਤਿ ਸਕਲ ਵਸਤੁ ਕੋ ਸੋਇ ॥੨੦॥
ਪੈਸਾ ਮੁਹਰ ਰਜਤਪਣ ਜੇਤੇ।
ਕਰਹਿ ਸੰਭਾਰਨਿ ਰਾਖਹਿ ਤੇਤੇ।
ਭਯੋ ਗੁਰੂ ਢਿਗ ਅਨਿਕ ਖਜ਼ਾਨਾ।
ਪੁਰਹਿਂ ਭਾਵਨਾ ਦਾਸਨ ਨਾਨਾ ॥੨੧॥
ਹੁਤੋ ਸਲਾਰਦੀਨ ਇਕ ਕਾਜ਼ੀ।
ਸਾਂਈ ਲੋਕ ਭਯੋ ਨਹਿਂ ਪਾਜੀ[1]।
ਨਹਿਂ ਹਿੰਦੁਨਿ ਸੋਂ ਧੋਖ ਕਰੰਤਾ।
ਸਭਿ ਮਹਿਂ ਇਕ ਸਮਾਨ ਬਰਤੰਤਾ
॥੨੨॥
ਹਿਤ ਦਰਸ਼ਨ ਕੇ ਗੁਰ ਢਿਗ ਆਯੋ।
ਬੈਠਜੋ ਬਹੁਰ ਅਨੰਦ ਕੋ ਪਾਯੋ।

[1]ਗੁਰਾਂ ਦਾ ਡਰ ਕਰਕੇ ਤਕੜਾਈ ਕੀਤੀ।

[1]ਰਾਜਿਆਂ ਦੇ ਭਾ ਦੀ ਨਿਤ ਜੰਗ ਰਹੇ।

[1]ਸੁਤੇ ਸਿੱਧ ਹੀ ਕੰਮ ਹੈ।

[†]ਇਹ ਸੌ ਸਾਖੀ ਦੀ ੪੨ਵੀਂ ਸਾਖੀ ਚੱਲੀ ਹੈ।

[1]ਸਾਈਂ ਲੋਕ ਹੋਇਆ ਹੈ ਤੇ ਪਖੰਡੀ ਨਹੀਂ ਸੀ।

ਸੰਗਤਿ ਅਰੁ ਗੁਰ ਕੋ ਬਿਵਹਾਰ।
ਚਿਰੰਕਾਲ ਲਗਿ ਰਹ੍ਯੋ ਨਿਹਾਰ ॥੨੩॥
ਮਨ ਮਹਿਂ ਤਰਕਨ ਕਰਹਿ ਬਿਚਾਰਨ।
-ਲਹਿ ਅਵਕਾਸ਼ਹਿਂ ਕਰਹਿਂ ਉਚਾਰਨਿ-।
ਜਬਹਿ ਭੀਰ ਬਹੁ ਹਟਿ ਕਰਿ ਗਈ।
ਤਬਿ ਬੂਝਨਿ ਕੀਚਿਤ ਮਹਿਂ ਭਈ ॥੨੪॥
ਕਹ੍ਯੋ 'ਗੁਰੂ ਜੀ! ਤੁਮਰੇ ਪਾਸ।
ਨਰ ਕ੍ਯੋਂ ਕਰਿ ਕਰਿਤੇ ਅਰਦਾਸ?
ਦਿਹੁ† ਅਸੀਸ ਕੈਸੇ ਕਰਿ ਦੇਤ[1]?
ਇਸ ਕੌ ਮੈਂ ਨਹਿਂ ਜਾਨ੍ਯੋ ਹੇਤ ॥੨੫॥
ਜੋ ਖ਼ੁਦਾਇ ਨੇ ਦੀਨ ਬਨਾਇ।
ਸੋ ਭੋਗਤਿ ਹੈ ਜਿਤ ਕਿਤ ਜਾਇ।
ਹਿੰਦੁਨਿ ਕੇ ਮਤਿ ਮਹਿਂ ਭੀ ਐਸੇ।
ਪੂਰਬ ਕਰੀ ਪ੍ਰਮੇਸ਼ੁਰ ਜੈਸੇ ॥੨੬॥
ਭੋਗਤਿ ਸਰਬ ਜੀਵ ਸਦ ਤੈਸੇ।
ਤਿਸ ਕੋ ਮੇਟ ਸਕੈ ਕੋ ਕੈਸੇ।
ਖੁਸ਼ੀ ਹੋਇ ਕਰਿ ਬਿਤ ਸੁਤ ਦੇਤਿ।
ਐਸੋ ਝੂਠ ਕਹਨਿ ਕਿਸ ਹੇਤ[1]' ॥੨੭॥
ਬਡੋ ਪ੍ਰਸ਼ਨ ਕਾਜ਼ੀ ਕੋ ਸੁਨਿ ਕੈ।
ਉੱਤਰ ਦੀਨਿ ਸੁਮਤਿ ਤੇ ਭਨਿ ਕੈ[1]।
'ਸੁਨਿ ਕਾਜ਼ੀ! ਬਡ ਬੁੱਧਿ ਬਿਚਾਰੀ।
ਅਹੈ ਜਥਾਵਤ ਤਥਾ ਉਚਾਰੀ ॥੨੮॥
ਤਉ ਜਨਨ[1] ਕੋ ਜਿਮ ਹਮ ਦੇਤਿ।
ਤਿਮ ਗਤਿ ਕੋ ਅਵਿਲੋਕਹੁ ਹੇਤੁ।'
ਇਮ ਕਹਿ ਕਰਿ ਕਾਗਦ ਮਸ ਲੈ ਕੈ।
ਪੂਰਬ ਮੁਹਰ[1] ਦਿਖਾਵਨਿ ਕੈ ਕੈ ॥੨੯॥
'ਬਰਨ[1] ਅਪੂਠੇ ਇਸ ਪਰ ਅਹੈਂ।
ਇਨ ਤੇ ਕਾਜ ਸਰਤਿ ਨਹਿਂ ਲਹੈ।
ਪੁਨ ਕਾਗਦ ਪਰ ਦਈ ਲਗਾਇ।
ਭਏ ਬਰਨ ਸੁਧੇ ਇਸ ਭਾਇ ॥੩੦॥

[1]ਅਸੀਸ ਦੇਕੇ ਆਪ ਕੀਹ ਕਰ ਦਿੰਦੇ ਹੋ। †ਪਾ:-ਦੇਕੇ। ਪੁਨਾ:-'ਨਿਜ' ਬੀ ਪਾਠਾਂਤ੍ਰ ਹੈ।

[1]ਕਾਹਦੇ ਲਈ।

[1]ਸੁਮੱਤ ਦੇਣ ਲਈ ਕਹਿਕੇ ਉੱਤਰ ਦਿੱਤਾ।

[1]ਲੋਕਾਂ ਨੂੰ।

[1]ਛਾਪ।

[1]ਅੱਖਰ।

ਸੁਨਿ ਕਾਜ਼ੀ ! ਨਰ ਜਨਮੈਂ ਜਬੈ।
ਪ੍ਰਥਮ ਕਰਮ ਅਨੁਸਾਰੀ ਤਬੈ।
ਹੋਨਹਾਰ ਸਿਰ ਲਿਖੀ ਸੁ ਜਾਈ।
ਪੂਠੇ ਬਰਣ ਮੁਹਰ ਜਿਸ ਭਾਇ ॥੩੧॥
ਜਬਹਿ ਲਗਾਵਣਹਾਰ ਲਗਾਵੈ।
ਹੁਇੰ ਸੂਧੇ ਤਬਿ, ਨੰਮ੍ਰਿ ਟਿਕਾਵੈ[1]।

[1]ਜਦ ਮੁਹਰ) ਨੀਵੀਂ ਕਰ ਟਿਕਾਂਵਦਾ ਹੈ ਤਦ ਅੱਖਰ ਸਿੱਧੇ ਹੋ ਜਾਂਦੇ ਹਨ।

ਤਿਸ ਪ੍ਰਕਾਰ ਕਰਮਨਿ ਫਲ ਦਾਤਾ[1]।
ਮਸਤਕ ਪਰ ਲਿਖਿ ਲੇਖ ਬਿਧਾਤਾ ॥੩੨॥

[1]ਭਾਵ ਈਸ਼ਰ।

ਤਬਹਿ ਕਹਹਿ ਏਹ ਮਾਨੁਖ ਜੋਇ।
ਗੁਰੂ ਪੀਰ ਕੇ ਆਗੇ ਹੋਇ।
ਮਸਤਕ ਸ਼ਰਧਾ ਸਹਤ ਨਿਵਾਵੈ।
ਸੂਧੇ ਅੱਖਰ ਤਬਿ ਹੁਇ ਜਾਵੈਂ ॥੩੩॥
ਤਿਸ ਕੋ ਫਲ ਸੁਖ ਭੋਗਨਿ ਕਰੈ।
ਇਸ ਪ੍ਰਕਾਰ ਜੇ ਕਾਜ ਸਵਰੈ।
ਜੇ ਮਸਤਕ ਕੋ ਟੇਕੈ ਨਾਂਹੀ।
ਪੂਠੇ ਕਰਮ ਰਹੈਂ ਬਿਧਿ ਤਾਂਹੀ ॥੩੪॥
ਗੁਰ ਮਹਿਂ ਸਿੱਖ ਭਾਵਨਾ ਧਰੈ।
ਸੁਤ ਬਿਤਾਦਿ ਸੁਖ ਪਾਵਨ ਕਰੈ।'
ਕਾਜ਼ੀ ਸੁਨਿ ਮਨ ਭਯੋ ਅਨੰਦ।
ਠਾਂਢਾ ਭਯੋ ਹਾਥ ਦ੍ਵੈ ਬੰਦਿ ॥੩੫॥
ਝੁਕਿਝੁਕਿ ਕਰੈ ਸਲਾਮ ਅਗਾਰੀ।
ਗੁਰ ਤਾਰੀਫ ਬਲੰਦ ਉਚਾਰੀ।
'ਪ੍ਰਭੁ ਜੀ ! ਸੰਸੇ ਭਯੋ ਬਿਨਾਸ਼।
ਵਾਹ ਵਾਹ ਬਡ ਬੁੱਧ ਪ੍ਰਕਾਸ਼ ॥੩੬॥
ਬਚਨ[1]:

[1]ਕਾਜ਼ੀ ਦਾ ਬਚਨ ਭਾਵ ਕਿ ਅਗਲਾ ਵਾਕ ਕਾਜ਼ੀ ਦਾ ਹੈ।

[1]ਐਨ ਖੁਦਾਇ ਅਬਲ ਗੁਰ ਆਮਦਹ।

[1]ਸੌ ਸਾਖੀ ਦਾ ਪਾਹ ਐਉਂ ਹੈ:- ਕਾਜ਼ੀ ਸਲਾਮ ਕੀਤੀ: ਸੱਚੇ ਪਾਤਸ਼ਾਹ ਜੀ ਸੰਸਾ ਦੂਰ ਹੁਆ। ਬੋਲਿਆ 'ਵਾਹਿ ਵਾਹਿ ਜੀ ਐਨ ਖੁਦਾਇ ਅਬਲ ਗੁਰੂ ਆਮਦਹ। ਕਦਮ ਮਿਸ੍ਰਤ ਬੰਦਹ ਜਹਾਨ ਪਾਰਕਰਦਮਹ। ਅਰਥ-ਪਹਿਲੋਂ ਆਉਂਦਿਆਂ ਹੀ ਗੁਰੂ ਜੀ ਠੀਕ ਖੁਦਾਇ ਦਾ ਰੂਪ (ਮੈਨੂੰ ਨਜ਼ਰੀਂ ਪਏ, ਗੁਰੂ ਜੀ ਦੇ) ਚਰਨ ਦਾਸਾਂ ਨੂੰ ਵਡਿਆਈ ਦੇਣ ਵਾਲੇ (ਸਹੀ ਹੋਏ, ਜਿਨ੍ਹਾਂ ਨੇ ਮੈਨੂੰ) ਜਹਾਨ ਤੋਂ ਪਾਰ ਕਰ ਦਿਤਾ। [ਐਨ = ਠੀਕ। ਖੁਦਾਇ = ਰੱਬ। ਅੱਬਲ = ਪਹਿਲੋਂ। ਆਮਦਹ = ਆਉਣ ਤੇ, ਆਇਆਂ। ਕਦਮ = ਚਰਨ। ਮਿਸ੍ਰਤ = ਇਹ ਪਾਠ ਜਾਪਦਾ ਹੈ ਕਿ ਫਾਰਸੀ ਪਦ ਮੁਸ਼ਰਫ ਸੀ। ਮੁਸ਼ਰਫ

= ਵਡਿਆਈ ਦੇਣ ਵਾਲੇ। ਜੇ 'ਮਿਸ੍ਰਤ' ਪਦ ਨੂੰ 'ਮੁਸੱਰਤ' ਸਮਝੀਏ ਤੇ ਅਰਥ ਲਗਣਗੇ ਖੁਸ਼ੀ (ਦੇਣ ਵਾਲੇ)। ਬੰਦਹ = ਦਾਸ। ਪਾਰ ਕਰਦਮਹ = ਮੈਨੂੰ ਪਾਰ ਕੀਤਾ] ਨੋਟ: ਇਸ ਬੈਂਤ ਦੀ ਫਾਰਸੀ ਬੰਦਸ਼ ਸ਼ੁੱਧ ਨਹੀਂ।

ਕਦਮ ਮਿਸ੍ਰਤ ਬੰਦਹਿ ਜਹਾਨ ਪਾਰ ਕਰਦਮਹਿ[੪] ॥ ੧ ॥

ਚੌਪਈ:

[1]ਤਸੱਲੀ ਹੋ ਗਈ ਹੈ ਮੈਨੂੰ।

ਹਤਿ ਸੰਸੈ ਸੁ ਤਸੱਲੀ ਹੌਨ[1]।
ਅਸ ਉੱਤਰ ਦੇ ਸਕ ਹੈ ਕੌਨ।
ਤੁਮ ਬਿਨ ਸੁਮਤਿ ਧਰਹਿ ਕੋ ਐਸੇ।
ਆਪ ਦਿਖਾਇ ਕਹਜੋ ਸ਼ੁਭ ਜੈਸੇ' ॥੩੭॥
ਪੁਨ ਸਾਦਰ ਬੈਠਾਯਹੁ ਕਾਜ਼ੀ।
ਸੁਨਿ ਉੱਤਰ ਜੋ ਅਤਿਸ਼ੈ ਰਾਜ਼ੀ[1]।

[1]ਖੁਸ਼ੀ।

ਅਪਰ ਸੰਬਾਦ ਕਰਜੋ ਸੁਖ ਪਾਏ।
ਦਰਸ਼ਨ ਦੇ ਸੰਗਤਿ ਸਮੁਦਾਏ ॥੩੮॥
ਪੂਰਨ ਕੀਨਿ ਕਾਮਨਾ ਮਨ ਕੀ।
ਸੁਤ ਬਿਤ ਸੁਖ ਕੀ ਲਾਲਸ ਤਿਨ ਕੀ।
ਬਹੁਰੋ ਉਠੇ ਚਲੇ ਸ਼ੁਭ ਮੰਦਿਰ।
ਜਹਿਂ ਇਕਾਂਤ ਬੈਠਨਿ ਥਲ ਸੁੰਦਰ ॥੩੯॥
ਸਕਲ ਖਾਲਸਾ ਬੰਦਨ ਕਰਿ ਕਰਿ।
ਪ੍ਰਭੁ ਦਰਸ਼ਨ ਤੇ ਮੁਦ ਬਹੁ ਧਰਿ ਧਰਿ।
ਨਿਜ ਨਿਜ ਥਾਂਨ ਪਹੁੰਚਤੇ ਭਏ।
ਕਰਤਿ ਸੁਜਸੁ ਗੁਰ ਸੁਖ ਬਹੁ ਲਏ ॥੪੦॥
ਖਾਨ ਪਾਨ ਕਰਿ ਕਰਿ ਮਨ ਭਾਏ।
ਰੁਚਿਰ ਪ੍ਰਯੰਕ ਪ੍ਰਭੁ ਸੁਪਤਾਏ।
ਜਾਮ ਜਾਮਨੀ ਜਾਗਨਿ ਧਰੇ।
ਸੌਚ ਸ਼ਨਾਨ ਸਕਲ ਬਿਧਿ ਕਰੇ ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਕਾਜ਼ੀ ਕੋ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਮਰਦ ਦਾ ਮੂੰਹ ਨਾ ਫਿਟਕਾਰਨਾ। ਨਿਗਾਹੇ ਦਾ ਮੁਰੀਦ ਵਣਜਾਰਾ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

†ਭਈ ਪ੍ਰਾਤਿ ਸਤਿਗੁਰ ਤਬੈ ਸ਼ਸਤ੍ਰ ਬਸਤ੍ਰ ਕੌ ਪਾਇ।
ਅਲੰਕਾਰ ਦੀਪਤਿ ਰਤਨ ਸੁੰਦਰ ਰੂਪ ਸੁਹਾਇ ॥੧॥

†ਇਹ ਸੌ ਸਾਖੀ ਦੀ ੪੩ਵੀਂ ਸਾਖੀ ਹੈ।

ਚੌਪਈ:

ਸਭਾ ਸਥਾਨ ਆਨਿ[1] ਗੁਰ ਪੂਰੇ।
ਸੁਨਿ ਕਰਿ ਪਹੁੰਚੇ ਸਿੰਘ ਹਜ਼ੂਰੇ।
ਸਿਰ ਨੰਮ੍ਰੀ ਕਰਿ ਦਰਸ਼ਨ ਚਿਤੇ।
ਵਾਹਿਗੁਰੂ ਜੀ ਕੀ ਕਹਿ ਫਤੇ ॥੨॥

[1]ਆਏ।

ਲਗਜੋ ਦਿਵਾਨ ਖਾਲਸਾ ਆਯੋ।
ਸੁਰ ਗਨ ਮਹਿਂ ਜਿਮ ਇੰਦ੍ਰ ਸੁਹਾਯੋ।
ਜੋ ਸੰਗਤਿ ਦਰਸ਼ਨ ਹਿਤ ਆਈ।
ਕਰਿ ਕਰਿ ਨਮੋ ਥਿਰੇ ਸਮੁਦਾਈ ॥੩॥
ਇਕ ਟਕ ਹੇਰਤਿ ਹੈਂ ਨਰ ਨਾਰੀ।
ਸਿਰ ਪਰ ਢੁਰਹਿ ਚੌਰ ਬਹੁ ਬਾਰੀ।
ਚਹੁੰਦਿਸ਼ਿ ਦੂਰ ਦੂਰ ਲਗਿ ਬੈਸੇ।
ਊਚੇ ਧੁਨਿ ਬੋਲੇ ਪ੍ਰਭੁ ਐਸੇ ॥੪॥
'ਅਸ ਇਸਤ੍ਰੀ ਕੋ, ਸੰਗਤਿ ਮਾਂਹੀ?
ਮਰਦ ਨਹੀਂ ਫਿਟਕਾਰਜੋ ਜਾਂਹੀ।
ਛੋਟਾ ਬਡਾ ਹੋਇ ਬਯ ਕੋਈ।
ਰਿਦੈ ਸੁਮਤਿ ਧਰਿ ਕਹਜੋ ਨ ਜੋਈ[1]' ॥੫॥

[1]ਜਿਸ ਨੇ ਸ੍ਰੇਸ਼ਟ ਬੁੱਧੀ ਧਾਰਕੇ (ਫਿਟਕਾਰ ਦਾ ਵਾਕ) ਨਾ ਕਿਹਾ ਹੋਵੇ।

ਸੰਗਤਿ ਬਿਖੈ ਸਿੱਖਣੀ ਜੇਤੀ।
ਗੁਰੂ ਬਾਕ ਸੁਨਿ ਤੂਸ਼ਨਿ ਤੇਤੀ।
ਕਰ ਜੋਰੇ ਇਕ ਸਿੱਖ ਕੀ ਤਨੀਆ।
ਖਰੀ ਹੋਹਿ ਸਭਿ ਮਹਿਂ ਬਚ ਭਨੀਆ ॥੬॥
'ਸੱਚੇ ਪਾਤਿਸ਼ਾਹ! ਮੈਂ ਦੀਨ[1]।
ਮਰਦ ਨ ਕਬਿ ਫਿਟਕਾਰਨਿ ਕੀਨਿ।
ਅਪਨਾ ਪੁੱਤ੍ਰ ਨ ਝਿਰਕਜੋ ਕਬ ਹੀ।
ਜ਼ਾਤਿ ਮਰਦ ਕੀ ਲਖਿ ਬਡ ਸਭਿ ਹੀ[1]'

[1]ਮੈਂ ਗ਼ਰੀਬ ਨੇ।

[1]ਮਰਦ ਦੀ ਜਾਤ ਸਭ ਵੱਡੀ ਜਾਣੀ ਹੈ।

॥ ੭ ॥
ਤਬਿ ਕਲਗ਼ੀਧਰ ਬਾਕ ਬਖਾਨੇ।
'ਸਾਧ ਸਾਧ ਤੁਵ ਜੇ ਇਮ ਜਾਨੇ।
ਤਊ ਜਿ ਸਿਖ ਸੰਗਤਿ ਇਨ ਚੀਤ।
ਸਭਿ ਕੋ ਹੁਇ ਕਿਸ ਰੀਤਿ ਪ੍ਰਤੀਤ'
॥ ੮ ॥
ਭਾਗਣ ਨਾਮ ਤ੍ਰਿਯਾ ਤਬਿ ਕਹੵੋ।
'ਮਹਾਰਾਜ ਸੁਨੀਯਹਿ ਜਿਮ ਚਹੵੋ[1]।
ਬਸਹਿ ਆਗਰੇ ਨਗਰ ਮਹਾਂਨ।
ਪਾਤਿਸ਼ਾਹ ਮਮ ਪਿਤਾ ਦਿਵਾਨ ॥ ੯ ॥
ਸਭਿ ਪਰ ਹੁਕਮ, ਦਰਬ ਬਹੁ ਆਵੈ।
ਸਰਬ ਕਾਰ ਸਰਕਾਰ ਚਲਾਵੈ।
ਚਿਰੰਕਾਲ ਲਗਿ ਕਾਰਜ ਕਰੵੋ।
ਸਮਾਂ ਪੁਜੵੋ ਮੇਰੋ ਪਿਤ ਮਰੵੋ ॥ ੧੦ ॥
ਪਾਤਿਸ਼ਾਹ ਨੇ ਜਬਿ ਹੀ ਸੁਨੵੋ।
ਨਿਜ ਲੋਕਨਿ ਸੋਂ ਤਤਛਿਨ ਭਨੵੋ।
-ਚੌਂਕੀ ਦਿਹੁ ਬਿਠਾਇ ਤਿਸ ਦ੍ਵਾਰੇ।
ਵਸਤੁ ਸੰਭਾਰਹੁ ਭੇਰਹੁ ਤਾਰੇ ॥ ੧੧ ॥
ਤਿਸ ਕੇ ਪੁੱਤ੍ਰ ਹੋਇ ਜੇ ਕੋਈ।
ਮੁਹਿ ਢਿਗ ਜਾਇ ਆਨਿਯੈ ਸੋਈ-।
ਤੂਰਨ ਸ਼ਾਹਿ ਸਿਪਾਹੀ ਆਏ।
ਸਭਿ ਦ੍ਵਾਰਨ ਤਾਰ ਭਿਰਵਾਏ ॥ ੧੨ ॥
ਹਮਰੇ ਨਰ ਹਟਾਇ ਸਮੁਦਾਈ।
ਚੌਂਕੀ ਕਰਿ ਤਾਕੀਦ ਬਿਠਾਈ।
ਬੂਝਿ ਬਾਰਤਾ ਹਮ ਤੇ ਸਾਰੀ।
ਜਾਇ ਸ਼ਾਹੁ ਕੇ ਪਾਸ ਉਚਾਰੀ ॥ ੧੩ ॥
-ਸਪਤ ਸੁਤਾ ਤਿਸ ਕੇ ਘਰ ਮਾਂਹੀ।
ਅਸ਼ਟਮ ਹੈ ਅਧਾਨ[1] ਤ੍ਰਿਯ ਤਾਂਹੀ।
ਭ੍ਰਾਤਾ ਬੰਧੁ ਅਪਰ ਨਹਿਂ ਕੋਈ।
ਜੋ ਨਿਕੇਤ ਕੋ ਮਾਲਿਕ ਹੋਈ ॥ ੧੪ ॥
ਪਾਤਿਸ਼ਾਹਿ ਇਮ ਸੁਨਤਿ ਉਚਾਰੀ।
-ਜਨਮੈ ਜਬਿ ਲੌਂ ਲੇਹੁ ਨਿਹਾਰੀ।

[1]ਜਿਵੇਂ (ਸੁਣਨਾ) ਚਾਹਿਆ ਹੈ (ਆਪ ਨੇ)।

[1]ਗਰਭ।

ਹੋਹਿ ਪੁੱਤ੍ਰ ਤੌਂ ਕਰਹੁ ਖਲਾਸੇ[1]। [1]ਜਾਇਦਾਦ) ਖਲਾਸ ਕਰ ਦਿਓ।

ਸੁਤਾ ਭਏ ਕਰਿ ਜਪਤ ਅਵਾਸੇ[1]- ॥੧੫॥ [1]ਘਰ ਜ਼ਬਤ ਕਰ ਲਓ।

ਹੁਕਮ ਮਾਨਿ ਚੌਂਕੀ ਥਿਰ ਦ੍ਵਾਰੇ[†]।

[†]ਦੱਸਿਆ ਜਾਂਦਾ ਹੈ ਕਿ ਮੁਗਲ ਪਾਤਸ਼ਾਹਾਂ ਦੇ ਵੇਲੇ ਦਸਤੂਰ ਇਹ ਸੀ ਕਿ ਜਦ ਕੋਈ ਵੱਡਾ ਪਾਤਸ਼ਾਹੀ ਉਹਦੇਦਾਰ ਮਰ ਜਾਏ ਤਾਂ ਉਸ ਦੀ ਜਾਇਦਾਦ ਪਾਤਸ਼ਾਹ ਦੀ ਸਮਝੀ ਜਾਂਦੀ ਸੀ ਤੇ ਅੱਗੋਂ ਫੇਰ ਉਸ ਦੇ ਪੁੱਤ੍ਰ ਨੂੰ ਪਾਤਸ਼ਾਹ ਵੱਲੋਂ ਬਖਸ਼ੀਸ਼ ਮਿਲਦੀ ਸੀ, ਗ਼ਾਲਬਨ ਇਹ ਉਹਦੇਦਾਰਾਂ ਨੂੰ ਵਧੇਰੇ ਨਿਮਕ ਹਲਾਲ ਰੱਖਣ ਦਾ ਉਪਰਾਲਾ ਸੀ।

ਪੁਜੇ ਗਰਭ ਕੇ ਜਬਿ ਦਿਨ ਸਾਰੇ।
ਜਨਮਜੋ ਪੁੱਤ੍ਰ ਤਹਾਂ ਸਭਿ ਜੋਵਾ।
ਮੰਗਲ ਕੋ ਉਤਸਵ ਬਹੁ ਹੋਵਾ ॥੧੬॥
ਦੁੰਦਭਿ ਬਜੇ ਨੌਬਤੈਂ ਬਾਜੀ।
ਸਭਿ ਪਰਵਾਰ ਭਯੋ ਬਹੁ ਰਾਜ਼ੀ।
ਪਾਤਿਸ਼ਾਹਿ ਜਬਿ ਸੁਨਿਬੋ ਕੀਨਿ।
-ਕਰਹੁ ਖਲਾਸੀ- ਆਇਸੁ ਦੀਨਿ ॥੧੭॥
ਬਖਸ਼ਜੋ ਪ੍ਰਥਮ ਸਮਾਨ ਰੁਜ਼ੀਨਾ।
ਘਰ ਖਲਾਸ ਤਤਛਿਨ ਕਰਿ ਦੀਨਾ।
ਚੌਂਕੀਦਾਰ ਸਿਪਾਹੀ ਗਏ।

ਜਨ[1] ਸਨਮਾਨ ਕਰਤਿ ਸਭਿ ਭਏ ॥੧੮॥ [1]ਸਾਰੇ) ਲੋਗ।

ਸਪਤ ਭਗਨਿ ਮਹਿਂ ਕਹਿਂ ਤਿਸ ਕਾਲਾ।

-ਧੰਨ ਮਰਦ ਕੀ ਸ਼ਮਸ ਬਿਸਾਲਾ[1]। [1]ਮਰਦ ਦੀ ਦਾਹੜੀ।

ਸਭਿ ਪਰਵਾਰਿ ਛੁਟਜੋ ਜਿਸ ਪਾਛੇ।
ਇਸ ਤੇ ਅਪਰ ਨਹੀਂ ਕੋ ਆਛੇ ॥੧੯॥
ਜਿਸ ਦਾੜ੍ਹੀ ਤੇ ਜਪ ਤਪ ਜੋਗ।
ਫਲਹਿ ਸਕਲ ਦੇ ਸੁਖ ਗਨ ਭੋਗ।

[1]ਮਰਦ ਕਚਹਿਰੀ ਦਰ ਦਰਗਾਹਿ। [1]ਇਸ ਲੋਕ ਦੀ) ਕਚਹਿਰੀ ਤੇ ਦਰਗਾਹ ਵਿਚ (ਧੰਨ) ਮਰਦ ਦੀ ਦਾੜ੍ਹੀ ਹੈ ਜੋ ਸ਼ੋਭਾ ਵਾਲੀ ਹੋਕੇ ਕਬੂਲ ਪੈਂਦੀ ਹੈ।

ਸ਼ਮਸ਼ ਕਬੂਲ ਪਰਹਿ ਦੁਤਿ ਜਾਹਿ[੬] ॥੨੦॥

ਮਰਦ ਬਿਨਾ ਸ਼ੱਮਸ਼ ਦਸਤਾਰ[1]। [1]ਬਿਨਾਂ ਦਾੜ੍ਹੇ ਤੇ ਦਸਤਾਰ ਤੋਂ ਮਰਦ......।

ਇਨ ਬਿਨ ਔਰਤ ਪਰਹਿ ਨਿਹਾਰ-।
ਸਾਚੇ ਪਾਤਿਸ਼ਾਹਿ ਮੈਂ ਚੀਤ।

ਤਬਿ ਕੀ ਧਰੀ ਬਿਸਾਲ ਪ੍ਰਤੀਤ ॥੧੨॥
ਜਨਮਤਿ ਮਰਦ ਸੁ ਬੰਦ ਖਲਾਸੀ[1]।
ਹਮ ਜ਼ਨਾਨੀਯਾਂ ਸਪਤ ਪ੍ਰਕਾਸ਼ੀ।
ਨਹਿਂ ਮੁਲਾਹਜਾ ਕਿਨਹਿਂ ਉਬਾਚੀ।
ਯਾਂ ਤੇ ਧੰਨ ਸ਼ਮਸ਼ ਹੈ ਸਾਚੀ ॥੨੨॥

[1]ਬੰਧਨ ਤੋਂ ਛੁਟਕਾਰਾ ਹੋਯਾ।

ਫਾਰਸੀ:
ਜ਼ਨ ਜ਼ੁਲਮ ਜੰਮਹਿ ਲਾਨਤੁਹਿ ਸ਼ਬਹਿ ਰੋਜ਼ ਹਰਦੋ ਮਾਂਹਿ[1]†।
[1]ਇਸਤ੍ਰੀ ਦਾ ਜੰਮਣਾ ਜ਼ੁਲਮ (ਉਤਰਨਾ ਹੈ), ਦਿਨ ਰਾਤ ਦੁਇ ਵੇਲਿਆਂ ਵਿਚ ਲਾਨਤ ਹੀ ਮਿਲਦੀ ਹੈ। †ਪਾ:-ਜ਼ਨ ਜੁਮਲ ਜੰਮਹਿ ਲਾਨਤੁਹਿ ਜ਼ਦਹ ਰੋਜ਼ ਹਰਦੁ ਮਹਿ।
ਮਰਦਹਿ ਜੰਮਹਿ ਦਰ ਗੋਸ਼ ਖ਼ੈਰ ਕਰਦਮਹਿ[1]।
[1]ਮਰਦ ਜੰਮੇ ਤਾਂ ਕੰਨਾਂ ਵਿਚ (ਵਧਾਈ ਦੀ ਸੋ ਪੈਂਦੀ ਹੈ ਤਾਂ ਸਾਰੇ ਆਖਦੇ ਹਨ) ਭਲਾ ਕੀਤਾ ਹੈ (ਰੱਬ ਨੇ)।
ਦਾੜ੍ਹੀ ਬੰਦਗੀ ਐਨ ਖ਼ੁਦਾਇ ਦੀਦਾਰ ਸ਼ੁਮਾਰਹਿ[1]।
[1]ਦਾੜ੍ਹੀ ਰੱਖਣੀ ਖ਼ੁਦਾ ਦੀ) ਬੰਦਗੀ (ਤੁੱਲ ਹੈ, ਦਾੜ੍ਹੀ ਵਾਲੇ ਦਾ ਦੀਦਾਰ) ਖ਼ੁਦਾ ਦਾ ਹੂਬਹੂ ਦੀਦਾਰ ਗਿਣਿਆ ਜਾਂਦਾ ਹੈ।
ਬਗ਼ੈਰ ਦਾੜ੍ਹੀ ਸ਼ੈਤਾਨ ਬਿਸਾਹਸ ਨ ਕਰਦਮਹਿ[1]" ॥੨੩॥
[1]ਜੋ) ਬਿਨਾ ਦਾਹੜੀ ਦੇ ਹੈ (ਉਹ) ਸ਼ੈਤਾਨ ਹੈ ਉਸ ਦਾ ਵਿਸਾਹ ਨਹੀਂ ਕਰਨਾ ਚਾਹੀਏ। ਨੋਟ: ਏਹ ਫਾਰਸੀਆਂ ਸ਼ੁਧ ਨਹੀਂ ਹਨ।

ਚੌਪਈ:
ਸੁਨਿ ਕਰਿ ਸਕਲ ਸਭਾ ਬਿਸਮਾਈ।
'ਧੰਨੁ ਧੰਨੁ' ਬੋਲੇ ਤਿਸ ਤਾਂਈ।
ਤਬਿ ਸਤਿਗੁਰ ਭਾਖਯੋ ਤਿਸ ਹੇਰੀ।
'ਧੰਨ ਪ੍ਰਤੀਤ ਰਿਦੈ ਅਸ ਤੇਰੀ' ॥੨੪॥

ਫਾਰਸੀ:
'ਸਿੱਖੋ ਦਾੜ੍ਹੀ ਤਾਰੀਫ ਕੇਸ਼ ਸ਼ੁਮਾਰ ਬਾਲਤਣਹ[1]।
[1]ਸਿੱਖੋ ਦਾਹੜੀ ਦੀ ਤਾਰੀਫ ਹੈ (ਕਿ ਜਿਸ ਦੇ ਆਇਆਂ ਆਦਮੀ ਮਰਦ ਕਹਾਉਂਦਾ ਹੈ ਨਿਰੇ) ਕੇਸ਼ (ਤਾਂ) ਬਾਲਪਣੇ ਵਿਚ ਹੀ ਗਿਣਤੀ ਹੁੰਦੀ ਹੈ (ਇਨਸਾਨ ਦੀ)।
ਬਗ਼ੈਰ ਦਾੜ੍ਹੀ ਬਦਨ ਚਸ਼ਮ ਨ ਦੀਦਮਹਿ[1]" ॥੨੫॥
[1]ਦਾਹੜੀ ਤੋਂ ਬਿਨਾ ਹੀ ਜੋ ਮੂੰਹ ਹੈ (ਭਾਵ ਦਾਹੜੀ ਮੁੰਨੇ ਨੂੰ) ਅਸੀਂ ਅੱਖੀਂ ਨਹੀਂ ਡਿੱਠਾ ਚਾਹੁੰਦੇ।

ਚੌਪਈ:
ਇਮ ਸਤਿਗੁਰ ਕਰਿ ਬਚਨ ਬਿਲਾਸਾ।
ਕਰੀ ਸੰਪੂਰਨ ਸੰਗਤਿ ਆਸਾ।
ਕੇਤਿਕ ਦਿਨ ਅਨੰਦਪੁਰ ਰਹਿ ਕੈ।
ਭਈ ਬਿਦਾ ਪੁਨ ਬਿਨਤੀ ਕਹਿ ਕੈ ॥੨੬॥
ਲੇ ਪਾਹੁਲ ਖੰਡੇ ਕੀ ਕੇਤੇ।
ਆਯੁਧ ਧਾਰਿ ਗੁਰੂ ਹਰਖੇਤੇ।

ਲੇ ਸਿਰੁਪਾਉ ਅਵਾਸ ਸਿਧਾਏ।
ਜਸ ਕੋ ਉਚਰਤਿ ਜਿਤ ਜਿਤ ਜਾਏ ॥੨੭॥
ਜਿਮ ਆਮਦ[1] ਤਿਮ ਖਰਚ ਬਿਸਾਲਾ।
ਗੁਰ ਕੇ ਘਰ ਹੋਵਤਿ ਸਭਿ ਕਾਲਾ।
†ਕਾਤਕ ਬਿਤੁਯੋ ਸੁ ਅਗਹਨ[1] ਆਵਾ।
ਬੈਠੇ ਗੁਰੂ ਦਿਵਾਨ ਲਗਾਵਾ ॥੨੮॥
ਤਬਿ ਸਿੱਖਨ ਕਰ ਜੋਰਿ ਉਚਾਰਾ।
'ਗੁਰ ਸਾਚੇ ਪਾਤਿਸ਼ਾਹਿ ਉਦਾਰਾ।
ਭਾਣਾ ਪ੍ਰਭੁ ਕੋ ਜਿਮ ਉਰ ਚਾਹੋ।
ਤਿਮ ਵਿਹਾਰ ਤੋਰਹੁ ਸਭਿ ਮਾਹੋ ॥੨੯॥
ਤਉ ਪਰੰਤੁ ਖਰਚ ਅਬਿ ਚਹੀਅਹਿ।
ਸੀਤ ਕਾਲ[1] ਆਯੋ ਬਹੁ ਲਹੀਅਹਿ।'
ਇਸ ਪ੍ਰਕਾਰ ਜਬਿਹੂੰ ਸਭਿ ਕਹਯੋ।
ਇਕ ਵਣਜਾਰਾ ਆਵਤਿ ਲਹਯੋ ॥੩੦॥
ਧਰਯੋ ਰਜਤਪਣ ਦੌਨ ਹਜ਼ਾਰੇ।
ਮਸਤਕ ਟੇਕਯੋ ਗੁਰੂ ਅਗਾਰੇ।
ਹਾਥ ਜੋਰਿ ਜਬਿ ਸਨਮੁਖ ਬੈਸਾ।
ਬੋਲੇ ਪ੍ਰਭੁ 'ਇਹੁ ਧਨ ਹੈ ਕੈਸਾ? ॥੩੧॥
ਕਿਸ ਕੋ ਸਿੱਖ ਕਹਾਂ ਤੂੰ ਰਹੈ?'
ਸੁਨਿ ਗੁਰ ਸੰਗ ਬੇਨਤੀ ਕਹੈ।
'ਪੁਰਿ ਮੁਲਤਾਨੇ ਕਰਹੁੰ ਬਸੇਰਾ।
ਅਹੌਂ ਮੁਰੀਦ ਨਿਗਾਹੇ ਕੇਰਾ ॥੩੨॥
ਇਤ ਬਿਵਹਾਰ ਕਰਨ ਕੋ ਆਯੋ।
ਬਿਕਯੋ ਨ ਮਾਲ ਫਿਰਯੋ ਅਕੁਲਾਯੋ।
ਬੂਝਯੋ ਮੈਂ -ਕੋ ਜ਼ਾਹਰ ਪੀਰ?
ਸੁੱਖੌਂ ਜਿਸ ਕੀ ਸੁੱਖ ਸਧੀਰ- ॥੩੩॥
ਲੋਕਨ ਕਹਯੋ -ਆਜ ਕੇ ਸਮੈਂ।
ਗੁਰੂ ਪੀਰ ਜ਼ਾਹਰ ਜਗ ਨਿਮੈ-।
ਸੁੱਖੀ ਸੁੱਖ, ਤਬਹਿ ਬਿਕ ਗਯੋ।
ਸਾਠ ਹਜ਼ਾਰ ਬਨਜ ਕਰਿ ਲਯੋ[1] ॥੩੪॥
ਭਯੋ ਨਫੋ ਜੇਤਿਕ ਮਨ ਜਾਨੀ।

[1]ਆਮਦਨ।
[1]ਮੱਘਰ। †ਇਹ ਸੌ ਸਾਖੀ ਦੀ ੪੪ਵੀਂ ਸਾਖੀ ਹੈ।
[1]ਸਰਦੀ।
[1]ਭਾਵ ਵੱਟ ਲਿਆ।

ਤਿਸ ਦਸਵੰਧ ਭੇਟ ਮੁਹਿ ਆਨੀ।'
ਸ੍ਰੀ ਸਤਿਗੁਰ ਤਬਿ ਭਨਜੋ ਬਚੰਨ।
'ਜਿਸ ਕੋ ਖੇਤ ਤਿਸੀ ਕਹੁ ਅੰਨ ॥ ੩੫ ॥
ਸੁਨਿ ਭਾਈ -ਕੋ ਪੰਥੀ ਜਾਇ[1]।
[1]ਜੇ ਕੋਈ ਤੁਰਿਆ ਜਾਂਦਾ ਰਾਹੀ।
ਚਰਿਤ ਖੇਤ ਗੋ[1] ਦਈ ਹਟਾਇ।
[1]ਖੇਤ ਚਰਦੀ ਗਾਂ।
ਦਾਵੇਦਾਰ ਖੇਤ ਕੋ ਹੋਇ ਨ[1]।
[1]ਉਹ (ਗਾਂ ਹਟਾ ਦੇਣ ਵਾਲਾ) ਖੇਤ ਦਾ ਦਾਵੇਦਾਰ ਤਾਂ ਨਹੀਂ ਨਾ ਬਣ ਜਾਂਦਾ।
ਇਹ ਕਜਾ ਬਾਤ, ਲਖਤਿ ਹੈ ਕੋਇ ਨ ॥ ੩੬ ॥
ਜਿਹ ਮੁਰੀਦ[1] ਦਿਹੁ ਭੇਟ ਸੁ ਤਾਹੂ।
[1]ਜਿਸ ਦਾ ਤੂੰ ਮੁਰੀਦ ਹੈਂ।
ਗੁਰ ਕੇ, ਰਾਹੁ ਨ ਮਾਰਤਿ ਕਾਹੂ[1]।'
[1]ਕਿਸੇ ਦਾ ਰਾਹ ਨਹੀਂ ਮਾਰਦੇ।
ਕਹਿ ਵਣਜਾਰਾ 'ਸੁਨਹੁ ਗੁਸਾਈਂ !
ਮੈਂ ਸੁ ਮੁਰੀਦੀ ਪਿਛਲ ਸੁਨਾਈ[1] ॥ ੩੭ ॥
[1]ਪਿਛਲੀ ਮੁਰੀਦੀ ਦੱਸੀ ਹੈ (ਆਪ ਨੂੰ)।
ਸੁੱਖ ਗੁਰੂ ਘਰ ਤੇ ਜਬਿ ਪਾਈ[1]।
[1]ਸੁਖਣਾ ਜਦ ਗੁਰੂ ਘਰ ਤੋਂ ਪੂਰੀ ਹੋਈ ਹੈ।
ਤਬਿ ਕੋ ਰਾਵਰਿ ਸਿੱਖ, ਗੁਸਾਈਂ !
ਬਖਸ਼ਹੁ ਕਰਜੋ ਗੁਨਾਹੁ ਜੁ ਪਾਛੇ।
ਅਬਿ ਦੀਜੈ ਸਿੱਖੀ ਮੁਝ ਆਛੇ' ॥ ੩੮ ॥
ਗੁਰੂ ਭਨਜੋਂ 'ਹਿੰਦੁਨਿ ਸਿਖ ਜੇਹੀ[1]।
[1]ਜੋ ਹਿੰਦੂਆਂ ਦੇ ਸਿੱਖ ਹਨ।
ਬਨ ਜੈ ਹੈਂ ਹਮਰੇ ਸਿਖ ਤੇਹੀ[1]।
[1]ਓਹ ਤਾਂ ਸਾਡੇ ਸਿੱਖ ਬਣ ਸਕਦੇ ਹਨ।
ਤੁਰਕ ਸ਼ੱਤ੍ਰ ਹਮ ਮਾਰਨ ਕਰਨੇ।
ਪਕਰਜੋ ਖੰਡਾ ਤਿਨ ਕੋ ਹਰਨੇ ॥ ੩੯ ॥
ਜੋ ਉਨ ਕਾ[1], ਸੋ ਨਾਹਿਨ ਮੇਰਾ।
[1]ਭਾਵ ਤੁਰਕਾਂ ਦਾ।
ਜੋ ਮੇਰਾ, ਤਿਨ ਕੋ ਨਹਿਂ ਹੇਰਾ।
ਹੋਨਿ ਸਿੱਖ, ਰਖਿ ਕੇਸ ਬਿਸਾਲੇ[1]।
[1]ਜੇ ਸਿੱਖ ਹੋਣਾ ਹੈ (ਤਾਂ) ਸਾਰੇ ਕੇਸ ਰਖਕੇ ਹੋ ਸਕਦਾ ਹੈ।
ਦੇਨਿ ਲੈਨਿ ਇਹ ਸਰਬ ਸੁਖਾਲੇ[1] ॥ ੪੦ ॥
[1]ਹੋਰ ਇਹ ਲੈਣਾ ਦੇਣਾ ਤਾਂ ਸਾਰਾ ਸੌਖਾ ਹੈ।
ਸਾਬਤ ਸਿਦਕ ਰਾਖਿਬੋ ਜੋਇ।
ਅਹੈ ਕਠਨ ਤੇ ਕਠਨੈ ਸੋਇ ॥ ੪੧ ॥
ਬਿਸਿਦਕ ਬੋਇ ਮੰਦ ਆਮਦਹ।
ਸਿਦਕ ਬੋਇ ਖ਼ੂਬ ਮਗਜ਼ ਖੈਰ ਸ਼ੁਦਹ†।

†ਇਹ ਪਾਠ ਦਰੁਸਤ ਫਾਰਸੀ ਨਹੀਂ ਕੁਛ ਐਉਂ ਪਾਠ ਹੋਵੇ, ਤਾਂ ਕੁਛ ਠੀਕ ਹੈ। ਜ਼ਿ ਬੇ ਸਿਦਕ ਬੂਇ ਗੰਦ ਮੇ ਆਯਦ, ਸਿਦਕ ਬੂਏ ਖ਼ੂਬ, ਮਗਜ਼ ਰਾ ਖੈਰ ਸ਼ੁੱਦ। ਅਰਥਾਤ-ਬੇ ਸਿਜਕੀ (ਦੀ ਬੋ) ਬਦਬੋ ਹੁੰਦੀ ਹੈ, ਸਿਦਕ ਇਕ ਸੁਗੰਧੀ ਹੈ (ਜਿਸ ਨਾਲ) ਮਗਜ਼ (ਹਉਂ ਦੀ ਬੀਮਾਰੀ ਤੋਂ) ਰਾਜ਼ੀ ਹੋ ਜਾਂਦਾ ਹੈ।

ਬਿਮੁਖਾਣਾ ਮਿਹ ਪਰਤ੍ਰੰਚ ਨ ਸੁਖੰ ਦ੍ਰਿਸ਼ਜਤੇ
ਕ੍ਵਚਿਤ† ॥੪੨॥

†ਸੌ ਸਾਖੀ ਤੇ ਸੁ: ਪ੍ਰ: ਵਿਚ ਇਹ ਪਾਠ ਅਸ਼ੁਧ ਸੰਸਕ੍ਰਿਤ ਹੈ, ਸ਼ੁੱਧ ਸੰਸਕ੍ਰਿਤ ਪਾਠ ਐਉਂ ਹੋਣਾ ਚਾਹੀਏ:-ਵਿਮੁਖਾਂਣਾਮ੍ ਪਰੱऽਤ੍ਰੰਚ ਨ ਸੁਖੰ ਦ੍ਰਿਸ਼ਜਤੇ ਕ੍ਵਚਿਤ = ਬੇਮੁਖਾਂ ਨੂੰ ਓਥੇ ਤੇ ਇਥੇ ਕਿਤੇ ਬੀ ਸੁਖ ਨਹੀਂ ਦਿੱਸੇਗਾ ਭਾਵ ਨਹੀਂ ਪ੍ਰਾਪਤ ਹੋਵੇਗਾ।

ਦੋਹਰਾ:

ਸਿਦਕ ਬਲਾਈਂ ਛੈ ਕਰੇ[1],
ਬਿਸਿਦਕੀ ਘਰਨ ਉਜਾੜ[1]।
ਗੁਰ ਪੀਰ ਬਿਸਿਦਕੀ ਕੇ ਨਹੀਂ
ਨਾਨਕ ਖੇਤਿ ਬਿਬਾੜ†[1]' ॥੪੩॥

[1]ਭਰੋਸਾ ਦੁਖਾਂ ਨੂੰ ਨਾਸ਼ ਕਰਦਾ ਹੈ।

[1]ਬੇਸਿਦਕੀ ਘਰਾਂ ਨੂੰ ਉਜਾੜ ਦੇਂਦੀ ਹੈ।

[1][ਭ਼ਬੇ+ਵਾੜ = ਵਾੜ ਤੋਂ ਬਿਨਾਂ] ਭਾਵ ਬੇਸਿਦਕੀਆਂ ਦਾ ਖੇਤ ਬੇ ਵਾੜ ਹੈ। †ਇਹ ਗੁਰਬਾਣੀ ਨਹੀਂ ਹੈ।

ਚੌਪਈ:

ਇੱਤਜਾਦਿਕ ਸ਼ੁਭ ਬਾਕ ਸੁਨਾਏ।
ਰਿਦੇ ਸਿਦਕ ਹੋਯਸਿ ਅਧਿਕਾਏ।
ਭਯੋ ਸਿੱਖ ਲੇ ਪਾਹੁਲ ਸੋਈ।
ਬਸਜੋ ਨਿਕਟ ਗੁਰ ਸ਼ਰਧਾ ਹੋਈ ॥੪੪॥
ਕੇਤਿਕ ਦਿਨ ਰਹਿ ਕੀਨਿ ਪਯਾਨਾ।
ਪਹੁੰਚਜੋ ਅਪਨੇ ਜਾਇ ਸਥਾਨਾ।
ਭੇਜਨਿ ਲਗਜੋ ਭੇਟ ਬਿਧਿ ਨਾਨਾ।
ਵਸਤੁ ਅਜਾਇਬ ਦਰਬ ਮਹਾਂਨਾ ॥੪੫॥
ਸ਼੍ਰੀ ਸਤਿਗੁਰ ਸਿਖ ਕੀ ਪਰਤੀਤ।
ਪਾਲਨ ਕਰਤਿ ਭਏ ਭਲਿ ਰੀਤਿ।
ਕਬਿ ਕਬਿ ਗੁਰ ਦਰਸ਼ਨ ਕੋ ਆਵੈ।
ਸੰਗਤਿ ਸੰਗ ਹਜ਼ਾਰਹੁ ਲਜਾਵੈ ॥੪੬॥
ਦ੍ਵੈ ਹਜ਼ਾਰ ਧਨ ਦਯੋ ਸੁਨਾਏ।
'ਸੀਤ ਕਾਲ ਲਿਹੁ ਬਸਤ੍ਰ ਬਨਾਏ।'
ਤਬਹਿ ਖਾਲਸੇ ਮੋਲ ਮੰਗਾਇ।
ਲੇਫ ਨਿਹਾਲੀ ਲਏ ਬਨਾਇ ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤਰਥ ਰੁਤੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਅੰਸੂ ॥੬॥

## ੭. [ਕੋਮਲ ਹੱਥਾਂ ਵਾਲੇ ਲੜਕੇ ਨੂੰ ਸੇਵਾ ਦਾ ਉਪਦੇਸ਼]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

†ਇਕ ਦਿਨ ਜਨ ਥੋਰਨ ਬਿਖੈ, ਬੈਠੇ ਗੁਰੂ ਗੰਭੀਰ।
ਪਜਾਸ ਲਗੀ, ਇਤ ਉਤ ਪਿਖਜੋ, ਤਬਿ ਗਡਵਈ[1] ਨ ਤੀਰ ॥੧॥

[1]ਲੱਸੀ ਪਾਣੀ ਪਿਲਾਉਣ ਵਾਲਾ ਦਾਸ। †ਸੌ ਸਾਖੀ ਦੀ ਇਹ ੫੦ਵੀਂ ਸਾਖੀ ਹੈ।

ਚੌਪਈ:

ਨਾਮ ਸੁ ਜ਼ਾਲਮ ਸਿੰਘ ਪੁਕਾਰਜੋ।
ਜ਼ਾਲਮ[1] ਪਿਆਸ ਲਗੀ ਸੁ ਹਕਾਰਜੋ। — [1]ਬਹੁਤੀ।
'ਲਜਾਉ ਸਰਦ ਜਲ ਪੀਬੇ ਹੇਤੁ।'
ਇਮ ਜਬਿ ਬੋਲੇ ਕ੍ਰਿਪਾ ਨਿਕੇਤ ॥੨॥
ਇਕ ਸਿਖ ਸੁਤ ਸੁੰਦਰ ਤਿਸ ਬਾਰੀ।
ਨਿਜ ਸਰੂਪ ਉੱਜਲ ਹੰਕਾਰੀ[1]। — [1]ਉਜਲ ਰੂਪ ਦਾ ਹੰਕਾਰੀ।
ਤਿਨ ਕਰ ਜੋਰਤਿ ਗਿਰਾ ਉਚਾਰੀ।
'ਹੁਇ ਆਗਜਾ ਮੈਂ ਆਨੌਂ ਬਾਰੀ[1]' ॥੩॥ — [1]ਜਲ।
ਸ਼ਾਰਤ ਕਰੀ, ਗਯੋ ਤਤਕਾਲੇ।
ਲੇ ਜਲ ਕੋ ਕਰਿ ਪ੍ਰੇਮ ਬਿਸਾਲੇ।
ਪਹੁੰਚਜੋ ਰੁਚਿਰ ਕਟੋਰਾ ਹਾਥ।
ਤਿਸ ਕੀ ਦਿਸ਼ਿ ਅਵਲੋਕਜੋ ਨਾਥ ॥੪॥
ਅਪਨੇ ਹਾਥ ਉਠਾਇ ਕਟੋਰਾ।
ਦੇਖਜੋ ਸਿਖ ਜੁਤ ਹਾਥਨਿ ਓਰਾ।
ਦੇਖਤਿ ਹੀ ਬੋਲੇ ਤਬਿ ਨਾਥ।
'ਕੋਮਲ ਬਹੁ ਮਲੂਕ[1] ਤਵ ਹਾਥ ॥੫॥ — [1]ਸੁਹਲ।
ਕਹੁ ਸਿੱਖ ਕਜਾ ! ਕਾਰਜ ਕਰੈਂ।
ਬਹੁਤ ਬਰੀਕ ਹਾਥ ਦਿਖ ਪਰੈਂ।'
ਹਾਥ ਜੋਰਿ ਬੋਲਜੋ ਸਿਖ ਗੁਰ ਤੇ[1]। — [1]ਗੁਰਾਂ ਜੀ ਤਾਈਂ।
'ਕਿਰਤ ਨ ਕਰੀ ਕਛੂ ਮੈਂ ਧੁਰ ਤੇ ॥੬॥
ਪਾਤਸ਼ਾਹ ਰਾਵਰਿ ਸਿਖ ਜੋਈ[1]। — [1]ਜੋ ਆਪ ਦੇ ਸਿੱਖ ਹਨ।
ਅਰੁ ਕੁਟੰਬ ਕੀ ਸੇਵਾ ਕੋਈ।
ਮੈਂ ਨਹਿਂ ਕਰੀ ਹੇਤ ਕਿਸੁ ਫਲ ਕੋ[1]। — [1]ਕਿਸੇ ਫਲ ਦੀ ਇੱਛਾ ਧਾਰਕੇ ਬੀ ਸੇਵਾ ਨਹੀਂ ਕੀਤੀ (ਕਿਸੇ ਸਿੱਖ ਦੀ)।
ਆਨਜੋ ਆਜ ਕਟੋਰਾ ਜਲ ਕੋ ॥੭॥
ਨਿਜ ਕਰ ਤੇ ਪੂਰਨ ਕਰਿ ਆਨਾ[1]। — [1]ਭਰ ਕਰ ਲਿਆਂਦਾ।

ਅਪਰ ਨ ਕੀਨਸਿ ਅਪਨ ਬਿਗਾਨਾ[1]।' — [1]ਹੋਰ ਆਪਣਾ ਤੇ ਪਰਾਇਆ (ਕੰਮ) ਨਹੀਂ ਕੀਤਾ।
ਸਤਿਗੁਰ ਸੁਨਤੇ ਹੀ ਤਤਕਾਲ।
ਦਿਯੋ ਕਟੋਰੇ ਤੇ ਜਲ ਡਾਲ ॥੮॥
ਕਹਯੋ 'ਕੁਸਿੱਖ ਕਾ ਕਰ ਜਲ ਛੁਹਯੋ।
ਪਾਨ ਕਰਨ ਕੇ ਉਚਿਤ ਨ ਰਹਯੋ।'
ਸੁਨਿ ਕਰਿ ਪਾਯੋ ਤ੍ਰਾਸ ਬਿਸਾਲਾ।
ਗਹੇ ਚਰਨ ਸਿਖ ਨੇ ਤਤਕਾਲਾ ॥੯॥
ਸ਼ਰਮਿੰਦਤਿ ਬੋਲਯੋ ਤਿਸ ਬੇਰਾ।
'ਸਿੱਖ ਕਦੀਮੀ ਮੈਂ ਗੁਰ ਕੇਰਾ।
ਪਾਹੁਲ ਚਰਨਨ ਕੀ ਲਿਯ ਮੋਹੀ।
ਬਖਸ਼ਹੁ ਪ੍ਰਭੁ ਦੋਸ਼ ਜੋ ਹੋਹੀ' ॥੧੦॥
ਤਬਿ ਸਤਿਗੁਰ ਉਪਦੇਸ਼ਤਿ ਭਨੈ।
ਪਢਿਬੇ ਤੇ ਕੁਛ ਸਿੱਖ ਨ ਬਨੈ।
'ਸੇਵਾ ਕਰਨ ਸਿਦਕ ਇਹੁ ਜਾਨਿ[1]। — [1]ਸਿਦਕ ਨਾਲ ਸੇਵਾ ਕਰਨੀ ਇਹ (ਸਿੱਖ ਦਾ ਧਰਮ) ਜਾਣ।
ਸੋ ਤੈਂ ਕਿਸ ਕੀ ਕਰੀ ਨ ਪਾਨ[1] ॥੧੧॥ — [1]ਹੱਥੀਂ।
ਸੁਨਿ ਸਿੱਖਾ ! ਗੁਰਮਤਿ ਇਹ ਸਾਰ।
ਸਤਿਸੰਗਤਿ ਕੀ ਸੇਵ ਉਦਾਰ।
ਹਾਥ ਪਵਿੱਤ੍ਰ ਟਹਿਲ ਤੇ ਜਾਨਹੁ।
ਪਦ ਪਵਿੱਤ੍ਰ ਗੁਰ ਦਰਸ ਪਯਾਨਹੁ[1] ॥੧੨॥ — [1]ਦਰਸ਼ਨ ਨੂੰ ਜਾਇਆਂ।
ਸੰਤਨ ਤੀਰਥ ਪਰਸਨ ਪੰਥਾ।
ਪਦ ਪਾਵਨ ਭਾਖਹਿਂ ਸਭਿ ਗ੍ਰੰਥਾ।
ਸਕਲ ਰਿਖੀਕ ਸਮੇਤ ਸਰੀਰ।
ਸ਼ੁਭ ਕਰਮਨ ਕੀ ਸੇਵ ਸਧੀਰ[1] ॥੧੩॥ — [1]ਸ਼ੁਭ ਕਰਮਾਂ ਵਾਲੀ ਟਹਿਲ ਨਾਲ ਸਕਾਰਥ ਹੁੰਦੇ ਹਨ। ਸੌ ਸਾਖੀ ਦਾ ਪਾਠ ਹੈ:- ਦੇਹ ਅਤੇ ਇੰਦ੍ਰੀਆਂ ਸ਼ੁਭ ਕਾਮ ਕੀ ਟਹਿਲ ਤੇ ਪਵਿੱਤ੍ਰ ਹੁੰਦੇ ਹਨ।
ਕੌਨ ਕੌਨ ਸ਼ੁਭ ਕਰਮ ਗਿਨੀਜੈ।
ਕਰਿਬੇਗੋ ਤਨ ਪਾਵਨ ਕੀਜੈ[1]। — [1]ਕਰਨੇ ਯੋਗ ਕਰਕੇ ਇੰਦ੍ਰੀਆਂ ਤੇ ਤਨ ਨੂੰ ਪਵਿੱਤ੍ਰ ਕਰੇ।
ਸੋ ਤੈਂ ਕਰੀ ਨ ਕਿਸ ਕੀ ਕੈਸੇ।
ਰਹਯੋ ਅਪਾਵਨ ਸਭਿ ਬਿਧਿ ਐਸੇ ॥੧੪॥
ਜਿਮ ਮੁਰਦੇ ਕੇ ਅੰਗ ਅਪਾਵਨ[1]। — [1]ਅਪਿਵੱਤ੍ਰ ਅੰਗਾਂ ਤੋਂ।

ਸੁਕਚਤਿ ਸਭਿ, ਨਹਿਂ ਕਰਹਿਂ ਛੁਵਾਵਨ।
ਬਿਨਾ ਸੇਵ ਸਤਿ ਸੰਗਤਿ ਕੇਰੀ।
ਦੇਹਿ ਅਪਾਵਨ ਤਿਮ ਨਰ ਕੇਰੀ ॥੧੫॥
ਯਾਂ ਤੇ ਹਾਥ ਅਪਾਵਨ ਤੇਰਾ।
ਕਰ੍ਯੋ ਨ ਪਾਨ ਹਮਹੁਂ ਜਲ ਗੇਰਾ।'
ਸਿਖ ਸਮਝ੍ਯੋ ਸੁਨਿ ਗੁਰ ਉਪਦੇਸ਼ੂ।
ਬਖਸ਼ਾਯਹੁ ਬਨਿ ਦੀਨ ਵਿਸ਼ੇਸ਼ੂ ॥੧੬॥
ਸਿਖ ਸੰਤਨ ਦਿਜ ਅਤਿਥਨ ਕੇਰੀ।
ਕਰਿ ਬੇਲਾ ਗਯੋ ਸੇਵ ਘਨੇਰੀ।
ਤਨ ਮਨ ਧਨ ਤੇ ਸੇਵ ਕਰੰਤਾ।
-ਹੋਹਿ ਭਲਾ ਮੇਰੋ- ਚਿਤੰਵਤਾ ॥੧੭॥
ਸਿਖ ਸੰਗਤਿ ਪਿਖਿ ਕਰਿ ਬਹੁ ਸੇਵਾ।
ਕਰਹਿਂ ਪ੍ਰਸ਼ੰਸ਼ਨਿ[1] ਢਿਗ ਗੁਰਦੇਵਾ।
'ਨਿਤ ਪ੍ਰਤਿ ਸੇਵਾ ਮਹਿਂ ਸਿਖ ਰਾਤਾ।
ਅਪਨੋ ਭਲਾ ਕਰਨਿ ਤਿਨ ਜਾਤਾ' ॥੧੮॥
ਸੁਨਿ ਕਲਗ਼ੀਧਰ ਭਏ ਪ੍ਰਸੰਨ।
ਖੁਸ਼ੀ ਕਰੀ ਭਾ ਤਤਛਿਨ ਧੰਨ।
ਇਤਨੀ ਕਥਾ ਉਚਾਰਿ ਸੁਨਾਈ।
ਪ੍ਰੇਮ ਸਮਾਧਿ ਰਿਦੈ ਹੁਇ ਆਈ ॥੧੯॥
ਰਾਮਕੁਇਰ ਮੁੱਦ੍ਰਿਤ ਕਰਿ ਨੈਨ।
ਬੈਠ੍ਯੋ ਅਚਲ, ਕਹੈ ਕੋ ਬੈਨ[1]।
ਸਭਿ ਸ਼੍ਰੋਤਾ ਮਨ ਆਨੰਦ ਪਾਏ।
ਅਪਨੇ ਅਪਨੇ ਥਾਨ ਸਿਧਾਏ ॥੨੦॥
ਪਾਛਲ ਪਹਿਰ ਦਿਵਸ ਕੋ ਹੁਤੋ।
ਬੁੱਢਾ[1] ਤਬਿ ਸਮਾਧਿ ਮਹਿਂ ਜੁਤੋ।
ਸਰਬ ਜਾਮਨੀ ਤਿਵੇਂ ਬਿਤਾਈ[1]।
ਜਾਗੇ ਜਬਿ ਪ੍ਰਭਾਤਿ ਹੁਇ ਆਈ ॥੨੧॥
ਉਠਿ ਕਰਿ ਸੌਚ ਸਮੇਤ ਸ਼ਨਾਨੇ।
ਥਿਰੇ ਆਨਿ ਆਸਨ ਜਿਸ ਥਾਨੇ।
ਸੁਨਨਿ ਹੇਤੁ ਸ਼੍ਰੋਤਾ ਚਲਿ ਆਏ।
ਗੁਰੂ ਚਰਿੱਤ੍ਰ ਜਿਨ ਕੇ ਮਨ ਭਾਏ ॥੨੨॥

[1]ਉਪਮਾ।

[1]ਭਾਵ ਬੋਲੇ ਕੌਣ।

[1]ਭਾਵ ਭਾਈ ਰਾਮ ਕੁਇਰ ਸਾਹਿਬ।

[1]ਭਾਵ ਸਮਾਧੀ ਵਿਚ ਜੁੜਿਆਂ ਹੀ।

ਸੰਮਤ ਸੱਤ੍ਰਾਂ ਸੈਯ ਇਕਾਸੀ।
ਜੇਠ ਮਾਸ ਇਹੁ ਕਥਾ ਪ੍ਰਕਾਸ਼ੀ†।

†ਸੌ ਸਾਖੀ ਵਿਚ ੫੦ਵੀਂ ਸਾਖੀ ਤੇ ਅਖੀਰ ਐਉਂ ਇਬਾਰਤ ਹੈ:-ਸੰਮਤ ਬਿਕ੍ਰਮ ਸਤ੍ਰਾ ਸੈ ਏਕਾਸੀ ਮਾਸ ਤ੍ਰੈ ਜੇਠ। ਪੰਚਾਸ ਸਾਖੀ ਰਵਿਵਾਰ ਦਿਨ, ਹੁਣ ਸ਼ਿਕਾਰ ਕੀ ਬੇਰ। ਪਰ ਆਖੇਪਕਾਰ ਨੂੰ ਚੇਤਾ ਭੁੱਲ ਗਿਆ ਹੈ ਕਿ ਸੌ ਸਾਖੀ ਦੇ ਮੁੱਢ ਵਿੱਚ ਸੰਮਤ ੧੭੯ ਲਿਖਿਆ ਪਿਆ ਹੈ।

ਸਿੰਘ ਸਿੱਖਨ ਕੋ ਲਗਜੋ ਦਿਵਾਨ।
ਰਾਮਕੁਇਰ ਤਬਿ ਕਰਤਿ ਬਖਾਨ ॥੨੩॥
ਭੂਲ ਚੂਕ ਮੁਝ ਤੇ ਜਹਿਂ ਹੋਇ।
ਗੁਰ ਬਖਸ਼ਿੰਦ ਬਖਸ਼ ਹੈ ਸੋਇ।
ਅਗਮ ਅਗਾਧ ਗੁਰੂ ਇਤਿਹਾਸ।
ਨਰ ਬਪੁਰੇ ਕੀ ਬੁੱਧਿ ਕਹਾਂ ਸੁ ॥੨੪॥
ਜਥਾ ਸਮੁੰਦ੍ਰ ਨ ਸੀਪ ਉਲੀਚੈ[1]।

[1]ਸਮੁੰਦਰ ਨੂੰ ਸਿੱਪੀ ਨਾਲ ਨਹੀਂ ਝੱਟਿਆ ਜਾਂਦਾ।

ਤਾਰੇ ਜਿਮ ਅਸੰਖ ਨਭਿ ਬੀਚੈ।
ਤਥਾ ਕਥਾ ਗੁਰ ਬਰਨੈ ਕੌਨ।
ਕਹਤਿ ਸੁਨਤਿ ਸਿੱਖਨ ਸੁਖ ਭੌਨ ॥੨੫॥
ਸਕਲ ਕਾਮਨਾ ਪੂਰਨ ਹਾਰੀ।
ਸਿੱਖੀ ਹੁਇ ਸ਼ਰਧਾ ਉਰ ਭਾਰੀ।
ਗੁਰ ਕਰੁਨਾ ਤੇ ਚਾਰ ਪਦਾਰਥ।
ਪਾਇ ਕਥਾ ਤੇ ਪੁਰਵਹਿਂ ਸਾਰਥ ॥੨੬॥
ਸੁਨਹੁ ਪ੍ਰੀਤ ਕਰਿ ਸ਼੍ਰੋਤਾ ਸਾਰੇ।
ਕਹੌਂ ਕਥਾ ਗੁਰ ਕੀ ਵਿਸਤਾਰੇ।
ਭੀਮ ਚੰਦ ਤੇ ਆਦਿ ਪਹਾਰੀ।
ਦਿੱਲੀ ਪਠਜੋ ਵਕੀਲ ਅਗਾਰੀ ॥੨੭॥
ਤਿਨ ਕਹਿ ਪਠਜੋ ਸਭਿਨਿ ਕੇ ਪਾਸ[1]।

[1]ਭਾਵ ਵਕੀਲ ਨੇ (ਦਿੱਲੀ ਤੋਂ) ਸਾਰੇ (ਰਾਜਿਆਂ) ਨੂੰ ਕਹਿ ਘੱਲਿਆ ਕਿ.....।

'ਖਰਚੇ ਦਰਬ ਕਾਜ ਹੁਇ ਰਾਸ।
ਸ਼ਾਹੁ ਨਿਕਟ ਸੂਬੇ ਸੁਧ ਲਿਖੀ।
ਤਊ ਜਾਇ ਐਸੀ ਕੁਛ ਦਿਖੀ[1] ॥੨੮॥

[1]ਤਉ ਬੀ ਐਸੀ ਬਾਰਤਾ ਦੇਖੀ ਜਾਂਦੀ ਹੈ।

ਪਠਹਿ ਨ ਸੈਨ ਬਿਨਾ ਧਨ ਲੀਨੇ।
ਕਹਿ ਕਰਿ ਇਕ ਦ੍ਵੈ ਵਾਰ ਪਤੀਨੇ[1]।'

[1]ਭਾਵ ਮੈਂ ਇੱਕ ਦੋ ਵਾਰੀ ਸੂਬੇ ਨੂੰ ਕਹਿਕੇ ਪਰਤਾਇਆ ਹੈ।

ਭੀਮਚੰਦ ਸਭਿ ਸੰਗ ਬਿਚਾਰਾ।

ਦੈਬੇ ਹਿਤੁ ਧਨ ਸੰਚਿ ਉਚਾਰਾ ॥੨੯॥
ਸਭਿ ਤੇ ਕਰਿ ਇਕੱਤ੍ਰ ਪਠਿ ਦੀਨਿ।
ਬਿਨਤੀ ਲਿਖੀ ਅਧਿਕ ਬਨਿ ਦੀਨ।
'ਜੇ ਨਹਿਂ ਕਰਿ ਹੈ ਸ਼ਾਹ ਸਹਾਇ।
ਤੌਂ ਹਮ ਅਲੰਬ ਲੇਹਿਂ ਕਿਸ ਥਾਇਂ?
॥੩੦॥
ਸਦਾ ਆਸਰਾ ਬਡੋ ਹਮਾਰੇ।
ਤਮ ਸਮ ਸੂਬੇ ਸੁਖਧ ਉਦਾਰੇ।'
ਇੱਤਜਾਦਿਕ ਲਿਖਿ ਪਠੀ ਬਨਾਇ।
ਲਾਖ ਰਜਤਪਣ ਜਮਾ ਕਰਾਇ ॥੩੧॥
ਬੈਠਿ ਸਭਿਨਿ ਮਹਿਂ ਭਨੈ ਪ੍ਰਸੰਗ।
'ਆਵਹਿ ਸ਼ਾਹੁ ਸੈਨ ਹਿਤ ਜੰਗ।
ਲਰਹਿਂ, ਗੁਰੂ ਕੋ ਦੇਹਿਂ ਨਿਕਾਸੇ।
ਤੁਮ ਬੈਠੇ ਪਿਖਿ ਲੇਹੁ ਤਮਾਸ਼ੇ ॥੩੨॥
ਦੇਨੋ ਦਰਬ ਸਫਲ ਹੀ ਜਾਨੋ।
ਨਿਤ ਕੋ ਜੰਗ ਮਿਟਹਿ ਹਿਤ ਠਾਨੋ[1]।'
ਇਮ ਕਹਿ ਨਿਜ ਮਹਿਂ ਹਰਖ ਉਪਾਵੈਂ।
ਕਰਹਿਂ ਪ੍ਰਤੀਖਨ -ਦਲ ਕਬਿ ਆਵੈ-
॥੩੩॥
ਦਿੱਲੀ ਮਹਿਂ ਪਹੁੰਚਜੋ ਧਨ ਜਾਇ।
ਸੂਬੇ ਪਾਸ ਦਿਯੋ ਸਮੁਦਾਇ।
ਕਰਿ ਲਾਲਚ ਤਿਨ ਸਗਰੋ ਲੀਨਿ।
ਸੈਨਾ ਪਠਨ ਮਨੋਰਥ ਕੀਨਿ ॥੩੪॥
†ਦੀਨਾਬੇਗ ਮੁਗ਼ਲ ਅਹੰਕਾਰੀ।
ਮਨਸਬ ਜਿਸ ਕੋ ਪੰਚ ਹਜ਼ਾਰੀ।
ਤਿਸਹਿ ਬੁਲਾਇ ਕੀਨਿ ਸਨਮਾਨਾ।
ਸ਼ਸਤ੍ਰ ਬਸਤ੍ਰ ਦੇ ਕਾਜ ਬਖਾਨਾ ॥੩੫॥
'ਕਾਹਲੂਰ ਕੀ ਦੂਣ ਸਿਧਾਰੋ।
ਤਹਿਂ ਰਾਜਨਿ ਕੋ ਕਾਜ ਸੁਧਾਰੋ।
ਕੁਛਕ ਸੈਨ ਸ਼੍ਰੀ ਗੁਰੂ ਹਜ਼ੂਰ।
ਪਾਇ ਰਖਜੋ ਤਿਸ ਦੇਸ਼ ਫਤੂਰ ॥੩੬॥
ਹਜ਼ਰਤ ਕੋ ਆਯਹੁ ਪਰਵਾਨਾ।

[1]ਸਾਡਾ ਭਲਾ ਹੋ ਜਾਏਗਾ।

†ਸੌ ਸਾਖੀ ਦੀ ਇਹ ੩੬ਵੀਂ ਸਾਖੀ ਹੈ।

ਕਰਹੁ ਪ੍ਰਾਪਤਿ ਕੋ ਤਹਿਂ ਪ੍ਰਸਥਾਨਾ।'
ਦੂਸਰ ਪੈਂਡੇਖਾਂ ਉਮਰਾਇ।
ਤਿਸ ਕੋ ਤਿਮ ਹੀ ਨਿਕਟ ਬੁਲਾਇ
॥੩੭॥
ਤਿਹ ਸਮ ਇਹ ਭੀ ਪੰਜ ਹਜ਼ਾਰੀ।
ਸਾਦਰ ਚਢਿਬੇ ਹੇਤੁ ਉਚਾਰੀ।
ਸ਼ਾਹੁ ਤਰਫ ਤੇ ਬਖਸ਼ਿਸ਼ ਕਰੀ।
ਦੋਨਹੁਂ ਤਯਾਰ ਭਏ ਬਿਧਿ ਖਰੀ ॥੩੮॥
ਗੁਲਕਾਂ ਬਹੁ ਬਰੂਦ ਬਰਤਾਈ।
ਦਸ ਹਜ਼ਾਰ ਇਮ ਫੌਜ ਸਜਾਈ।
ਕਰਯੋ ਕੂਚ ਦਿੱਲੀ ਪੁਰਿ ਛੋਰਾ।
ਮਗ ਕਹਿਲੂਰ ਦੂਨ ਕੀ ਓਰਾ ॥੩੯॥
ਦੁੰਦਭਿ ਬਾਜਤਿ ਚਲਹਿ ਅਗਾਰੀ।
ਛੁਟੇ ਨਿਸ਼ਾਨਨਿ ਫਰਰੇ ਭਾਰੀ।
ਦ੍ਵੈ ਉਮਰਾਵ ਬੀਰ ਹੰਕਾਰੀ।
ਬਿੱਦਯਾ ਅਧਿਕ ਖਤੰਗ ਪ੍ਰਹਾਰੀ[1]
॥੪੦॥
ਸਨੇ ਸਨੇ ਪਾਵਤਿ ਮਗ ਡੇਰੇ।
ਆਵਤਿ ਭਏ ਅਨੰਦਪੁਰਿ ਨੇਰੇ।
ਸੁਨਿ ਕਰਿ ਰਾਜੇ ਹ੍ਵੈ ਕਰਿ ਤਯਾਰ।
ਲੈ ਕਰਿ ਸੈਨਾ ਹ੍ਵੈ ਅਸਵਾਰ ॥੪੧॥
ਕੇਤਿਕ ਮਜ਼ਲ ਅਗਾਰੀ ਜਾਇ।
ਤੁਰਕਨਿ ਸੰਗ ਮਿਲੇ ਹਰਖਾਇ।
ਭੀਮਚੰਦ ਕਹਿਲੂਰੀ ਰਾਇ।
ਬੀਰ ਸਿੰਘ ਜਸਪਾਲ ਮਿਲਾਇ ॥੪੨॥
ਮਦਨਪਾਲ ਸਿਰਮੌਰੀ ਗਯੋ।
ਦੇ ਬਹੁ ਭੇਟ ਮੇਲ ਤਬਿ ਕਿਯੋ।
ਗੁਰ ਕੀ ਬਾਤ ਸਕਲ ਸਮੁਝਾਈ।
'ਇਸ ਪ੍ਰਕਾਰ ਇਤ ਧੂਮ ਉਠਾਈ
॥੪੩॥
ਨਹਿਂ ਚਾਕਰ ਨਰ ਬੀਰ ਨ ਕੋਈ।
ਇਤ ਉਤ ਤੇ ਮਿਲਿ ਭਾ ਦਲ ਸੋਈ।

[1]ਬਾਣ ਚਲਾਉਣ ਦੀ ਵਧਵੀਂ ਵਿਦਿਆ ਦੇ।

ਲਰ ਕਰਿ ਪੁਰਿ ਅਨੰਦ ਛੁਰਵਾਵਹੁ।
ਰਹੈ ਤ ਅਪਨੀ ਆਨ ਮਨਾਵਹੁ ॥੪੪॥
ਬਰਜਹੁ, ਨਹਿਂ ਫਤੂਰ ਇਤ ਪਾਵੈ।
ਹਮ ਪਰ ਅਪਨੋ ਦਲ ਨ ਚਢਾਵੈ।
ਖੇਤੀ ਕਾ ਨੁਕਸਾਨ ਨ ਕਰੈ।
ਅਪਨੇ ਨਗਰ ਬਾਸ ਕੌ ਧਰੈ' ॥੪੫॥
ਇੱਤਜਾਦਿਕ ਸਮੁਝਾਵਤਿ ਲਜਾਏ।
ਰੋਪਰ ਤੇ ਚਢਿ ਆਗੂ ਧਾਏ।
ਕੀਰਤਪੁਰਿ ਕੌ ਉਲੰਘੇ ਫੇਰ।
ਆਨਿ ਅਨੰਦਪੁਰਿ ਹੋਯਹੁ ਨੇਰ ॥੪੬॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਚਮੂ ਆਵਣ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

## ੮. [ਦੀਨਾਬੇਗ ਤੇ ਪੈਂਡੇ ਖਾਂ ਨਾਲ ਯੁੱਧ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਉਲੰਘੇ ਕੀਰਤਪੁਰੀ ਤੇ, ਦੁੰਦਭਿ ਬ੍ਰਿੰਦ ਬਜਾਇ।
ਪਹੁੰਚੀ ਖਬਰ ਅਨੰਦਪੁਰਿ, ਚਮੂੰ ਤੁਰਕ ਕੀ ਆਇ ॥੧॥

ਪਾਧੜੀ ਛੰਦੁ:

-ਸਭਿ ਸੈਲਪਤੀ ਕਰਿ ਕੈ ਪੁਕਾਰ।
ਬਹੁ ਦਯੋ ਦਰਬ ਦਿੱਲੀ ਮਝਾਰ।
ਆਨੇ ਚਢਾਇ ਹਯ ਦਸ ਹਜ਼ਾਰ[†]।
ਉਮਰਾਇ ਦੋਇ ਹਿਤ ਕਰਨ ਰਾਰ- ॥੨॥
ਸੁਨਿ ਗੁਰੂ ਹੁਕਮ ਦੀਨੋ ਉਚਾਰ।
'ਸਭਿ ਚਢਹਿ ਖਾਲਸਾ ਸ਼ਸਤ੍ਰ ਧਾਰਿ।
ਇਹ ਪ੍ਰਥਮ ਜੰਗ ਤੁਰਕਾਨ ਸੰਗ।
ਧਰਿ ਖਰ ਖਤੰਗ ਪੂਰਹੁ ਨਿਖੰਗ' ॥੩॥
ਤਤਕਾਲ ਡਾਰਿ ਜ਼ੀਨਨਿ ਤੁਰੰਗ।
ਕਸਿ ਕਮਰ ਲੀਨਿ ਤੂਰਨ ਤੁਫੰਗ।
ਦੁੰਦਭਿ ਬਾਜਯੋ ਰਣਜੀਤ ਗਾਜ।
ਸਭਿਹੂੰਨਿ ਜਾਨਿ ਸੰਗ੍ਰਾਮ ਕਾਜ ॥੪॥
ਗੁਲਕਾਂ ਬਰੂਦ ਬਰਤਾਇ ਬ੍ਰਿੰਦ।
ਤੋੜੇ ਧੁਖਾਇ ਬੀਰਨਿ ਬਿਲੰਦ।
ਚਢਿ ਚਢਿ ਤੁਰੰਗ ਪਰ ਵਹਿਰ ਆਇ।
ਜਿਤ ਸੁਨੇ ਤੁਰਕ ਤਿਤ ਸਮੁਖ ਜਾਇ ॥੫॥
ਕਸਿ ਕਸਿ ਤੁਫੰਗ ਗੁਲਕਾਨਿ ਮਾਰਿ।
ਰੁਕਿਯੰਤਿ ਅੱਗ੍ਰ ਰਿਪੁ ਤ੍ਰਾਸ ਧਾਰਿ।
ਜਬਿ ਛੁਟੀ ਸ਼ਲਖ ਤੁਰਕਾਨ ਜਾਨਿ।
ਸ਼ਸਤ੍ਰਨਿ ਸੰਭਾਰਿ ਬਨਿ ਸਾਵਧਾਨ ॥੬॥
ਇਕ ਬਾਰਿ ਪਰੇ ਦੁੰਦਭਿ ਬਜਾਇ।
ਮੋਰਨ ਮਨਿੰਦ ਘੋਰਨ ਫੰਧਾਇ।
ਕਰਿ ਹਲਾਹੂਲ ਕੜਕੀ ਕਮਾਨ।
ਬਹੁ ਐਂਚਿ ਐਂਚਿ ਮੁਚਕੰਤਿ ਬਾਨ ॥੭॥
ਅਸ ਉਦੇ ਸਿੰਘ ਤੇ ਆਦਿ ਬੀਰ।

[†]ਦਸ ਹਜ਼ਾਰ ਫੌਜ ਦੀ ਗਿਣਤੀ ਸੌ ਸਾਖੀ ਵਿਚ ਬੀ ਹੈ।

ਰਣ ਭੂਮ ਆਇ ਬਹੁ ਸਿੰਘ ਭੀਰ।
ਗਨ ਤੁਪਕ ਚਲੀ ਇਕ ਬਾਰਿ ਐਸ।
ਭੁਜਿਯੰਤਿ ਧਾਨ ਬਿਚ ਭਾਠ ਜੈਸ ॥ ੮ ॥
ਬਰਛੇ ਭ੍ਰਮਾਇ ਕਰਿ ਬਾਰਿ ਬਾਰਿ।
ਧਸਿ ਅੰਗ ਜਥਾ ਬਲਮੀਕ ਮਾਰ[1]।

[1]ਵਰਮੀ ਵਿਚ ਜਿਵੇਂ ਸੱਪ (ਧਸਦਾ ਹੈ ਤਿਵੇਂ) ਬਰਛੇ ਅੰਗਾਂ ਵਿੱਚ ਧਸਾਉਂਦੇ ਹਨ।

ਭਟ ਗਿਰਤਿ ਹਯਨ ਤੇ ਉਥਲ ਕੋਇ।
ਗੁਲਕਾਨ ਸੰਗ ਫੁਟਿ ਸੀਸ ਜੋਇ ॥ ੯ ॥

ਰਸਾਵਲ ਛੰਦ:

ਦਯਾ ਸਿੰਘ ਧਾਯੋ।
ਉਦੈ ਸਿੰਘ ਆਯੋ।
ਇਨੈ ਆਦਿ[1] ਸਿੰਘੰ[2]। ਮਨੋ ਕੋਪ ਸਿੰਘੰ ॥ ੧੦ ॥

[1]ਇਨ੍ਹਾਂ ਤੋਂ ਆਦਿ। [2]ਕ੍ਰੋਧ ਕਰਕੇ ਸ਼ੇਰ ਵਾਂਙੂ।

ਚਲੇ ਤੀਰ ਤੀਖੇ। ਬਿਖੀਚੈ ਸਰੀਖੇ[1]।

[1]ਸੱਪਾਂ ਵਰਗੇ।

ਬਡੇ ਸੇਲ ਠੇਲੇ। ਭਰੀ ਰੇਲ ਪੇਲੇ ॥ ੧੧ ॥
ਗੁਰੂ ਤਯਾਰ ਹੋਏ। ਰਿਪੂ ਜਾਨਿ ਢੋਏ[1]।

[1]ਇਹ ਜਾਣਕੇ ਕਿ ਵੈਰੀ (ਨੇੜੇ) ਆ ਢੁੱਕੇ ਹਨ।

ਕਰਾਚੋਲ[1] ਪਾਯੋ। ਨਿਖੰਗੰ ਸੁਹਾਯੋ ॥ ੧੨ ॥

[1]ਤਲਵਾਰ।

ਕੁਦੰਡੰ ਸੰਭਾਰਾ। ਕਠੋਰੰ ਉਦਾਰਾ।
ਮੰਗਾਯੋ ਸੁ ਨੀਲਾ। ਸ਼ਿੰਗਾਰਯੋ ਛਬੀਲਾ ॥ ੧੩ ॥
ਚਢ੍ਯੋ ਤਾਤਕਾਲਾ। ਰਿਪੂ ਪੁੰਜ ਕਾਲਾ[1]।

[1]ਸਾਰੇ ਵੈਰੀਆਂ ਦੀ ਮੌਤ।

ਜਿਗਾ ਸੋ ਕਲੰਗੀ[1]। ਸੁਹਾਵੈ ਉਤੰਗੀ ॥ ੧੪ ॥

[1]ਕਲ਼ਗੀ।

ਨਗਾਰਾ ਬਜਾਯੋ। ਦੁਚੋਬੈ ਲਗਾਯੋ।
ਹਯੰ ਹੀਨ[1] ਜੇਈ। ਚਲੇ ਸਿੰਘ ਤੇਈ ॥ ੧੫ ॥

[1]ਪੈਦਲ।

ਸੁ ਕੰਧੈ ਤੁਫੰਗਾ। ਮਹਾਂ ਬੇਗ ਸੰਗਾ।
ਲਘੁ ਏਕ ਨਾਰਾ[1]। ਤਿਸੀ ਵਾਰ ਪਾਰਾ[2] ॥ ੧੬ ॥

[1]ਪਾਣੀ) ਦਾ ਨਾਲਾ। [2]ਉਰਵਾਰ ਤੇ ਪਾਰ।

ਲਰਾਈ ਮਚਾਈ। ਇਤੈ ਉੱਤ ਜਾਈ।
ਕਦੇ ਵਾਰ ਆਵੈਂ[1]। ਕਦੇ ਪਾਰ ਜਾਵੈਂ

[1]ਕਦੇ ਉਰਲੇ ਪਾਸੇ ਆਉਂਦੇ ਹਨ।

॥੧੭॥
ਸੁ ਤਾਮੋ[1] ਦਿਖਾਏ। ਮਨੋ ਬਾਜ਼ ਆਏ।
ਤਥਾ ਸਿੰਘ ਧਾਏ। ਨਹੀਂ ਤ੍ਰਾਸ ਪਾਏ ॥੧੮॥
ਭਯੋ ਭੇਰ ਬਾਰੀ। ਪਰੀ ਭੂਰ ਮਾਰੀ।
ਮਹਾਂ ਲੋਹ ਮਾਚਾ। ਰਜੰ ਸ਼੍ਰੋਣ ਰਾਚਾ ॥੧੯॥

[1]ਤਾਮਾ = ਬਾਜਾਂ ਨੂੰ ਜੋ ਮਾਸ ਖਾਣ ਨੂੰ ਦੇਈਦਾ ਹੈ।

ਦੋਹਰਾ:
ਪੰਚਹੁੰ ਮੁਕਤੇ ਸਿੰਘ ਜਬਿ, ਅਰੁ ਆਲਮ ਸਿੰਘ ਬੀਰ।
ਸਲਿਤਾ ਦਲ ਤੁਰਕਾਨ ਕੋ, ਅਰੇ ਸੈਲ ਸਮ ਧੀਰ[1] ॥੨੦॥

[1]ਨਦੀ ਵਰਗੇ ਤੁਰਕਾਂ ਦੇ ਦਲ ਅੱਗੇ ਪਹਾੜ ਵਾਂਙੂ ਅੜ ਖੜੋਤੇ ਧੀਰਜ ਧਾਰਕੇ।

ਤਿਸ ਨਾਰੇ ਕੇ ਪਾਰ ਹੀ, ਰੋਕਯੋ ਦਲ ਸਮੁਦਾਇ।
ਗਿਰੇ ਹਜ਼ਾਰਹੁੰ ਪ੍ਰਾਨ ਬਿਨ, ਥਿਰੇ ਤ੍ਰਾਸ ਕੋ ਪਾਇ ॥੨੧॥

ਰਸਾਵਲ ਛੰਦ:
ਚਲੈਂ ਯੌਂ ਤੁਫੰਗੈ। ਭਟੰ ਅੰਗ ਭੰਗੈਂ।
ਹਯੰ ਤੇ ਉਥੱਲੈਂ। ਨਹੀਂ ਅੰਗ ਹੱਲੈਂ ॥੨੨॥
ਖਰੇ ਘਾਵ ਝੱਲੈਂ। ਪਿਛਾਰੀ ਨ ਚੱਲੈਂ।
ਬਕੈਂ 'ਮਾਰ ਮਾਰਾ।' ਬਡੋ ਹੇਲ ਡਾਰਾ ॥੨੩॥
ਥਿਰੇ ਸਿੰਘ ਝੱਲੈਂ। ਨਹੀਂ ਪੈਰ ਹੱਲੈਂ।
ਤੁਫੰਗੰ ਚਲਾਵੈਂ। ਤੁਰੰਗੰ ਫੰਧਾਵੈਂ ॥੨੪॥
ਜਿਸੀ ਕੌ ਤਕਾਵੈਂ। ਤਿਸੀ ਕੋ ਗਿਰਾਵੈਂ।
ਦਸੰ ਬੀਸ ਗੇਰੇ। ਥਿਰੇ ਔਰ ਹੇਰੇ ॥੨੫॥
ਮਰੇ ਹੇਰਿ ਬੀਰੰ। ਕਿਤੇ ਹੋਤਿ ਭੀਰੰ[1]।
ਘਨੇ ਗੇਰਿ ਘੋਰੇ। ਕਿਤੇ ਪੇਟ ਫੋਰੇ ॥੨੬॥
ਕਿਤੇ ਅੰਗ ਤੋਰੇ। ਕਿਤੇ ਛੂਛ ਦੌਰੇ।
ਭਏ ਸ਼ੱਤ੍ਰੁ ਬੌਰੇ। ਮਹਾਂ ਡੌਰ ਭੌਰੇ ॥੨੭॥
ਤਬੈ ਪੈਂਡ ਖਾਨਾ। ਹੰਕਾਰੀ ਮਹਾਂਨਾ।

[1]ਕਈ ਕਾਇਰ ਹੋ ਜਾਂਦੇ ਹਨ।

ਪ੍ਰਹਾਰੈ ਸੁ ਬਾਨਾ। ਨ ਕੋਊ ਸਮਾਨਾ ॥੨੮॥
ਤਬੈ ਦੇਖਿ ਜੁੱਧਾ। ਰਿਦੈ ਕੀਨਿ ਕ੍ਰੁੱਧਾ।
ਤਬੈ ਅੱਗ੍ਰ ਆਯੋ। ਸੁ ਊਚੇ ਸੁਨਾਯੋ ॥੨੯॥

ਦੋਹਰਾ:
'ਦੀਨ ਮਜਬ ਕੋ ਜੁੱਧ ਇਹ,
ਹਮ ਜੂਝਨਿ ਕੋ ਆਇ।
ਗੁਰੂ ਤੁਮਾਰੇ ਬਡ ਬਲੀ,
ਮੋ ਕਹੁ ਬਹੁਤ ਸੁਨਾਇੰ[1] ॥੩੦॥

[1]ਮੈਨੂੰ ਬਹੁਤ ਸੁਣਾਂਵਦੇ ਹੁੰਦੇ ਹਨ।

ਰਸਾਵਲ ਛੰਦ:
ਲਰੌਂ ਤਾਂਹਿ ਸੰਗਾ। ਪਿਖੋ ਮੋਹਿ ਜੰਗਾ।
ਜਬੈ ਆਪ ਆਵੈਂ। ਸੁ ਹਾਥੰ ਦਿਖਾਵੈਂ ॥੩੧॥
ਦਿਖੈਂ ਮੋਰ ਹਾਥਾ। ਲਰੈਂ ਬਾਨ ਸਾਥਾ।
ਅਹੈ ਚਾਹ ਮੋਰੀ। ਲਰੌਂ ਨਾਂਹਿ ਔਰੀ[1] ॥੩੨॥

[1]ਹੋਰ ਕਿਸੇ ਨਾਲ।

ਪਿਖੋ ਤੀਰ ਬਿੱਦਜਾ। ਕਰੈਂ ਬੀਰ ਭਿੱਦਜਾ[1]।'
ਜਬੈ ਬਾਕ ਗਾਏ। ਇਤੇ ਬੀਚ ਆਏ ॥੩੩॥

[1](ਜਿਸ ਨਾਲ) ਸੂਰਮਿਆਂ ਨੂੰ ਵਿੰਨ੍ਹਦੇ ਹਨ।

ਅਲੰਕਾਰ ਚਾਰੂ। ਦਿਪੈ ਰੂਪ ਭਾਰੂ।
ਸੁ ਨੀਲਾ[1] ਕੁਦਾਯੋ। ਸਬੈ ਮੈਂ ਸੁਹਾਯੋ ॥੩੪॥

[1]ਨਾਮ ਘੋੜੇ ਦਾ।

ਗੁਰੂ ਬਾਕ ਭਾਖਾ। 'ਸੁਨੋਂ ਖਾਨ ਮਾਖਾ[1] !
ਮਹਾਂ ਸ਼ੱਤ੍ਰੁ ਮੇਰਾ। ਬਿਜੈ ਜੰਗ ਹੇਰਾ ॥੩੫॥

[1]ਹੇ ਗੁੱਸੇ ਵਾਲੇ ਖਾਨ ! ਸੁਣ।

ਦਿਖੋਂ ਹਾਥ ਤੇਰੇ। ਸਹੋ ਬਾਨ ਮੇਰੇ।
ਕਰੋ ਵਾਰ ਆਈ। ਬਿਸੂਰੈਂ ਪਿਛਾਈ[1]' ॥੩੬॥

[1]ਪਿੱਛੋਂ ਪਛਤਾਏਂਗਾ।

ਸੁਨੀ ਪੈਂਡਖਾਨਾ। ਦਿਲੇਰੀ ਮਹਾਂਨਾ।
ਰਿਦੈ ਬੀਚ ਜਾਨਾ[1]। -ਨਹੀਂ ਤ੍ਰਾਸ ਮਾਨਾ ॥੩੭॥

[1](ਕਿ ਇਨ੍ਹਾਂ ਨੇ ਮੇਰਾ) ਡਰ ਨਹੀਂ ਮੰਨਿਆਂ।

ਅਰੈ ਮੋ ਅਗਾਰੀ। ਸਹੈ ਤੀਰ ਭਾਰੀ।
ਕਿ ਜੈ ਹੈ ਪਲਾਈ। ਜਬੈ ਬਾਨ ਖਾਈ[1]- ॥੩੮॥

[1]ਜਦੋਂ ਮੇਰਾ ਬਾਣ ਖਾਧਾ।

ਕਹਜੋ ਊਚ ਵਾਕੰ। 'ਕਿਜੈ ਵਾਰ ਪ੍ਰਾਕੰ[1]।
ਹਿੰਦੂ ਕੇਰ ਪੀਰੰ! ਅਹੋ ਬੀਰ ਧੀਰੰ ॥੩੯॥

[1]ਇਕੋ ਬਾਣ ਨਾਲ ਹੀ ਵਿੰਨ੍ਹ ਦਿਆਂਗਾ।

ਲਗੈ ਵਾਰ ਮੇਰਾ। ਹਯੰ ਦੇਹਿ ਗੇਰਾ।
ਬਚੈਂਗੇ ਨ ਪ੍ਰਾਨਾ। ਬਿਧੌਂ ਏਕ ਬਾਨਾ[1] ॥੪੦॥

[1]ਪਹਿਲੇ।

ਦੋਹਰਾ:
ਮਮ ਖਤੰਗ ਬਡ ਜ਼ਾਲਮੀ,
ਕਰਦਮ ਗਰਦ ਸ਼ਿਤਾਬ[1]।
ਬਿਨਾ ਜਤਨ ਜਿਮ ਮਰਦਬੇ[1], ਬਿਨਸੈ ਫੂਲ ਗੁਲਾਬਿ ॥੪੧॥

[1]ਛੇਤੀ ਹੀ ਗਰਦ ਵਿਚ ਮਿਲਾ ਦੇਣ ਵਾਲਾ ਮੇਰਾ ਬਾਣ ਵਡਾ ਜ਼ਾਲਮ ਹੈ।
[1]ਮਲਣ ਨਾਲ ਹੀ।

ਪਾਧੜੀ ਛੰਦ:
ਸੁਨਿ ਗੁਰੂ ਤਬਹਿ ਉੱਤਰ ਬਖਾਨਿ।
'ਅੱਬਲ ਸੁ ਵਿੰਗਾਰੇ ਆਪ ਆਨਿ।
ਅੱਵਲ ਸੁ ਵਾਰ ਕਰਦਮ ਬਨੰਤਿ[1]।
ਇਹੁ ਰੀਤ ਜੰਗ ਕੀ ਭਟ ਲਖੰਤਿ' ॥੪੨॥

[1]ਭਾਵ ਜੋ ਪਹਿਲਾਂ ਆਕੇ ਵੰਗਾਰੇ ਉਸ ਨੂੰ ਵਾਰ ਪਹਿਲਾਂ ਹੀ ਕਰਨਾ ਬਣਦਾ ਹੈ।

ਸੁਨਿ ਕਰਿ ਪਠਾਨ ਚਮਕਜੋ ਬਿਲੰਦ।
ਦਲ ਦੁਉ ਦਿਖਤਿ ਹੁਇ ਕੋ ਨਿਕੰਦ? -।
ਸਭਿ ਸਿੰਘ ਲਖੈਂ -ਹਤਿ ਪ੍ਰਾਨ ਖਾਨ[1]।
ਗੁਰ ਸੰਗ ਜੁਟਯੋ, ਨਹਿੰ ਦੇਹਿੰ ਜਾਨ- ॥੪੩॥

[1]ਖਾਨ ਦੇ ਪ੍ਰਾਣ ਨਾਸ਼ ਹੋ ਜਾਣਗੇ।

ਸਭਿ ਤੁਰਕ ਭਨਹਿੰ 'ਇਹ[1] ਬਲਿ ਮਹਾਂਨ।
ਭਟ ਲਖਹਿੰ ਸੁ ਵਿੱਦਜਾਵਾਨ ਖਾਨ।
ਜਬਿ ਤਜਹਿ ਤੀਰ ਗੁਰ ਬਚੈਂ ਨਾਂਹਿ।
ਅਬਿ ਫਤੇ ਹੋਹਿ ਹਮ ਜੰਗ ਮਾਂਹਿ' ॥੪੪॥

[1]ਭਾਵ ਪੈਂਡੇ ਖਾਨ।

ਬਖਤਰ[1] ਦੁਊਨ ਕੇ ਅੰਗ ਸੰਗ।

[1]ਸੰਜੋਆਂ।

ਦੋਨਹੁਂ ਪ੍ਰਹਾਰ ਜਾਨਹਿਂ ਖਤੰਗ।
ਬਾਂਛਤਿ ਬਿਸਾਲ ਦੋਨਹੁਂ ਸੁ ਜੰਗ।
ਦ੍ਵੈ ਬੀਰ ਬਹਾਦੁਰ ਸ਼ੱਤ੍ਰ ਭੰਗ ॥੪੫॥
ਹਤਿ ਬਲੀ ਚੁਫੇਰੇ ਫੇਰਿ ਖਾਨ।
ਗੁਰ ਦਿਸ਼ਿ ਤਕਾਇ ਬਗਰਾਇ[1] ਬਾਨ।

[1]ਚਿੱਲੇ ਵਿਚ ਬਾਗਰ ਰੱਖਕੇ ਤੀਰ ਖਿੱਜਣਾ। [ਬਾਗਰ ਜਾਂ ਬਾਗੜ ਤੀਰ ਦੇ ਪਿਛਲੇ ਸਿਰੇ ਦਾ ਨਾਉਂ ਹੈ ਉਸ ਦੀ ਕ੍ਰਿਆ ਹੈ:-ਬਗਰਾਉਣਾ]।

ਐਂਚਯੋ ਕੁਦੰਡ ਕਰਿ ਲੱਛ ਭਾਲ[1]।
ਹੁਇ ਸਮੁਖ ਤਜਾਗ ਦੀਨਸਿ ਕਰਾਲ ॥੪੬॥

[1]ਧਨੁਖ ਖਿੱਚ ਕੇ ਮੱਥੇ ਦਾ ਨਿਸ਼ਾਨਾ ਤੱਕਕੇ।

ਬਡ ਬੇਗ ਸੰਗ ਸ਼ੂੰਕਯੋ ਛੁਟੰਤਿ।
ਜਨੁ ਸਰਪ ਕੁਲੀ ਤੱਛਕ ਲਸੰਤਿ[1]।

[1]ਮਾਨੋਂ ਸਰਪ ਦੀ ਕੁਲ ਵਿਚੋਂ ਤੱਛਕ ਨਾਗ ਚਮਕਦਾ ਹੈ।

ਗੁਰੂ ਤੇਜ ਹਾਥ ਬਹਿਕਾਇ ਦੀਨਿ[1]।

[1]ਗੁਰੂ ਜੀ ਦੇ ਤੇਜ ਨੇ ਹੱਥ ਕੰਬਾ ਦਿਤਾ।

ਬਡ ਹੁਤੋ ਸਬਿੱਦਜਕ ਸਰਬ ਚੀਨ[1] ॥੪੭॥

[1]ਭਾਵੇਂ ਵਿਦਜਾਵਾਨ ਤੇ ਸਭ ਕੁਝ ਜਾਨਣ ਵਾਲਾ ਸੀ (ਭਾਵ ਤੀਰੰਦਾਜ਼ੀ ਦੇ ਭੇਤ)।

ਸਰ ਤਉ ਲਗਯੋ ਨਹਿਂ ਬੀਚ ਭਾਲ।
ਛੁਇ ਕਾਨ ਸਾਥ ਪੁਨ ਅੱਗ੍ਰ ਚਾਲ।
ਪਿਖਿ ਗੁਰੂ ਕਹਤਿ 'ਕਿਹ ਨਿਕਟ ਸੀਖ[1]?

[1]ਕਿਸ ਪਾਸੋਂ ਸਿੱਖਿਆ ਹੋਈ?

ਬਡ ਤੀਰਮਦਾਜ ਨ ਅਪਰ ਦੀਖ[1] ॥੪੮॥

[1]ਤੇਰੇ ਨਾਲੋਂ ਵੱਡਾ ਤੀਰੰਦਾਜ਼ ਹੋਰ ਨਹੀਂ ਡਿੱਠਾ!

-ਚੁਕ ਗਯੋ- ਰਹਹਿ ਪਛਤਾਵ ਭੂਰ[1]।

[1]ਇਹ ਪਛਤਾਵਾ ਨਾ ਰਹਿ ਜਾਵੇ ਕਿ ਮੇਰਾ ਨਿਸ਼ਾਨਾ ਚੁੱਕ ਗਿਆ।

ਸਭਿ ਗਯੋ ਨਿਫਲ ਜੇਤਿਕ ਗ਼ਰੂਰ।
ਅਬਿ ਫੇਰ ਵਾਰਿ ਦੂਸਰ ਕਰੇਹੁ।
ਨਹਿਂ ਰਹਹਿ ਮਾਖਤਾ[1] ਹੇਰਿ ਲੇਹੁ' ॥੪੯॥

[1]ਗੁੱਸੇ ਦਾ ਭਾਵ, ਰੰਜ, ਅਰਮਾਨ।

ਸੁਨਿ ਕੈ ਪਠਾਨ ਹੁਇ ਲਾਜ ਹੀਨ।
ਨਹਿਂ ਕਹਤਿ ਬਾਤ ਮੁਖ ਮੌਨ ਕੀਨਿ।
ਉਰ ਮੈਂ ਬਿਸੂਰਿ ਕਰ ਕੈ ਬਿਚਾਰ।
-ਕਜਾ ਭਯੋ ਮੋਹਿ ਗਾ ਨਿਫਲ ਵਾਰ- ॥੫੦॥
ਹਯ ਕੋ ਧਵਾਇ ਗੁਰ ਭਾਖਿ ਫੇਰ।
'ਕਰਿ ਵਾਰ ਖਾਨ ਪੁਨ ਦੁਤਿਯ ਬੇਰ।'

ਪ੍ਰਭੁ ਵਾਰ ਵਾਰ ਤਿਹ ਕੋ ਸੁਨਾਇਂ।
'ਮਨ ਰਖਹੁ ਨਾਂਹਿ ਕਰਿ ਲੇਹੁ ਦਾਇ' ॥੫੧॥
ਤਬਿ ਪੈਂਡਖਾਨ ਚਪਿ ਕਹਤਿ ਬੈਨ।
'ਸਨਮੁਖ ਨ ਹੋਤਿ ਮੁਹਿ ਲਾਜ ਨੈਨ।
ਮੈਂ ਨਿਕਟਿ ਹੋਇ ਇਮ ਬਾਨ ਤਜਾਗ।
ਤੁਮ ਜਿਯਤ ਦਿਖਹੁ ਨਹਿਂ ਕਿਤਹੁ ਲਾਗ[1] ॥੫੨॥ — [1]ਕਿਧਰੇ ਲੱਗਾ ਨਹੀਂ।
ਬਹੁ ਕਰਾਭਜਾਸ ਤਿਸੁ ਕੋ ਧਿਕਾਰ[1]। — [1]ਮੇਰੇ ਬਹੁਤ ਅਭਿਆਸ ਕੀਤੇ ਨੂੰ ਧ੍ਰਿਕਾਰ ਹੈ।
ਇਸ ਵਖਤ ਚੁਕਜੋ ਦੁਇ ਦਲ ਮਝਾਰ।
ਹੁਇ ਬੀਰ ਬਹਾਦਰ ਏਕ ਵਾਰ।
ਪਰ ਕਹਤਿ ਅਬੈ ਤੁਮ ਬਾਰਬਾਰ ॥੫੩॥
ਤਮਰੇ ਵਚੰਨ ਕੋ ਵਾਰ ਦੂਜ।
ਕਰਿਬੋ ਬਨਜੋ, ਹਹੁ ਦੀਹ ਪੂਜ[1]। — [1]ਆਪ ਸਮੂਹ ਦੇ ਪੂਜਜ ਹੋ, ਆਪਦੇ ਕਹਿਣੇ ਉਪਰ ਕਰਨਾ ਬਣਿਆਂ।
ਨਹਿਂ ਕਰਹੁਂ ਨਾਂਹਿ, ਇਹ ਲਖਹੁ ਆਇ[1]। — [1]ਮੈਂ ਨਾਂਹ ਨਹੀਂ ਕਰਦਾ ਇਹ (ਬਾਣ) ਆਯਾ ਜਾਣੋ।
ਸਵਧਾਨ ਆਪ ਹੂਜਹਿ ਬਨਾਇ' ॥੫੪॥
ਕਹਿ ਕਰਿ ਕੁਦੰਡ ਲੀਨਸਿ ਕਠੋਰ।
ਭਾਥਾ ਮਝਾਰ[1] ਸਰ ਕਾਢਿ ਘੋਰ[2]। — [1]ਭੱਥੇ ਵਿੱਚੋਂ। [2]ਭਿਆਨਕ ਤੀਰ ਕੱਢਿਆ।
ਬਾਗਰ ਧਸਾਇ ਬਿਚ ਪਨਚ ਫਾਗ[1]। — [1]ਚਿੱਲੇ ਦੇ ਗੋਫੀਏ ਵਿਚ [ਫਾਗ = ਚਿੱਲੇ ਵਿਚਲਾ ਬਾਗਰ ਦੇ ਟਿਕਣ ਦਾ ਥਾਂ]।
ਕਰਿ ਸ਼ਿਸਤ ਐਂਚਿ ਕਰ ਸ਼੍ਰੋਣ ਲਾਗ[1] ॥੫੫॥ — [1]ਖਿੱਚਿਆ ਕਿ ਹੱਥ ਕੰਨਾਂ ਨੂੰ ਜਾ ਲੱਗਾ।
ਬਖਤਰ[1] ਸਰੀਰ ਆਛਾਦ ਹੇਰਿ। — [1]ਸੰਜੋਅ ਨਾਲ।
-ਨਹਿਂ ਨਗਨ ਅੰਗ ਜਿਤ ਹਨਹਿ ਫੇਰ-।
ਬਹੁਰੋ ਬਿਸਾਲ ਸ਼ੁਭ ਭਾਲ ਜਾਨਿ।
ਤਕ ਕੈ ਮਹਾਨ ਬਲ ਜੁਤਿ ਪਠਾਨ ॥੫੬॥
ਸਮ ਸਰਪ ਛੋਰਿ ਤੀਖਨ ਖਤੰਗ।
ਜਿਸ ਬੇਗ ਬਹੁਤ ਤੀਖ਼ਨ ਸੁਢੰਗ[1]†। — [1]ਜਿਸਦਾ ਵੇਗ ਬਹੁਤ ਤਿੱਖਾ ਤੇ ਠੀਕ ਢੰਗ ਦਾ (ਨਿਸ਼ਾਨੇ ਬੈਠਣ ਵਾਲਾ) ਹੈ। †ਪਾ:-ਕੁਢੰਗ।
ਖਪਰਾ ਦਰਾਜ਼ ਖਰ ਸਾਨ ਲਾਗ[1]। — [1]ਲੰਬਾ ਤੇ ਤ੍ਰਿੱਖਾ ਤੀਰ ਸਾਣ ਤੇ ਲਗਾ ਹੋਇਆ।
ਸ਼ੂੰਕਜੋ ਸੁ ਜਾਤਿ ਜਬਿ ਖਾਨ ਤਜਾਗ

॥ ੫੭ ॥
[12]ਲਟਪਟੀ ਸ਼ਾਲ ਗੁਰ ਸਿਰ ਲਪੇਟ।
ਤਿਹ ਛੋਰ ਸਾਥ ਕਰਿ ਤੀਰ ਭੇਟ।
ਊਪਰ ਉਠਾਇ ਗਾ ਅੱਗ੍ਰ ਦੂਰ[1]।

[1]ਮੋਹਤ ਕਰਨ ਵਾਲਾ (ਪਸ਼ਮੀਨੇ ਯਾ ਰੇਸ਼ਮ ਦਾ) ਸਾਫਾ ਸਿਰ ਤੇ ਲਪੇਟਿਆ ਹੋਇਆ ਸੀ, ਤਿਸ ਦੇ ਪੱਲੇ ਦੇ ਨਾਲ ਤੀਰ ਮਿਲਕੇ (ਉਸ ਪੱਲੇ ਨੂੰ) ਉੱਪਰ ਉਠਾਕੇ ਅੱਗੇ ਨਿਕਲ ਗਿਆ [ਲਟਪਟੀ = ਜੋ ਸੁਆਰ ਕੇ ਨਾ ਬੱਧੀ ਹੋਵੇ ਪੱਗ, ਪਰ ਚਿਹਰੇ ਦੀ ਸੁੰਦਰਤਾ ਨੂੰ ਫਿਰ ਬੀ ਦੁਬਾਲਾ ਕਰ ਰਹੀ ਹੋਵੇ]।

ਬਿਸਮਾਇ ਰਹੇ ਦਲ ਦੁਹਨਿ ਸੂਰ
॥ ੫੮ ॥
ਡੂਬਜੋ ਪਠਾਨ ਬਹੁ ਲਾਜ ਮਾਂਹਿ।
ਤੁਰਕਾਨ ਬਿਖੈ ਬਡ ਨਾਮ ਜਾਂਹਿ।
[1]-ਢਿਗ ਅੱਗ੍ਰ ਲੱਛ ਬਨ ਸ਼ੱਤ੍ਰ ਬੀਰ[2]।

[1]ਪੈਂਡਖਾਨ ਵਿਚਾਰਦਾ ਹੈ। [2]ਸੂਰਮਾਂ ਸ਼ੱਤ੍ਰ ਨਿਸ਼ਾਨਾ ਬਣਕੇ ਸਾਹਮਣੇ ਹੈ ਤੇ.....।

ਮੁਝ ਕੋ ਪ੍ਰਚਾਰ ਥਿਰਤਾ ਸਧੀਰ[1] ॥ ੫੯ ॥

[1]ਸਹਤ ਧੀਰਜ ਦੇ ਖਲੋ ਕੇ ਮੈਨੂੰ ਵੰਗਾਰ ਰਿਹਾ ਹੈ।

ਸਦ ਹੈਫ[1] ਕਰਨ ਬਿੱਦਜਾ ਬਿਸਾਲ।

[1]ਅਫਸੋਸ।

ਨਹਿੰ ਸਰਜੋ ਕਾਰ ਜਬਿ ਜੰਗ ਕਾਲ।
ਅਬਿ ਵਾਰਿ ਤਿਨਹੁ ਕੁਹ ਬਨਹਿ ਦੇਨਿ।
ਜਿਮ ਕਿਯੇ ਜੰਗ ਮਹਿਂ ਦੇਨਿ ਲੇਨਿ-
॥ ੬੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤਰਥ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਅੰਸੂ ॥ ੮ ॥

## ੯. [ਪੈਂਡਾ ਖਾਨ ਬੱਧ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਇਸ ਬਿਧਿ ਹਤਿ ਕੈ ਖਾਨ ਸਰ ਰਹ੍ਯੋ ਰਿਦੈ ਪਛੁਤਾਇ।
ਆਦਿਕ ਦੀਨਾ ਬੇਗ ਤੇ[1] ਦੇਖਤਿ ਰਣ ਬਿਸਮਾਇ ॥੧॥ [1]ਦੀਨਾ ਬੇਗ ਆਦਿਕਾਂ ਤੋਂ ਲੈਕੇ।

ਭੁਜੰਗ ਛੰਦ:

ਰਹ੍ਯੋ ਖ਼ਾਨ ਠਾਂਢੋ ਬਡੀ ਲਾਜ ਪਾਏ।
ਪਿਖੈਂ ਬੀਰ ਸਾਰੇ ਜਥਾ ਜੰਗ ਦਾਏ।
ਦੁਊ ਬੀਰ ਬੰਕੇ ਅਰੀਲੇ ਬਿਸਾਲੇ[1]। [1]ਬਹੁਤ ਅੜਨ ਵਾਲੇ।
ਦੁਊ ਸੈਨ ਸ੍ਵਾਮੀ ਕੁਦੰਡੰ ਸੰਭਾਲੇ ॥੨॥
ਦੁਊ ਤੇਜ ਘੋਰੇ ਕਰੇ ਓਜਵਾਰੇ।
ਦੁਊ ਤੀਰ ਬਿੱਦਜਾ ਗ਼ਰੂਰੀ ਕਰਾਰੇ[1]। [1]ਤੀਰ ਵਿਦਿਆ ਦੇ ਕਰੜੇ ਗ਼ਰੂਰ ਵਾਲੇ।
ਦੁਊ ਜੰਗ ਜੇਤਾ ਕਰ ਜੀਤ ਆਸਾ।
ਦੁਊ ਜੰਗ ਕੋ[1] ਪੁੰਜ ਦੇਖੈਂ ਤਮਾਸ਼ਾ ॥੩॥ [1]ਦੋਹਾਂ ਦੇ ਜੰਗ।
ਗੁਰੂ ਜੀ ਤਬੈ ਫੇਰ ਨੀਲਾ ਫ਼ੰਦਾਯੋ।
ਖਰੋ ਖਾਨ ਕੇ ਸਾਥ ਊਚੇ ਅਲਾਯੋ।
'ਹਤੈਂ ਤੀਰ ਤੋਹੀ ਦਿਜੈ ਵਾਰ ਮੇਰਾ।
ਕਰਯੋ ਓਜ ਜੇਤੋ ਪਿਖ੍ਯੋ ਸਰਬ ਤੇਰਾ' ॥੪॥
ਸੁਨੇ ਖਾਨ ਬੋਲ੍ਯੋ 'ਲਿਜੈ ਵਾਰਿ ਦੋਈ।
ਜਥਾ ਮੈਂ ਕਰੇ ਆਪ ਕੇ ਸਾਥ ਸੋਈ।'
ਗੁਰੂ ਫੇਰ ਬੋਲੇ 'ਨਹੀਂ ਦੋਇ ਲੇ ਹੈਂ।
ਅਹੈ ਏਕ ਨੀਕੋ[1] ਕਹੈਂ ਬੀਰ ਜੇ ਹੈਂ[2]† ॥੫॥ [1]ਇੱਕੋ ਚੰਗਾ ਹੁੰਦਾ ਹੈ। [2]ਜੋ ਸੂਰਮੇ ਹਨ। †ਸੌ ਸਾ: ਦਾ ਪਾਠ ਹੈ:-ਨੇਕੀ ਬਾਰ ਯਕ ਬਹਾਦਰ = ਬਹਾਦਰਾਂ ਵਿਚ ਇਕ ਵਾਰ ਨੇਕੀ ਵਾਰਾ (ਸਮਝੀਦਾ) ਹੈ, ['ਵਾਰ' ਦੇ ਅਰਥ ਹਨ = ਆਪਣੀ ਵਾਰੀ ਸਿਰ ਸ਼ੱਤ੍ਰੂ ਨੂੰ ਮਾਰਨ ਦਾ ਜਤਨ]।

ਦੋਹਰਾ:

ਫਿਰਕਤਵਾਰ ਸੁ ਮੁਰਦਮਹਿਂ, ਹੋਤਿ ਹਰਾਮੈ ਖੋਰ[1]।
ਯਾਂ ਤੇ ਪਲਟਾ ਹਮ ਕਰੈਂ, ਇਕ ਖਤੰਗ ਕਹੁ ਓਰਿ' ॥੬॥

[1]ਮਰਦਾਂ ਵਿਚ ਫਿਰਕਤਵਾਰ ਹਰਾਮ ਖੋਰਾਂ (ਦਾ ਵਾਰ) ਹੁੰਦਾ ਹੈ [ਫਿਰਕਤ ਵਾਰ = ਵਾਰ ਦਿਤੇ ਬਿਨਾਂ ਯਾ ਆਪਣੀ ਵਾਰੀ ਤੋਂ ਬਿਨਾਂ ਵਾਰ ਕਰ ਦੇਣਾ]।

ਸਾਬਾਸ ਛੰਦ:

ਇਮ ਕਹਿ ਫੇਰਿਯ। ਗੁਰਹਯ ਪ੍ਰੇਰਿਯ।

ਬਨ ਸਵਧਾਨਹਿ। ਗਹਿ ਇਕ ਬਾਨਹਿ ॥੭॥
ਚਹੁੰਦਿਸ਼ਿ ਖਾਨਹਿ। ਫੇਰਿ ਕਿਕਾਨਹਿ।
ਬਖਤਰ ਬੰਧਿਯ[1]। ਗੁਰਸਰ ਸੰਧਿਯ[2] ॥੮॥ — [1]ਸੰਜੋਅ ਬੰਨ੍ਹੀ ਹੋਈ ਸੀ (ਖ਼ਾਨ ਨੇ)। [2]ਜੋੜਿਆ ਚਿੱਲੇ ਵਿਚ (ਗੁਰੂ ਜੀ ਨੇ)।
ਸਭਿ ਤਨੁ ਛਾਦਿਯ[1]। ਕਿਤ ਨ ਦਿਖਾਦਿਯ[2]। — [1]ਢਕਿਆ ਹੋਇਆ ਸੀ। [2]ਕਿਤੋਂ ਬੀ ਨਾ ਦਿਖਾਈ ਦਿੰਦਾ ਸੀ।
ਜਿਤ ਸਰ ਮਾਰਹਿਂ। ਤਨ ਨ ਨਿਹਾਰਿਹਂ[1] ॥੯॥ — [1]ਸਰੀਰ ਨਹੀਂ ਸੀ ਦਿੱਸਦਾ।
[1]-ਬਖਤਰ ਸੰਗਹਿ। ਲਿਪਟਹਿ ਅੰਗਹਿ[2]। — [1]ਗੁਰੂ ਜੀ ਸੋਚਦੇ ਹਨ। [2]ਲਪੇਟੇ ਹੋਏ ਹਨ ਅੰਗ (ਸਾਰੇ)।
[1]ਮਹਿਦ ਪਠਾਨਹਿ। ਕਿਤ ਹਨਿ ਬਾਨਹਿ[2]-? — [1](ਇਸ) ਵੱਡੇ ਪਠਾਣ ਦੇ ਤੀਰ ਕਿੱਥੇ ਮਾਰੀਏ?। [2]ਗੁਰੂ ਜੀ ਫਿਰ ਫਿਰਕੇ ਤੱਕਦੇ ਹਨ।
ਫਿਰਿ ਫਿਰਿ ਹੇਰਤਿ। ਹਯ ਬਰ ਪ੍ਰੇਰਤਿ ॥੧੦॥
ਧਨੁ ਸਰ ਜੋਰਿਯ[1]। ਕਰਿ ਕਰ ਜੋਰਯ[2]। — [1]ਜੋੜਿਆ। [2]ਹੱਥ ਦਾ ਜ਼ੋਰ ਕਰਕੇ।
-ਲਛ ਨਹਿਂ ਟੋਰਿਯ[1]। ਇਮ ਨਹਿਂ ਛੋਰਿਯ- ॥੧੧॥ — [1]ਨਿਸ਼ਾਨੇ ਦਾ ਥਾਂ ਨਹੀਂ ਲਭਦਾ।
ਫਿਰ ਬਹੁ ਦੇਖਤਿ। ਨਗਨ ਪਰੇਖਤਿ[1]। — [1]ਨੰਗਾ (ਅੰਗ) ਲੱਭਦੇ ਹਨ।
ਪਿਖਿ ਜਬਿ ਨੀਕਹਿ। ਸ਼੍ਰੋਨ ਨਜੀਕਹਿ[1] ॥੧੨॥ — [1]ਕੰਨ ਦੇ ਕੋਲ।
ਨਗਨ ਸੁ ਥੋਰਿਯ। ਗੁਰ ਜਬਿ ਟੋਰਿਯ[1]। — [1]ਲੱਭ ਲਿਆ।
ਤਹਿਂ ਤਕਿ ਬਾਨਹਿ। ਸ਼ਿਸਤ ਨਿਸ਼ਾਨਹਿਂ ॥੧੩॥
ਖਰ ਖਪਰਾ ਧਰਿ[1]। ਧਨੁ ਗੁਨ ਮੈਂ ਭਰਿ[2]। — [1]ਫੜਕੇ। [2]ਧਨੁੱਖ ਦੇ ਚਿੱਲੇ ਵਿਚ ਭਰਕੇ।
ਕਰਖਤਿ ਆਛਯ[1]। ਛੋਰਨ ਬਾਛਯ ॥੧੪॥ — [1]ਚੰਗੀ ਤਰ੍ਹਾਂ ਖਿੱਚਿਆ।
ਸਰਪ ਸਾਨਹਿ। ਛੁਟਤਿ ਪਯਾਨਹਿ।
ਢਿਗ ਥਲ ਕਾਨਯ। ਲਗਤਿ ਸੁ ਬਾਨਯ[1] ॥੧੫॥ — [1]ਉਹ ਬਾਣ ਜਾ ਲੱਗਾ।

**ਭੁਜੰਗ ਪ੍ਰਯਾਤ ਛੰਦ:**

ਲਗੇ ਬਾਨ ਕਾਨੰ ਨਜੀਕੰ ਬਿਸਾਲਾ।
ਗਿਰੇ ਭੂਮ ਮੈਂ ਖਾਨ ਕੀਨੇ ਉਤਾਲਾ[1]। — [1]ਛੇਤੀ ਨਾਲ।

ਗਯੋ ਭਾਜ ਘੋਰਾ ਜਬੈ ਛੂਛ ਹੋਵਾ।
ਪਰਜੋ ਬੀਰ ਭਾਰੋ ਚਮੂੰ ਦੌਨ ਜੋਵਾ ॥੧੬॥
ਗੁਰੂ ਸੈਫ ਖੈਂਚੀ ਬਡੀ ਤਾਤਕਾਲਾ।
ਭਏ ਸੀਸ ਉਪੈ ਖਰੇ ਕੈ ਉਤਾਲਾ[1]। [1]ਸਿਰ ਤੇ ਛੇਤੀ ਨਾਲ ਜਾ ਖੜੋਤੇ।
ਪਿਖੇ ਭੀਮ ਰੂਪੰ ਭਯੋ ਖਾਨ ਭੀਰਾ[1]। [1]ਕਾਇਰ ਹੋ ਗਿਆ।
ਮਹਾਂ ਤ੍ਰਾਸ ਮਾਨਜੋ ਮ੍ਰਿਤੂ ਤੇ ਅਧੀਰਾ ॥੧੭॥
ਭਨੇ ਦੀਨ ਬੈਨੰ 'ਗੁਰੂ ਜੀ ਰਖੀਜੈ।
ਮਹਾਂ ਤੇਗ਼ ਤੀਖੀ ਨ ਗ੍ਰੀਵਾ ਕਟੀਜੈ।'
ਪ੍ਰਭੂ ਫੇਰ ਬੋਲੇ 'ਪਠਾਨਾ[1] ਸੰਭਾਲੋ। [1]ਪਠਾਣ ਪੁਣਾ।
ਅਬੈ ਰਾਖਬੇ ਕੋ ਲਖਜੋ ਕੌਨ ਕਾਲੋ[1]? ॥੧੮॥ [1]ਭਾਵ) ਜਾਨ ਬਚਾਉਣ ਦਾ ਸਮਾਂ ਲੰਘ ਚੁਕਾ ਹੈ (ਕਿਉਂਕਿ) ਅਗੇ ਦੱਸਦੇ ਹਨ ਕਿ ਤੀਰ ਦਾ ਜ਼ਖਮ ਕਾਰੀ ਲੱਗ ਚੁਕਾ ਹੈ।
ਕਰੋ ਯਾਦ ਕਲਮਾ ਲਖੋ ਪ੍ਰਾਨ ਅੰਤਾ।
ਮਹਾਂ ਬਾਨ ਘਾਵੰ ਬਚੈਂ ਨਾ ਕਦੰਤਾ[1]।' [1]ਤੈਨੂੰ ਤੀਰ ਦਾ ਜ਼ਖਮ ਬੜਾ ਕਾਰੀ ਲੱਗ ਚੁਕਾ ਹੈ, ਤੂੰ ਬਚ ਕਿਵੇਂ ਨਹੀਂ ਸਕਦਾ। ਤੀਰ ਦੇ ਲੱਗੇ ਜ਼ਖਮ ਨਾਲ ਉਸ ਨੂੰ ਲੁਛ ਲੁਛ ਕੇ ਮਰਨ ਦੇ ਨਾਲੋਂ ਉਸ ਨੂੰ ਛੇਤੀ ਪਾਰ ਕਰਨਾ ਤੜਫਨੀ ਘਟਾਉਣਾ ਹੈ, ਇਸ ਸਮੇਂ ਇਹ ਭੀ ਤਰਸ ਹੈ
ਇਮੰ ਬੋਲਤੇ ਸੈਫੰ ਸਾਫੰ ਚਲਾਈ।
ਜੁਦੋ ਰੁੰਡ ਤੇ ਮੁੰਡ ਕੀਨੋ ਤਦਾਈ ॥੧੯॥
ਜਬੈ ਮਾਰਿ ਲੀਨੋ ਭਏ ਸ਼ੱਤ੍ਰੂ ਦੀਨੰ।
ਫਤੇ ਖਾਲਸੇ ਦੇਖਿ ਆਨੰਦ ਕੀਨੰ।
ਬਜੇ ਦੀਹ ਬਾਜੇ ਸੁ ਧੌਂਸੇ ਧੁੰਕਾਰੇ।
ਅਪੋ ਆਪ ਮੈਂ ਬੀਰ ਬੰਕੇ ਬਕਾਰੇ ॥੨੦॥
ਕਿਨੂ ਖੱਗ ਖੈਂਚੇ ਬਡੇ ਬਾਢ ਵਾਰੇ[1]। [1]ਤਿੱਖੀ ਧਾਰ ਵਾਲੇ।
ਮਹਾਂ ਜੁੱਧ ਜੂਝੇ ਜੁਝਾਰੇ ਕਰਾਰੇ।
ਤੁਫੰਗਾਨਿ ਕੌ ਮਾਰਿ ਕੈ ਏਕ ਬਾਰੀ।
ਮਿਲੀ ਦੌਨ ਸੈਨਾ ਭਿਰੇ ਭੇਰ ਭਾਰੀ ॥੨੧॥
ਤਮਾਂਚੇ ਕਰਾਚੋਲ ਨੇਜ਼ੇ ਪ੍ਰਹਾਰੇ।
ਗਿਰਜੋ ਸ਼੍ਰੌਨ ਭੂਮੰ ਦਬਯੋ ਖੇਹ ਸਾਰੇ।
ਧਕਾਧੱਕ ਧੀਰੰ ਹਥਾਵੱਥ ਹੋਏ।
ਕਿਨੈ ਮਾਰਿ ਸਾਂਗੰ ਸੁ ਬੀਰੰ ਪਰੋਏ ॥੨੨॥

ਪਿਖ੍ਯੋ ਭੀਮ ਜੁੱਧੰ ਨ੍ਰਿਪੰ ਭੀਮਚੰਦੰ।
ਭਯੋ ਤ੍ਰਾਸ ਭਾਰੀ ਜਿ ਔਰੈ ਨਰਿਦੰ।
ਪਲਾਏ ਪਹਾਰੀ ਨਹੀਂ ਪਾਇ ਜਾਮੇ[1]। [1]ਪੈਰ ਨਾ ਜੰਮੇ।
ਪਿਖੈਂ ਸੈਂਕਰੇ ਬੀਰ ਕੋ ਜੰਗ ਧਾਮੇ[1] ॥੨੩॥ [1]ਸੈਂਕੜੇ ਸੂਰਮਿਆਂ ਨੂੰ ਜੰਗ ਭੂਮੀ ਵਿਚ ਦੇਖਦੇ ਹਨ।
ਬਡੋ ਹੇਲ ਘਾਲਾ ਸਭੈ ਸਿੰਘ ਧਾਏ।
ਮਨੋ ਬ੍ਰਿੰਦ ਮਿਰਗਾਨ ਪੈ ਸਿੰਘ ਆਏ।
ਅਰੇ ਜੋ ਮਰੇ, ਭਾਜ ਚਾਲੇ ਸੁ ਬਾਚੇ।
ਭਯੋ ਤ੍ਰਾਸ ਭਾਰੀ ਮਹਾਂ ਰੋਸ ਰਾਚੇ ॥੨੪॥
ਫਿਰੈਂ ਮਾਸ ਖਾਤੇ ਸਮੂਹੰ ਸ਼੍ਰਿਗਾਲਾ।
ਗਨੰ ਸ੍ਵਾਨ ਭੱਖਹਿਂ ਪੁਕਾਰੈਂ ਕਰਾਲਾ।
ਬਡੇ ਗਿਰਝ, ਕਾਕੰ, ਉਡੈਂ ਗੈਨ ਮਾਂਹੀ।
ਨਚੀ ਜੋਗਨੀ ਸੀਸ ਬਾਰੰ ਖਿੰਡਾਹੀਂ[1] ॥੨੫॥ [1]ਵਾਲਾਂ ਨੂੰ ਖਿੰਡਾ ਕੇ।
ਪਰੀ ਲੋਥ ਪੈ ਲੋਥ ਦੇਖੀ ਘਨੇਰੀ।
ਕਟੇ ਹਾਥ ਪੈਰੰ ਸਮੂਹੰ ਬਿਖੇਰੀ।
ਪਠਾਣੀ ਚਮੂੰ ਮੋਗੁਲਾਣੀ ਮਰੀ ਹੈ[1]। [1]ਪਠਾਣੀ ਤੇ ਮੁਗਲਾਣੀ ਫੌਜ ਮਰੀ।
ਰਹੀ ਜੀਵਤੀ ਜੰਗ ਦੇਖੇ ਡਰੀ ਹੈ ॥੨੬॥
ਹੁਤੋ ਦੀਨ ਬੇਗੰ ਲਗ੍ਯੋ ਘਾਇ ਅੰਗੇ।
ਪਿਛਾਰੀ ਹਟ੍ਯੋ ਭੀਮ ਦੇਖੇ ਭੁਜੰਗੇ[1]। [1]ਪਿੱਛੇ ਹੀ (ਜ਼ਖਮੀ ਹੋਇਆ) ਹਟ ਗਿਆ ਦੇਖਕੇ ਭਿਆਨਕ ਸੂਰਮੇ।
ਲਰੈ ਕੌਨ ਫੇਰੰ ਗਏ ਹਾਰ ਦੋਊ।
ਬਿਲੋਕੈਂ ਪਲਾਏ ਥਿਰ੍ਯੋ ਹੈ ਨ ਕੋਊ ॥੨੭॥
ਗਯੋ ਦੀਨ ਬੇਗੰ ਜਬੈ ਜੰਗ ਤਜਾਗੇ।
ਬਿਨਾ ਧੀਰ ਜੋਧਾ ਅਪੋ ਆਪ ਭਾਗੇ।
ਪਿਛਾਰੀ ਪਰ੍ਯੋ ਖਾਲਸਾ ਨਾਂਹਿ ਛੋਰੈ।
ਧਵਾਏ ਤੁਰੰਗਾਨਿ ਕੋ ਸ਼ੱਤ੍ਰੁ ਓਰੈ ॥੨੮॥

ਚੌਪਈ:

ਰੋਪਰ ਨਿਕਟ ਔਰ† ਪੁਰਿ ਔਰ। †ਪਾਠ ਲਿਖਤੀ ਨੁਸਖਿਆਂ ਵਿਚ ਬੀ ਇਹੋ ਹੈ, ਪਰ ਜਾਪਦਾ ਹੈ ਕਿ ਏਥੇ ਸ਼ੁਧ ਪਾਠ-ਅਹੈ-ਚਾਹੀਦਾ ਸੀ।
ਖਿਦਰਾਬਾਦ† ਬਸੈ ਤਿਸ ਠੌਰ। †ਇੱਥੇ ਗੁਰੂ ਜੀ ਦਾ ਗੁਰਦੁਆਰਾ ਹੈ।
ਤਿਸ ਹੀ ਦਿਸ਼ਿ ਦਲ ਗਯੋ ਪਲਾਈ।

ਜਾਹਿ[1] ਖਾਲਸਾ ਪੀਠ ਦਬਾਈ[2] ॥੨੯॥ — [1]ਜਾਂਦਾ ਹੈ। [2]ਭਾਵ ਪਿੱਛਾ ਕਰਦਾ ਜਾਂਦਾ ਹੈ।
ਮਾਰਤਿ ਜਾਤਿ ਭਜਾਵਤਿ ਜਾਤਿ।
ਲੇਹਿਂ[1] ਤੁਰੰਗ ਸ਼ੱਸਤ੍ਰ ਭਟ ਘਾਤ। — [1]ਲੈਂਦੇ ਹਨ।
ਵਧ੍ਯੋ ਅਧਿਕ ਮਨ ਸਿੰਘਨਿ ਕੇਰਾ।
ਕਾਤੁਰ ਬਡੋ ਤੁਰਕ ਦਲ ਹੇਰਾ ॥੩੦॥
ਲੂਟਿ ਲੂਟਿ ਆਯੁਧ ਗਨ ਬਾਜ[1]। — [1]ਘੋੜੇ।
ਅਪਰ ਸੈਨ ਕੋ ਸਕਲ ਸਮਾਜ।
ਮਾਰੇ ਪੁੰਜ ਰਹੇ ਤ੍ਰਿਪਤਾਇ।
ਤਊ ਖਾਲਸਾ ਮਾਰਤਿ ਜਾਇ ॥੩੧॥
ਪੁਨ ਸਤਿਗੁਰ ਨੇ ਦੂਤ ਪਠਾਯੋ।
ਜਾਤਿ[1] ਖਾਲਸਾ ਸਕਲ ਹਟਾਯੋ[2]। — [1]ਪਿੱਛਾ ਕਰੀ) ਜਾਂਦਾ। [2]ਮੋੜ ਲਿਆਂਦਾ।
ਖਿਦਰਾਬਾਦ ਤੁਰਕ ਬਰਿ ਗਏ।
ਤਹਾਂ ਸੰਭਾਲ ਕਰਤਿ ਨਿਜ ਭਏ ॥੩੨॥
ਗਯੋ ਖਾਲਸਾ ਜਬਿ ਹਟਿ ਸਾਰੋ।
ਲੈ ਕਰਿ ਹਯਨਿ ਘਨੋ ਹਥ੍ਯਾਰੋ।
ਘਾਇਲ ਤੁਰਕ ਸੰਭਾਲੇ ਫੇਰੇ।
ਲੈ ਲੈ ਪਹੁੰਚੇ ਅਪਨੇ ਡੇਰੇ ॥੩੩॥
ਸਰਬ ਹਿਰਾਸੇ[1] ਬਹੁ ਬਿਸਮਾਏ। — [1]ਡਰੇ ਹੋਏ।
-ਉਮਰਾਵਨ ਹਮ ਭਲੇ ਲਰਾਏ।
ਕਿਸਹੂੰ ਕੀ ਸੰਭਾਲ ਨਹਿਂ ਰਹੀ।
ਚਮੂੰ ਅਧਿਕ ਬਹੁ ਜੀਤ ਨ ਲਹੀ[1]- ॥੩੪॥ — [1]ਫਿਰ ਬੀ) ਜਿੱਤ ਨਾ ਲਈ ਗਈ।
ਦੀਨਾਬੇਗ ਸੁ ਘਾਇਲ ਪਰ੍ਯੋ।
ਆਨ ਜਰਾਹ ਇਲਾਜੈ ਕਰ੍ਯੋ।
ਦਿੱਲੀ ਦੇ ਮਾਰਗ ਕੌ ਪਰੇ।
ਸਨੇ ਸਨੇ ਤਹਿਂ ਪਹੁਚਨਿ ਕਰੇ ॥੩੫॥
ਹਟਿ ਕਰਿ ਆਇ ਖਾਲਸਾ ਇਤੇ।
ਵਾਹਿਗੁਰੂ ਜੀ ਕੀ ਕਹਿ ਫਤੇ।
ਸ਼ੱਤ੍ਰ ਲੂਟ ਕਰਿ ਪਹੁਚ ਸੁ ਧਾਮੇ।
ਬਜੇ ਜੀਤ ਕੇ ਬਡੇ ਦਮਾਮੇ ॥੩੬॥
ਮਿਲੇ ਗਰੂ ਪਗ ਸੀਸ ਨਿਵਾਯੋ।
'ਧੰਨ ਧੰਨ' ਸਭਿਹੂੰਨਿ ਅਲਾਯੋ।

'ਰਾਵਰ ਕੋ ਬਲ ਪਾਇ ਬਡੇਰਾ।
ਹਤਜੋ ਤੁਰਕ ਦਲ ਜੰਗ ਘਨੇਰਾ ॥੩੭॥
ਖਿਦਰਾਬਾਦ ਪੁਚਾਯਹੁ ਧੁਰੇ।
[1]ਕਹੇ ਆਪ ਕੇ ਹੇ ਪ੍ਰਭੁ ਮੁਰੇ।

[1]ਤੁਹਾਡੇ ਕਹੇ ਮੁੜੇ ਹਾਂ, ਹੇ ਪ੍ਰਭੂ ਜੀ! ਨਹੀਂ ਤਾਂ ਮੈਦਾਨ ਤਾਂ ਸਾਡੇ ਹੱਥ ਸੀ ਤੇ ਓਹ ਮਤ ਦੇ ਖੋਟੇ ਤੁਰਕ ਹੁੱਟ ਗਏ ਹੋਏ ਸਾਨੂੰ ਲੱਭੇ ਸੇ, ਅਸੀਂ ਉਨ੍ਹਾਂ ਨੂੰ ਰੁਲਾ ਦੇਂਦੇ, ਕਦੇ ਨਾ (ਬਚਕੇ) ਜਾਣ ਦੇਂਦੇ।

ਨਤੁ ਪ੍ਰਾਪਤਿ ਮੈਦਾਨ, ਸੁ ਹੋਟੇ।
ਮਿਲੇ ਤੁਰਕੜੇ ਇਮ ਮਤਿ ਖੋਟੇ ॥੩੮॥
ਲੇਤਿ ਰੁਲਾਇ, ਨ ਦੇਤੇ ਜਾਨਿ।
ਇਸ ਬਿਧਿ ਭਾਜੇ ਮੂਢ ਅਜਾਨ।
ਸਭਿ ਪਹਾਰੀਏ ਟਰ ਕਰਿ ਗਏ।
ਸੈਲਨ ਬਿਖੈ ਪ੍ਰਵੇਸ਼ਤਿ ਭਏ' ॥੩੯॥
ਸੁਨਿ ਕਰਿ ਧੀਰਜ ਪ੍ਰਭੂ ਬਖਾਨਾ।
'ਸਨੇ ਸਨੇ ਹਨੀਯਹਿ ਤੁਰਕਾਨਾ।
ਜਜੋਂ ਜਜੋਂ ਸਿੰਘਨ ਹੋਵਹਿ ਵਾਧਾ।
ਤਜੋਂ ਤਜੋਂ ਤੁਰਕਨਿ ਪ੍ਰਾਪਤਿ ਬਾਧਾ[1]' ॥੪੦॥

[1]ਨਾਸ਼।

ਅਪਨੇ ਘਾਇਲ ਸਿੰਘ ਉਠਾਏ।
ਜੋ ਮਰਿ ਗਏ ਸੁ ਸੁਰਗ ਸਿਧਾਏ।
ਕਰਿ ਇਕੱਤ੍ਰ ਤਿਨ ਦੀਨੋ ਦਾਹੂ।
ਆਵਤਿ ਭਏ ਅਨੰਦਪੁਰਿ ਮਾਂਹੂ ॥੪੧॥
ਕਵਿਯਨਿ ਬਿਜੈ ਕਵਿੱਤ ਬਨਾਏ।
ਉਤਰੇ ਪ੍ਰਭੁ ਤਬਿ ਆਨਿ ਸੁਨਾਏ।
ਅਧਿਕ ਜੀਤ ਕੇ ਗੀਤ ਗਵਾਏ।
ਸੁਨਿ ਸੁਨਿ ਸਗਰੇ ਨਰ ਹਰਖਾਏ ॥੪੨॥
ਬੈਠਿ ਗੁਰੂ ਸਿੰਘਾਸਨ ਰਾਜੇ।
ਸਰਬ ਖਾਲਸਾ ਦੇਖਤਿ ਗਾਜੇ।
ਮੰਗਲ ਕੀਨ ਅਨੇਕ ਪ੍ਰਕਾਰੀ।
ਦੇਤਿ ਅਸੀਸ ਸਕਲ ਨਰ ਨਾਰੀ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਖਾਲਸਾ ਫਤੇ ਲੇਨ' ਪ੍ਰਸੰਗ ਬਰਨਨੰ ਨਾਮ ਨੌਮੋ ਅੰਸੂ ॥੯॥

## ੧੦. [ਸਤਿਗੁਰ ਮਹਿਮਾ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਲੇ ਲੇ ਪਾਹੁਲ ਕਰਦ† ਕੀ, ਸਿੰਘ ਜਹਾਂ ਕਹਿ ਜਾਇਂ। †ਪਾ:-ਖੜੇ।
ਨਗਰ ਨਗਰ ਮਹਿਂ ਬਾਦ ਹੁਇ[1], ਗੁਰੁ ਸੰਗਤਿ ਸਮੁਦਾਇ ॥੧॥

[1]ਝਗੜੇ ਹੁੰਦੇ ਹਨ (ਅਨਯ ਪੰਥੀਆਂ ਨਾਲ)।

ਚੌਪਈ:

ਜ਼ਾਤਿ ਪਾਤਿ ਨਹਿਂ ਬੱਧਜਤ ਜੇਈ[1]। — [1]ਬੰਨ੍ਹੇ ਹੋਏ।
ਕੇਸ਼ ਕਾਛ ਨਹਿਂ ਮਾਨਹਿਂ ਤੇਈ।
'ਭੱਦਣ ਹੋਤਿ ਸੁ ਬੰਸ ਹਮਾਰੇ।
ਤਿਸ ਕੋ ਤਜਾਗ ਨ ਅੰਗੀਕਾਰੇਂ ॥੨॥
ਸਿੱਖ ਕਦੀਮੀ ਹੈਂ ਗੁਰ ਕੇਰੇ।
ਪਗ ਪਾਹੁਲ ਕੀ ਲੇਤਿ ਘਨੇਰੇ।
ਕਰਦ, ਕੇਸ, ਕਛ, ਰਹਿਤ ਜੁ ਨਜਾਰੀ।
ਸੋ ਨ ਕਰਹਿਂ ਹਮ ਅੰਗੀਕਾਰੀ' ॥੩॥
ਇਸ ਪ੍ਰਕਾਰ ਜੋ ਹਠ ਕੋ ਕਰਤੇ।
ਜਗ ਜੁਠਾਦਿਕ ਬਰਤਨ ਧਰਿਤੇ।
ਤਿਨ ਕਹੁ ਸਿੰਘ ਕਰਹਿਂ ਅਪਮਾਨਾ।
ਨਜਾਰੇ ਭਏ ਖਾਨ ਅਰੁ ਪਾਨਾ ॥੪॥
ਗੁਰੂ ਨਿਕਟ ਰਹਿ ਸਿਖੀਅਹਿ ਸੀਖ[1]। — [1]ਜੇਹੜੇ ਸਿੱਖਦੇ ਹਨ ਸਿੱਖਿਆ।
ਹਿੰਦੁ ਤੁਰਕ ਦ੍ਵੈ ਤੇ ਭਿਨ ਦੀਖ।
ਜਗ ਸਮੁੰਦ੍ਰ ਤੇ ਸਾਰ ਨਿਕਾਰਾ।
ਸੁਧਾ ਰਹਿਤ ਜਿਨ ਅੰਗੀਕਾਰਾ[1] ॥੫॥ — [1]ਅੰਮ੍ਰਿਤ ਤੇ ਰਹਤ ਜਿਨ੍ਹਾਂ ਨੇ ਅੰਗੀਕਾਰ ਕੀਤੀ ਹੈ।
ਭਏ ਸਿੰਘ ਸੁਰ ਸੇ[1] ਤਤਕਾਲਾ। — [1]ਦੇਵਤਿਆਂ ਵਰਗੇ।
ਹਲਤ ਪਲਤ ਸੁਖ ਲਹਜੋ ਬਿਸਾਲਾ।
ਕੇਤਿਕ ਪਾਹੁਲ ਖੰਡੇ ਕੀ ਲਹਿ।
ਸੇਵ ਗੁਰੂ ਕੋ ਜਾਇਂ ਸਦਨ ਮਹਿਂ[1] ॥੬॥ — [1]ਸੇਵਾ ਕਰਕੇ ਘਰੀਂ ਚਲੇ ਜਾਂਦੇ ਹਨ।
ਕੇਤਿਕ ਜੀਵਨ ਮਰਨੇ ਮਾਂਹਿ।
ਸੰਗੀ ਭਏ ਤਬਹਿ ਗੁਰ ਨਾਹਿ[1]। — [1]ਭਾਵ, ਕਈਆਂ ਨੇ ਜੀਉਣਾ ਮਰਨਾ ਗੁਰੂ ਸੁਆਮੀ ਦੇ ਨਾਲ ਸਾਂਝਾ ਕਰ ਲਿਆ ਸੀ।
ਨਿਤਪ੍ਰਤਿ ਵਧਹਿ ਖਾਲਸਾ ਐਸੇ।
ਉਪਬਨ ਮਹਿਂ ਤਰੁ ਸਿੰਚਤਿ ਜੈਸੇ[1] ॥੭॥ — [1]ਸਿੰਚਿਆ ਹੋਇਆ ਬ੍ਰਿਛ ਜਿਵੇਂ।
ਜਥਾ ਦੂਜ ਤੇ ਦੀਰਘ ਚੰਦ।

ਦਿਨਪ੍ਰਤਿ ਹੋਵਹਿ ਤਥਾ ਬਿਲੰਦ।
ਸ਼ਸਤ੍ਰਨਿ ਕੋ ਵਿਸਾਹੁ ਨਹਿਂ ਕਰੈਂ।
ਆਗੇ ਅਰਤਿ ਤਿਸੈ ਸੰਗ ਲਰੈਂ ॥੮॥
ਸਹਿ ਨ ਸਕੈਂ ਉਚਿਤਾ ਰਿਪੁ ਕੇਰੀ।
ਹੱਥਜਾਰਨਿ ਸੇ ਜੁਟ ਤਿਸ ਬੇਰੀ।
ਮਾਰਨ ਕੈ ਮਰਨੌਂ ਤਿਸ ਠੌਰ।
ਇਸ ਬਿਧਿ ਪਰਜੋ ਜਗਤ ਮਹਿਂ ਰੌਰ ॥੯॥
ਦਸ ਕੈ ਬੀਸ ਸਿੰਘ ਕਿਤ ਹੋਇਂ।
ਤਹਾਂ ਮਰਨ ਮਾਰਨ ਕਰਿ ਸੋਇ।
ਮਿਲਿ ਅਨੰਦਪੁਰ ਕੋ ਚਲਿ ਆਵੈ।
ਸੁਖਦਾਨੀ ਕਹੁ ਦਰਸ਼ਨ ਪਾਵੈਂ ॥੧੦॥
ਚਹੁੰਦਿਸ਼ਿ ਤੇ ਹੁਇ ਮੇਲ ਇਕੱਤ੍ਰ।
ਪਰਮ ਪਵਿੱਤ੍ਰ ਬਚਿੱਤ੍ਰ ਸੁ ਮਿੱਤ੍ਰ।
ਜੋ ਮਰਿ ਜਾਵੈ ਸੁਰਗ ਸਿਧਾਵੈ।
ਹੁਇ ਘਾਇਲ ਅਨੰਦਪੁਰਿ ਆਵੈ ॥੧੧॥
ਸਾਲ ਪੱਤ੍ਰ[1] ਸਤਿਗੁਰ ਤਿਸ ਦੇਤਿ।
ਇਕ ਦੁਇ ਦਿਨ ਮਹਿਂ ਬਨਹਿ ਸੁਚੇਤ।
ਸ਼ਸਤ੍ਰ ਸੰਭਾਰ ਉਠੇ ਰਣ ਕਰਿਬੇ।
ਪੀਰਾ ਨਹੀਂ ਘਾਵ ਕੀ ਧਰਿਬੇ ॥੧੨॥
ਕਾਰੀਗਰ ਅਨੇਕ ਬੁਲਵਾਏ।
ਕਹਿ ਆਯੁਧ ਬਹੁ ਬਿਧਿ ਬਨਵਾਏ।
ਅਨਿਕ ਪ੍ਰਕਾਰਨਿ ਤੀਰ ਅਨਾਏ।
ਖਰ ਖਪਰੇ ਫੌਲਾਦ ਕਰਾਏ ॥੧੩॥
ਸੇਲੇ ਗਨ ਅਧ ਚੰਦ੍ਰਾਕਾਰ।
ਤੁੱਕੇ[1], ਮੀਨ ਮੁਖੇ[2], ਖਰ ਧਾਰ।
ਗਨ ਬਦਾਮਚੇ[1] ਆਦਿਕ ਘਨੇ।
ਏਕ ਮੁਹਰ ਕੰਚਨ ਕੇ ਸਨੇ ॥੧੪॥
ਬਾਨ ਹਜ਼ਾਰਹੁੰ ਗੁਰ ਬਨਵਾਏ।
ਜਿਨ ਤੇ ਚਾਹਤਿ ਦੁਸ਼ਟ ਖਪਾਏ।
ਪੁਰਿ ਮੁਲਤਾਨ ਆਦਿ ਤੇ ਦੂਰ।

[1]ਜ਼ਖਮਾਂ ਨੂੰ ਮੇਲਣ ਵਾਲਾ ਇਕ ਪੱਤਾ।

[1]ਕਿੱਕਰ ਦੀ ਫਲੀ ਵਾਂਙ ਮੁਖੀ ਦੰਦੇ ਦਾਰ ਹੋਵੇ ਜਿਸ ਤੀਰ ਦੀ। [2]ਮੱਛੀ ਦੇ ਮੂੰਹ ਵਰਗੀ ਮੁਖੀ ਵਾਲੇ।

[1]ਬਦਾਮ ਵਰਗੀ ਮੁਖੀ ਵਾਲੇ।

ਦੀਹ ਕਠੋਰ ਕੁਦੰਡਹਿ ਰੂਰ[1] ॥੧੫॥

[1]ਭਾਰੀ, ਸਖਤ ਤੇ ਸੁਹਣੇ ਧਨੁਖ।

ਤਾਂਹਿ ਬਨਾਇ ਆਨਿ ਗੁਰ ਦੇਤਿ।
ਮਨ ਭਾਵਤਿ ਬਖਸ਼ਿਸ਼ ਕੋ ਲੇਤਿ।
ਕਿਤ ਤੇ ਤੋਮਰ, ਤਰ[1] ਤਰਵਾਰੈਂ।

[1]ਬਹੁਤੀਆਂ।

ਆਨੈ ਕੋ ਦਰਸ਼ਨ ਅਬਿਚਾਰੇ[1]† ॥੧੬॥

[1]ਅਬਿਚਾਰੈ ਭਾਵ) ਸੁਤੇ ਸਿਧ ਦਰਸ਼ਨ ਨੂੰ ਆਇਆਂ ਲੈ ਆਉਂਦਾ ਹੈ। (ਅ) ਲਿਆਉਂਦਾ ਹੈ ਕੋਈ ਦਰਸ਼ਨ (ਨੂੰ ਜਦ ਆਉਂਦਾ ਹੈ, ਅਬਿ = ਉਸੇ ਵੇਲੇ, ਚਾਰੇ =) ਚਾੜ੍ਹਦਾ ਹੈ। †ਸ਼ੁਧ ਪਾਠ ਇਉਂ ਜਾਪਦਾ ਹੈ:-ਆਨੈ ਕਦਰ ਸ਼ਿਨਾਸ ਬਿਚਾਰੈਂ।

ਅਧਿਕ ਦਰਬ ਤੇ ਲੇ ਲੇ ਜਾਂਹਿ।
ਰੀਝਹਿਂ ਮੌਜ[1] ਦੇਤਿ ਗੁਰ ਤਾਂਹਿ।

[1]ਬਖਸ਼ਸ਼।

ਅਨਿਕ ਬਿਧਿਨਿ ਕੀ ਬਨਹਿਂ ਤੁਫੰਗ।
ਲਘੁ ਦੀਰਘ ਸੁੰਦਰ ਸਰਬੰਗ ॥੧੭॥
ਸਤਿਗੁਰ ਚਢਹਿਂ ਅਖੇਰ ਬਹਾਨੇ।
ਦੂਰ ਦੂਰ ਲਗਿ ਦੂਨ ਪਯਾਨੇ।
ਜਹਿਂ ਜਾਨਤਿ ਬੇਮੁਖ ਕੋ ਬਾਸਾ।
ਤਹਾਂ ਜਾਇ ਪ੍ਰਭੁ ਕਰਨਿ ਬਿਨਾਸ਼ਾ ॥੧੮॥
ਸਹਿ ਨ ਸਕਹਿਂ ਗੁਰ ਕੀ ਅਸਵਾਰੀ।
ਨਿਕਸਹਿਂ ਦੁਸ਼ਟ ਸ਼ਸਤ੍ਰ ਗਹਿ ਭਾਰੀ।
ਸ਼ਕਤੀ[1], ਸੇਲੇ, ਸਾਂਗ, ਸਰੋਹੀ।

[1]ਬਰਛੀ।

ਅਰਹਿਂ ਆਨਿ ਖਲ ਮੂਰਖ ਦ੍ਰੋਹੀ ॥੧੯॥
ਤਿਨ ਕਹੁ ਮਾਰਿ ਕੂਟ ਗੁਰ ਆਵੈਂ।
ਕ੍ਰਿਖੀ ਸਕਲ ਕੀ ਕਹੀ ਕਰਾਵੈਂ।
ਨਿਤ ਪ੍ਰਤਿ ਚਢਹਿ ਖਾਲਸਾ ਦੂਣ।
ਦਿਨ ਦਿਨ ਵਾਧਾ ਦੂਨ ਚਕੂਣ ॥੨੦॥
ਜੋ ਸੰਗਤਿ ਕੋ ਆਵਤਿ ਰੋਕੈ।
ਸੋ ਤਤਕਾਲ ਸ਼ੋਕ ਅਵਿਲੋਕੈ।
ਗ੍ਰਾਮ ਦੁ ਤੀਨਕ[1] ਮਾਰਿ ਨਿਵਾਰੇ।

[1]ਦੋ ਤਿੰਨ ਕੁ, ਨੋਹ ਬਜਰੂੜ ਵਰਗੇ, ਜਿਨ੍ਹਾਂ ਸੰਗਤਾਂ ਲੁੱਟੀਆਂ ਮਾਰੀਆਂ ਸਨ।

ਕਰਜੋ ਥੇਹੁ ਘਰ ਢਾਹਤਿ ਸਾਰੇ ॥੨੧॥
ਯਾਂ ਤੇ ਪਰੀ ਧਾਂਕ ਜਹਿਂ ਕਹਾਂ।
ਸੰਗਤਿ ਕੋ ਨ ਕਹੈ ਕੁਛ ਕਹਾਂ।
ਬੀਚ ਸਿੰਘ[1] ਹੁਇਂ ਆਯੁਧ ਧਾਰੀ।

[1]ਸੰਗਤ) ਵਿਚ ਸਿੰਘ।

ਫਤੇ ਗੁਰੂ ਕੀ ਗਰਜਿ ਉਚਾਰੀ ॥੨੨॥
ਵਧੇ ਖਾਲਸਾ ਅਨਗਨ ਜਜੋਂ ਜਜੋਂ।
ਧੂਮਧਾਮ ਕੋ ਘਾਲਤਿ ਤਜੋਂ ਤਜੋਂ।
ਜੋ ਤੁਰਕਨ ਕੇ ਬਨਤਿ ਬਿਗਾਰੀ[1]। [1]ਵਿਗਾਰ ਕੱਢਣ ਵਾਲੇ।
ਹੁਤੇ ਦੀਨ ਰਹਿ ਨਿਤ ਅਨੁਸਾਰੀ ॥੨੩॥
ਸੋ ਖੰਡੇ ਕੀ ਪਾਹੁਲ ਲੈ ਕੈ।
ਸ਼ਸਤ੍ਰ ਆਪਣੇ ਸੰਗ ਸਜੈ ਕੈ।
ਸੋ ਪਤਿਸ਼ਾਹਨ ਕੋ ਪਤਿਸ਼ਾਹੂ।
ਗੁਰ ਪ੍ਰਤਾਪ ਤੇ ਬਦਹਿਂ ਨ ਕਾਹੂ[1] ॥੨੪॥ [1]ਕਿਸੇ ਨੂੰ ਬਿਦਦੇ ਨਹੀਂ।
ਜੋ ਬੋਲਹਿ ਕਟੁ ਬਾਕ ਅਲਪ ਹੀ[1]। [1]ਥੁਹੜਾ ਜਿਹਾ ਬੀ।
ਸ਼ਸਤ੍ਰ ਪ੍ਰਹਾਰਹਿਂ ਸ਼ੱਤ੍ਰੁ ਸੁ ਥਪਹੀ[1]। [1]ਠੱਪ ਦਿੰਦੇ ਹਨ।
ਖੰਡੇ ਕੀ ਪਾਹੁਲ ਮੈਂ ਸ਼ਕਤਿ[1]। [1]ਇਕ) ਖੰਡੇ ਦੀ ਪਾਹਲੁ ਦੀ ਸ਼ਕਤੀ।
ਪੁਨ ਹੋਵਹਿ ਸ਼ਸਤ੍ਰਨਿ ਸੰਜੁਗਤ[1] ॥੨੫॥ [1]ਦੂਜਾ) ਫਿਰ ਸ਼ਸਤ੍ਰਾਂ ਨਾਲ ਹੋਣਾ।
ਮਹਾਂ ਰੰਕ ਜੋ ਦੀਨ ਸਦਾਈ।
ਜੋਧਾ ਬਨਹਿ ਨ ਮਿਟਹਿਂ ਕਦਾਈ।
ਜਿਨ ਕੈ ਸੌਚ ਸ਼ਨਾਨ ਨ ਕੋਈ।
ਸੋ ਬਿੱਪ੍ਰਨ ਤੇ ਉੱਤਮ ਹੋਈ ॥੨੬॥
ਜਿਨ ਕੀ ਕੁਲ ਮੂਢਨਿ ਕੀ ਮਹਾਂ।
ਅੱਖਰ ਭੇਵ ਨ ਜਾਨਹਿਂ ਕਹਾਂ।
ਸੋ ਪੰਡਤਿ ਪਢਿ ਪਢਿ ਤਬਿ ਬਨੇ।
ਨਿਜ ਸਮਤਾ ਕਿਸ ਕੋ ਨਹਿ ਗਿਨੇਂ ॥੨੭॥
ਸਤਿਗੁਰ ਸ਼੍ਰੀ ਗੋਬਿੰਦ ਸਿੰਘ ਕਰੁਨਾ।
ਪਾਇ ਭਲੇ ਜੁਗ ਚਾਰੋ ਬਰਨਾ[1]। [1]ਚਹੁੰ ਵਰਣਾਂ ਨੇ ਭਲੀ ਪ੍ਰਕਾਰ ਕਲਜੁਗ ਵਿਚ ਪਾਈ ਗੁਰੂ ਜੀ ਦੀ ਕ੍ਰਿਪਾ।
ਇਮ ਗਾਦਰ[1] ਤੇ ਸ਼ੇਰ ਬਨਾਏ। [1]ਗਿੱਦੜ।
ਬਾਇਸ[1], ਹੰਸੁ ਚਾਲ ਸਿਖਰਾਏ ॥੨੮॥ [1]ਕਾਵਾਂ ਨੂੰ।
ਮਿਹਨਤ ਕਰਹਿਂ ਮਜੂਰੀ ਪਾਵਹਿਂ।
ਸੋ ਹਯ ਗਯ ਚਢਿ ਪੰਥ ਸਿਧਾਵਹਿਂ।
ਲੋਕ ਪ੍ਰਲੋਕ ਨ ਜਾਨਹਿਂ ਜੋਊ।
ਸੱਤਿਨਾਮ ਸਿਮਰੇ ਤਰਿ[1] ਸੋਊ ॥੨੯॥ [1]ਤਰ ਗਏ।
ਕੌਨ ਕੌਨ ਇਸ ਬਿਧਿ ਬਡਿਆਈ।

ਕਲਗੀਧਰ ਕੀ ਕਹਹਿਂ ਬਨਾਈ।
ਆਗੇ ਜਗ ਮਹਿਂ ਭਯੋ ਨ ਕੋਊ।
ਇਮ ਉਪਕਾਰ ਕਰਹਿ ਜਗ ਜੋਊ ॥ ੩੦ ॥
ਰਾਮ ਚੰਦ੍ਰ ਆਦਿਕ ਅਵਤਾਰ।
ਕਰੇ ਤਿਨਹੁਂ ਭੀ ਬਡ ਉਪਕਾਰ।
ਬਿਦਤਿ ਅਹੈਂ ਜਗ ਨਾਂਹਿ ਨ ਛਾਨੇ।
ਸੁਨਿ ਪਠਿ ਕਥਾ ਸੁਮਤਿ ਸਭਿ ਜਾਨੇਂ ॥ ੩੧ ॥
ਜਥਾ ਜੋਗ ਜੇ ਕਰਹਿਂ ਬਿਚਾਰਨ[1]।
ਇਨਹੁਂ ਸਾਰਖੇ[1] ਭੇ ਉਪਕਾਰਿ ਨ।
ਮੂਢ ਰੰਕ ਜੋ ਪੁਸ਼ਤਨ ਕੇਰੇ[1]।
ਜੁਗ ਲੋਕਨਿ ਸੁਖ ਤਿਨਹੁਂ ਘਨੇਰੇ ॥ ੩੨ ॥
ਜ਼ਾਹਰ ਮਹਾਂ ਜਗਤ ਮਹੁਂ ਸਾਰੇ।
ਧੰਨ ਧੰਨ ਗੁਰ ਪਰਮ ਉਦਾਰੇ।
ਜੋ ਮਹਿਮਾ ਲਖਿ ਪਰੇ ਨ ਸ਼ਰਨੀ।
ਹਿੰਦੂ ਜਨਮ ਨ ਲਖਿ ਗੁਰ ਕਰਨੀ ॥ ੩੩ ॥
ਹਿੰਦੂ ਧਰਮ ਕੋ ਰਾਖਨਿ ਕੀਨਾ।
ਰਾਜ ਤੇਜ ਤੁਰਕਨਿ ਕੋ ਛੀਨਾ।
ਅਸ ਮਹਿਮਾ ਕੋ ਜਾਨੈ ਜੋਇ ਨ।
ਅਸ ਕ੍ਰਿਤਘਨੀ ਤਿਨੈ ਸਮ ਕੋਇ ਨ† ॥ ੩੪ ॥
ਧੰਨ ਧੰਨ ਸਤਿਗੁਰ ਸੁਖਦਾਤੇ।
ਕਰਜੋ ਖਾਲਸਾ ਪ੍ਰਗਟ ਬਿਧਾਤੇ।
ਅਵਿਨੀ ਭਾਰ ਨਿਵਾਰਨ ਕਾਰਨ।
ਰਚਜੋ ਬੈਰ ਤੁਰਕਨਿ ਸੰਗ ਦਾਰੁਨ ॥ ੩੫ ॥
ਗਿਰਪਤਿ ਸੰਗ ਬ੍ਰਿਧਾਯਹੁ ਝੇਰੇ।
ਜਿਸ ਤੇ ਆਨਹਿਂ ਤੁਰਕ ਘਨੇਰੇ।

[1]ਵਿਚਾਰ ਕਰੀਏ ਤਾਂ।
[1]ਭਾਵ ਕਲਗੀਧਰ ਜੀ ਵਰਗੇ।
[1]ਪਹਾੜੀਆਂ ਦੇ।
†ਇਸ ਖਜਾਲ ਨੂੰ ਕਵੀ ਜੀ ਨੇ ਬਾਲਮੀਕ ਰਾਮਾਯਣ ਦੇ ਅਨੁਵਾਦ ਵਿਚ ਬੀ ਦਿਤਾ ਹੈ:- ਸੋਰਠਾ: ਹਿੰਦੁ ਜਨਮ ਹੁਇ ਜੌਨ ਗੁਰ ਉਪਕਾਰ ਨ ਲਖਿ ਭਜੈ। ਅਧਮ ਕ੍ਰਿਤਘਨੀ ਕੌਨ ਤਿਸ ਤੇ ਪਰੇ ਬਿਚਾਰੀਏ ॥ ।ਲੰਕਾ ਕਾਂਡ, ਸ:੧

-ਜਯੋਂ ਜਯੋਂ ਆਵਹਿਂ ਤਯੋਂ ਤਯੋਂ ਘਾਵਹਿਂ-।
ਇਹੀ ਬਯੋਂਤ ਸਤਿਗੁਰੂ ਬਨਾਵਹਿਂ ॥੩੬॥
ਭੀਮਚੰਦ ਆਦਿਕ ਸਭਿ ਰਾਜੇ।
ਮਿਲਯੋ ਨ ਗੁਰ ਸਮ, ਕਰਹਿਂ ਕੁਕਾਜੇ।
ਗੁਰ ਮਾਯਾ ਸੋ ਪ੍ਰੇਰਨ ਕਰੇ।
ਤੁਰਕ ਸ਼ਰਨਿ ਪਹੁੰਚਨਿ ਚਿਤ ਧਰੇ ॥੩੭॥
ਨਿਤ ਪੁਕਾਰ ਪਰਜਾ ਕੀ ਸੁਨੈਂ।
ਮਿਲਿ ਮਿਲਿ ਰਾਜੇ ਜਤਨਨਿ ਗੁਨੈ।
[1] 'ਦਿੱਲੀ ਚਲਹਿਂ ਕਹਹਿਂ ਅਹਿਵਾਲ।
ਸੁਨਿ ਕਰਿ ਸੂਬਾ ਰਿਸਹਿ ਬਿਸਾਲ ॥੩੮॥
-ਇਕ ਉਮਰਾਵ ਪੈਂਡਖਾਂ ਮਾਰਾ।
ਦੀਨਬੇਗ ਘਾਯਲ ਕਰਿ ਡਾਰਾ।
ਸੈਨਾ ਦੀਰਘ ਮਾਰਿ ਪਲਾਈ।
ਕਿਮ ਹਮਰੋ ਦਲ ਠਹਿਰ ਸਕਾਈ ॥੩੯॥
ਸ਼ਾਹੁ ਚਢ੍ਯੋ ਗਾ ਦੱਖਣ ਬਿਖੈ-।
ਇਹ ਸੂਬਾ ਸਗਰੀ ਬਿਧਿ ਲਿਖੈ।
ਹਮ ਭੀ ਅਪਨੇ ਸਚਿਵ ਪਠਾਵਹਿਂ।
ਗੁਰ ਜਬਰੀ ਕੋ ਸਰਬ ਸੁਨਾਵਹਿਂ ॥੪੦॥
ਰਿਸਹਿ ਸ਼ਾਹੁ ਸੁਨਿ ਧੂਮ ਬਿਸਾਲਾ?
ਪੁਨ ਲਸ਼ਕਰ ਭੇਜਹਿ ਇਤ ਜਾਲਾ।
ਤਬਿ ਅਨੰਦਪੁਰਿ ਕੋ ਛੁਰਵਾਇ।
ਗੁਰ ਕੋ ਹਤਹਿਂ ਕਿ ਦੇਹਿਂ ਪਲਾਇ ॥੪੧॥
ਤਬਿ ਠਹਿਰੈਗੋ ਰਾਜ ਹਮਾਰਾ।'
ਇਸ ਪ੍ਰਕਾਰ ਗਿਰਪਤਿਨਿ ਬਿਚਾਰਾ।
ਭਏ ਤਯਾਰ ਦਿੱਲੀ ਕਹੁ ਜਾਨੇ।
ਲਈ ਉਪਾਇਨ ਮੋਲ ਮਹਾਨੇ ॥੪੨॥

[1] ਰਾਜੇ ਆਪੋ ਵਿਚ ਕਹਿੰਦੇ ਹਨ।

## ੧੧. [ਭੀਮ ਚੰਦ ਦੀ ਧਮਕੀ]

੧੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਇਸ ਬਿਧਿ ਦੁਖ ਤੇ ਮੰਤ੍ਰ[1] ਕੋ, ਕਰਤਿ ਮਿਲਤਿ ਗਿਰਰਾਜ[2]। [1]ਪਹਾੜੀਏ ਰਾਜੇ। [2]ਸਲਾਹ।
ਤਬਿ ਹੰਡੂਰੀਏ ਸੁਨਿ ਸਕਲ, ਕਰਨਿ ਪੁਕਾਰ ਕੁਕਾਜ[1] ॥੧॥
[1]ਖੋਟਾ ਕੰਮ (ਅਰਥਾਤ) ਪੁਕਾਰ ਕਰਨ ਦੀ ਸਲਾਹ ਸੁਣਕੇ।

ਚੌਪਈ:

ਚਢਿ ਕਰਿ ਆਇ ਮਿਲਜੋ ਤਿਹ ਕਾਲ।
ਭਾਖਯੋ ਮੁਖ ਤੇ ਸਭਿ ਅਹਿਵਾਲ।
'ਗੁਰ ਤੇ ਤ੍ਰਾਸ ਭਯੋ ਸਭਿ ਰਾਜੇ।
ਲੂਟ ਕੂਟ ਕਰਿ ਲੀਨਿ ਕੁਕਾਜੇ ॥੨॥
ਏਕ ਹੋਇ ਕਰਿ ਸੈਨ ਸਕੇਲੇ[1]। [1]ਸਾਰੇ ਰਾਜੇ ਇਕ ਹੋਕੇ ਜੇ ਸੈਨਾ ਇਕੱਠੀ ਕਰੀਏ।
ਤੀਨ ਲਾਖ ਗਿਨਤੀ ਹੁਇ ਮੇਲੇ।
ਕਹਾਂ ਗੁਰੂ ਢਿਗ ਸਿੰਘ ਇਤੇਕ।
ਜਿਸ ਤੇ ਰਹਿ ਮਵਾਸ ਗਹਿ ਟੇਕ[1] ॥੩॥ [1]ਆਸਰਾ ਫੜ ਕੇ।
ਘੇਰਹਿਂ ਚਹੁੰਦਿਸ਼ਿ ਤੇ ਕਰਿ ਡੇਰੇ।
ਨਹਿਂ ਅੰਤਰ ਕੁਛ ਜਮਾ ਘਨੇਰੇ[1]। [1]ਖਾਣ ਪੀਣ ਦੀਆਂ ਚੀਜ਼ਾਂ) ਅੰਦਰ ਕੁਛ ਜਮਾ ਨਹੀਂ ਹਨ।
ਕੇਤਿਕ ਦਿਨ ਮਹਿਂ ਵਹਿਰ ਨਿਕਾਰਹਿਂ।
ਨਾਂਹਿ ਤ ਹੇਲ ਘਾਲਿ[1] ਗਢ ਮਾਰਹਿਂ ॥੪॥ [1]ਹੱਲਾ ਕਰਕੇ।
ਜੇ ਐਸੇ ਹੀ ਕੁਛ ਬਨ ਜਾਇ।
ਰਹੈ ਮਵਾਸ ਮਾਰ ਨਹਿਂ ਖਾਇ।
ਤੌ ਹਜ਼ਰਤ ਕੇ ਪਾਸ ਪਧਾਰਨਿ।
ਜਥਾ ਜੋਗ ਹ੍ਵੈ ਕਰਹੁ ਬਿਚਾਰਨਿ ॥੫॥
ਤ੍ਰਿਪਤ ਭਏ ਨਹਿਂ ਲਰਿ ਕਰਿ ਕਬਿਹੂੰ[1]। [1]ਅਸੀਂ ਰੱਜ ਕੇ ਕਦੇ ਨਹੀਂ ਲੜੇ।
ਬਿਨਾ ਲਰੇ ਕਰਿ ਗਮਨਹੁ ਅਬਿਹੂੰ।
ਗ੍ਰਾਮ ਸੈਂਕਰੇ ਗੂਜਰ ਬਾਸਾ।
ਲਰਿਬੇ ਬਿਖੈ ਬਲੀ ਬਿਨ ਤ੍ਰਾਸਾ ॥੬॥
ਤਥਾ ਗ੍ਰਾਮ ਰੰਘਰ ਬਸਿ ਘਨੇ।
ਸਭਿ ਕੋ ਗੁਰ ਦਲ ਦੇ ਦੁਖ ਹਨੇ[1]। [1]ਦੁੱਖ ਦੇਕੇ ਗੁਰੂ ਦੇ ਦਲ ਨੇ ਮਾਰਿਆ ਹੈ।
ਤਿਨ ਸਭਿਹਿਨਿ ਕੋ ਲੇਹੁ ਬੁਲਾਈ।
ਹੋਇਂ ਹਜ਼ਾਰਹੁਂ ਮਿਲਿ ਇਕ ਥਾਂਈ ॥੭॥

ਸੈਨ ਸਮੇਤ ਕਟੋਚਿ[1] ਹਕਾਰਹੁ। — [1]ਕਟੋਚੀਆ।
ਜੰਮੂ ਤੇ ਬੁਲਾਇ ਸਤਿਕਾਰਹੁ।
ਨੂਰ ਪੁਰੇ ਕੋ ਰਾਜਾ ਆਵਹਿ।
ਮੰਡਸਪਤੀ[1], ਭੁਟੰਤੀ ਧਾਵਹਿ ॥ ੮ ॥ — [1]ਮੰਡੀ ਦਾ ਰਾਜਾ।
ਕੁੱਲੂ ਕੈਂਠਲ[1] ਭੂਪ ਗੁਲੇਰੀ। — [1]ਅਜ ਕਲ ਇਹ ਸ਼ਿਮਲੇ ਦੇ ਜ਼ਿਲੇ ਵਿੱਚ ਹੈ, ਕਯੋਂਥਲ ਇਸ ਦਾ ਪ੍ਰਸਿੱਧ ਨਾਮ ਹੈ।
ਆਇ ਦੜੇਲਨ ਪਤਿ ਚੰਦੇਰੀ।
ਸਿਰੀ ਨਗਰ[1] ਤੇ ਚਮੂੰ ਬਿਸਾਲਾ। — [1]ਗੜ੍ਹਵਾਲ ਦੀ ਰਾਜਧਾਨੀ।
ਨ੍ਰਿਪ ਬਿਸ਼ਹਰ[1] ਤੇ ਸੁਭਟ ਕਰਾਲਾ ॥ ੯ ॥ — [1]ਰਾਮਪੁਰ ਬੁਸ਼ਹਰ
ਸੈਨ ਸਹਿਤ ਡਢਵਾਰੀ ਆਵਹਿ।
ਸਭਿ ਸੋਂ ਲਿਖਹੁ -ਕਿ ਭੂਪ ਬੁਲਾਵਹਿਂ।
ਜੋ ਇਸ ਸਮੈਂ ਨ ਮਿਲਿ ਹੈ ਆਈ।
ਸੋ ਸਭਿ ਕੋ ਦੁਸ਼ਮਨ ਬਨ ਜਾਈ- ॥ ੧੦ ॥
ਕਰਿ ਉਦਜੋਗ[1] ਪ੍ਰਥਮ ਤੂੰ ਆਪ। — [1]ਉੱਦਮ।
ਪੁਨ ਸਭਿ ਮਿਲਹਿਂ ਬਿਲੋਕਿ ਪ੍ਰਤਾਪ।'
ਇਮ ਹੰਡੂਰੀਏ ਮਸਲਤ ਦੀਨੀ।
ਭੀਮਚੰਦ ਚਿਤਵਤਿ ਚਿਤ ਦੀਨੀ[1] ॥ ੧੧ ॥ — [1]ਚਿਤ ਦੇਕੇ ਚਿਤਵਨ ਲੱਗਾ।
'ਸੁਨਿ ਭ੍ਰਾਤਾ ! ਕਹਿਂ ਨੀਕੀ ਬਾਤਿ।
ਅਬਿ ਲੌ ਹਮ ਨ ਲਰੇ ਭਲਿ ਭਾਂਤਿ।
ਸਭਿ ਇਕ ਥਲ ਮਿਲਿ ਕਰਿ ਜੇ ਲਰਹਿਂ।
ਪੁਨ ਹਮ ਆਗੇ ਕੌਨ ਸੁ ਅਰਹਿ ॥ ੧੨ ॥
ਅਪਰਨਿ ਕੀ ਗਿਨਤੀ ਕਹੁ ਕਹਾਂ।
ਚਿੰਤਾ ਪਰਹਿ ਸ਼ਾਹੁ ਕੋ ਮਹਾਂ।
ਤਵ ਉੱਦਮ ਤੇ ਇਸ ਬਿਧਿ ਬਨੈ।
ਜੋ[1] ਨ ਮਿਲਹਿ ਅਬਿ ਤਿਹ ਸਭਿ ਹਨੈਂ ॥ ੧੩ ॥ — [1]ਜੇ (ਰਾਜਾ)।
ਇਹ ਡਰ ਸਭਿ ਕੋ ਲਿਖਹੁ ਪਠਾਵਹੁ।
-ਗੁਰ ਪਰ ਹ੍ਵੈ ਮੁਹਿੰਮ, ਚਢਿ ਆਵਹੁ।
ਨਾਂਹਿ ਤ ਸਭਿ ਕੋ ਹੈ ਦੁਖਦਾਈ।
ਲੇਹਿ ਖਾਲਸਾ ਰਾਜ ਛਿਨਾਈ ॥ ੧੪ ॥

ਮਿਲਿ ਕੈ ਲਰਹੁ ਬਚਜੋ ਜੇ ਚਾਹਤਿ।
ਨਤੁ ਕ੍ਰਿਖਿ ਲੂਟਹਿ ਗ੍ਰਾਮਨ ਦਾਹਤਿ[1]।
ਜਥਾ ਸ਼ਕਤਿ ਕਰਿ ਕਰਿ ਨਿਜ ਚਮੂੰ।
ਤੂਰਨ ਮਿਲਹੁ ਆਨਿ ਕਰਿ ਹਮੂੰ' ॥੧੫॥
ਦੋਨਹੁਂ ਨ੍ਰਿਪ ਮਸਲਤ ਕੋ ਧਰਿ ਕੈ।
ਲਿਖੇ ਪੱਤ੍ਰ ਸਭਿ ਸੋਂ ਹਿਤ ਕਰਿ ਕੈ।
ਦਲ ਆਰਾਸਤ ਅਪਨੋ ਕੀਨਾ[1]।
ਜੰਗ ਸਮਾਨ ਸਭਿਨਿ ਕੌ ਦੀਨਾ ॥੧੬॥
ਸੈਲਨਾਥ ਜੇਤਿਕ ਸੁਨਿ ਸਾਰੇ।
'ਭੀਮਚੰਦ ਨ੍ਰਿਪ ਬਡੋ ਹਕਾਰੇ।'
ਜੋਰਿ ਜੋਰਿ ਕਰਿ ਚਮੂੰ ਘਨੇਰੀ।
ਸਭਿ ਮਉਜੂਦ ਭਏ ਤਿਸ ਬੇਰੀ ॥੧੭॥
ਕਰਜੋ ਸਿਵਰ ਦੂਣ ਜੁ ਕਹਿਲੂਰ।
ਦੇਖਿ ਦੇਖਿ ਨ੍ਰਿਪ ਹੋਤਿ ਗ਼ਰੂਰ।
ਦਾਨ ਮਾਨ ਸਕਲਨਿ ਕੋ ਕਰਜੋ।
ਖਾਨ ਪਾਨ ਆਦਿਕ ਸੁਖ ਧਰਜੋ ॥੧੮॥
ਸੁਪਤਿ ਜਥਾ ਸੁਖ ਰਾਤਿ ਬਿਤਾਈ।
ਭਈ ਪ੍ਰਾਤ ਨਿਜ ਸਭਾ ਲਗਾਈ।
ਭੀਮ ਚੰਦ ਬਡ ਫਰਸ਼ ਕਰਾਏ।
ਸੈਲਨਾਥ ਸਗਰੇ ਤਬਿ ਆਏ ॥੧੯॥
ਖੜਗ ਸਿਪਰ ਸਰ ਧਨੁਖ ਕਰਾਲੇ।
ਅਪਨੇ ਅੰਗ ਸਜਾਇ ਬਿਸਾਲੇ।
ਪ੍ਰਥਮ ਹੰਡੂਰੀ ਅਰੁ ਜਸੁਵਾਲ।
ਗਰਬ ਕਟੋਚੀ ਆਇ ਉਤਾਲ ॥੨੦॥
ਨਾਮ ਘਮੰਡ ਚੰਦ ਤਿਸ ਕੇਰਾ।
ਬੈਠੇ ਸਭਾ ਬਿਖੈ ਨ੍ਰਿਪ ਹੇਰਾ।
ਜੰਮੂ ਨਾਥ ਆਦਿ ਸਭਿ ਆਏ।
ਭੀਮਚੰਦ ਸਨਮਾਨਿ ਬਿਠਾਏ ॥੨੧॥
ਗਨ ਰਾਜਨਿ ਕੀ ਸਭਾ ਮਝਾਰਾ।
ਕਹਿਲੂਰੀ ਮਹਿਪਾਲ ਉਚਾਰਾ।
'ਸਭਿ ਕੋ ਹਿਤ ਲਿਹੁ ਰਿਦੈ ਬਿਚਾਰੀ।
ਪ੍ਰਗਟਜੋ ਸ਼ੱਤ੍ਰੂ ਖਾਲਸਾ ਭਾਰੀ ॥੨੨॥

[1]ਸਾੜਕੇ।

[1]ਤਿਆਰ ਕੀਤਾ [ਫਾ:, ਆਰਾਸਤਹ]।

ਸ਼ਾਮ ਦਾਮ ਅਰੁ ਭੇਦ ਉਪਾਇ।
ਗੁਰੁ ਕੇ ਸੰਗ ਨ ਇਹੁ ਬਨਿ ਆਇ।
ਕਰੀ ਸ਼ਾਮ ਤਬਿ ਕਹੀ ਕਰਾਵੈ[1]।

[1]ਜੇ ਸ਼ਾਮ ਕਰਾਂਗੇ ਤਾਂ ਸਾਡੀਆਂ ਖੇਤੀਆਂ ਦੀ ਕਹੀ ਕਰਾਵੇਗਾ [ਸ਼ਾਮ = ਮਿੱਤ੍ਰਤਾ। ਦਾਮ = ਦਾਮ ਦੇਣਾ ਭਾਵ ਧਨ ਦੇਕੇ ਵਸ਼ ਕਰਨਾ। ਭੇਦ = ਫਰਕ ਪਾਉਣਾ, ਵੈਰੀ ਦੇ ਘਰ ਆਪੋ ਵਿਚ ਫੁੱਟ ਪਾਉਣੀ]।

ਖੇਤੀ ਵਹਿਰ ਨ ਪਾਕਨ ਪਾਵੈ ॥੨੩॥
ਦਾਮ ਦੇਹਿਂ ਪੁਨ ਲੂਟਹਿਂ ਗ੍ਰਾਮ[1]†।

[1]ਜੇ ਦਾਮ ਦੇਈਏ ਤਾਂ ਪਿੰਡ ਲੁੱਟਣਗੇ।

†ਇਹ ਰਾਜਾ ਦੂਸਰਿਆਂ ਨੂੰ ਉਕਸਾਉਣ ਲਈ ਝੂਠ ਬੋਲ ਰਿਹਾ ਹੈ। ਕਿਉਂਕਿ ਜਦੋਂ ਰਾਜੇ ਸੁਲਹ ਸਾਲਸੀ ਨਾਲ ਵਰਤਦੇ ਰਹੇ ਹਨ ਤਾਂ ਸਿੱਖ ਮੁੱਲ ਦੇਕੇ ਚਾਰੇ ਲੈਂਦੇ ਰਹੇ ਹਨ। ਦਾਮ ਰਾਜਿਆਂ ਕਦੇ ਦਿਤੇ ਹੀ ਨਹੀਂ।

ਸਭਿ ਦਿਸ਼ਿ ਪਾਈ ਧੂੰਮਨ ਧਾਮ।
ਭੇਦ ਨ ਬਨਹਿ ਗੁਰੂ ਸਿਖ ਅਹੈ[1]।

[1]ਭੇਦ ਤਾਂ ਬਣ ਨਹੀਂ ਆਉਣਾ (ਕਿਉਂਕਿ ਖਾਲਸੇ ਤੇ ਗੁਰੂ ਦਾ ਸੰਬੰਧ) ਗੁਰ ਸਿੱਖ ਦਾ ਹੈ।

ਜਿਸ ਕੋ ਨਾਮ ਸਿਮਰਤੇ ਰਹੈਂ[1] ॥੨੪॥

[1]ਜਿਸ ਦਾ ਨਾਮ ਜਪਦੇ ਰਹਿੰਦੇ ਹਨ ਉਸ ਨਾਲ ਕੀਕੂੰ ਫਟਣਗੇ।

ਇਹ ਬਿਖਾਦ ਕੁਛ ਮੋ ਕਹੁ ਨਾਂਹੀ[1]।

[1]ਦੁਖ ਕੁਛ ਮੈਂ (ਇਕੱਲੇ) ਨੂੰ ਨਹੀਂ।

ਸੰਸੈ ਸਭਿ ਕੈ ਰਾਜਨਿ ਮਾਂਹੀ।
ਦਿਨ ਪ੍ਰਤਿ ਵਧਹਿਂ ਪਾਹੁਲਾਂ ਲੇਤਿ।
ਆਠਹੁੰ ਜਾਮ ਲਰਨਿ ਸਨ ਹੇਤ ॥੨੫॥
ਅਬਿ ਉਪਾਵ ਸਭਿ ਤੇ ਹੁਇ ਆਵੈ।
ਮਿਲਹੁ ਲਰਹੁ ਗੁਰੁਪੁਰਾ ਛਿਨਾਵੈਂ।
ਰਾਖਜੋ ਚਹੈ ਮੇਲ ਸਭਿ ਰਾਜਨਿ।
ਕਰਹਿ ਸੁਧਾਰਨਿ ਅਪਨੇ ਕਾਜਨਿ ॥੨੬॥
ਸੋ ਅਬਿ ਚਲਹਿ ਅਨੰਦਪੁਰ ਲਰਿਬੇ।
ਪੁਨ ਸੁਖ ਸਾਥ ਰਾਜ ਨਿਜ ਕਰਿਬੇ।
ਜੋ ਮਿਟਿ ਰਹਹਿ[1] ਨ ਆਛੀ ਤਾਂਹਿ।

[1]ਜੋ ਰਾਜਾ ਹੁਣ ਪਿੱਛੇ ਹਟਿਆ ਰਹੇ।

ਰਿਪੁ ਸਭਿ ਕੋ, ਨਹਿਂ ਮੇਲੀ ਕਾਂਹਿ' ॥੨੭॥
ਸੁਨਤਿ ਕਟੋਚ ਹੰਡੂਰੀ ਕਹੈ।
'ਰਾਜੇ ਸਕਲ ਮਿਲੇ ਅਬਿ ਅਹੈਂ।
ਨਹਿਂ ਆਛੀ ਕਿਸ ਕੋ ਇਹ ਬਾਤ।
ਬਿਗਰਹਿਂ ਦੇਸ਼ ਰਾਜ ਦਿਨ ਰਾਤ ॥੨੮॥
ਹੋਤਿ ਪ੍ਰਾਤਿ ਕੇ ਕੂਚ ਕਰੀਜੈ।
ਘੇਰਾ ਆਨੰਦਪੁਰਿ ਕਰਿ ਲੀਜੈ।

ਬਸੈ ਅਪਰ ਥਲ, ਗੁਰੂ ਨਿਕਾਸਹੁ।
ਤਿਤਿਕ ਸਿੰਘ ਲਰਿ ਸਕਲ ਬਿਨਾਸਹੁ' ॥੨੯॥
ਕਹ੍ਯੋ ਕੇਸਰੀਚੰਦ ਸਭਿਨਿ ਮੈਂ।
'ਕੌਨ ਮੁਰੈਗੋ ਭ੍ਰਾਤਨਿ ਰਨ ਮੈਂ[1]।
ਤਨ ਮਨ ਧਨ ਕਰਿ ਸਗਲੇ ਲਰੈਂ।
ਧਰਹਿਂ ਅੱਗ੍ਰ ਪਗ, ਪਾਛ ਨ ਮੁਰੈਂ' ॥੩੦॥
ਇੱਤ੍ਯਾਦਿਕ ਕਹਿ ਸਭਿਹਿਨਿ ਮਾਨੀ।
ਉਠੀ ਸਭਾ ਗੇ ਨਿਜ ਨਿਜ ਥਾਨੀ।
ਲਰਨ ਸਮਾਜ ਤਯਾਰ ਤਬਿ ਕਰ੍ਯੋ।
ਪੈਦਲ ਅਸਵਾਰਨ ਦਲ ਜੁਰ੍ਯੋ ॥੩੧॥
ਗੁਲਕਾਂ ਗਨ ਬਰੂਦ ਬਹੁ ਦੇਤਿ।
ਨਿਜ ਨਿਜ ਮਿਸਲਨਿ ਬਨੇ ਸੁਚੇਤ।
ਸਗਰੀ ਰਾਤਿ ਕਰੀ ਸਭਿ ਤਯਾਰੀ।
ਨਿੰਦ੍ਰਾ ਅਲਪ ਬਿਲੋਚਨ ਧਾਰੀ ॥੩੨॥
ਭਈ ਪ੍ਰਾਤਿ ਆਲਸ ਕੋ ਟਾਰਾ।
ਭੀਮਚੰਦ ਬਜਵਾਇ ਨਗਾਰਾ।
ਕਰਿ ਸ਼ਨਾਨ ਬਸਤ੍ਰਨਿ ਕੋ ਪਾਏ।
ਖੜਗ ਸਿਪਰ ਅਪਨੇ ਅੰਗ ਲਾਏ ॥੩੩॥
ਚੜ੍ਹ ਗਜ ਪਰ ਲੇ ਰਾਜਨਿ ਸੰਗ।
ਸਭਿ ਕੇ ਦੁੰਦਭਿ ਬਜੇ ਉਤੰਗ।
ਇਕ ਦੁਇ ਕੋਸ ਚਲੇ ਤਬਿ ਆਯੋ।
ਵਹਿਰ ਨਿਕਸ ਕਰਿ ਸਿਵਰ ਲਗਾਯੋ ॥੩੪॥
ਮਿਲਿ ਰਾਜੇ ਗਨ ਪੱਤ੍ਰ ਲਿਖਾਯੋ।
ਦੂਤ ਹਾਥ ਤਤਕਾਲ ਪਠਾਯੋ।
ਆਗੇ ਸਤਿਗੁਰ ਸੁਨਿ ਸੁਧ ਸਾਰੀ।
ਕਰੀ ਜੁੱਧ ਕੀ ਸਭਿ ਬਿਧਿ ਤਯਾਰੀ ॥੩੫॥
ਬੈਠੇ ਹੁਤੇ ਦਿਵਾਨ ਮਝਾਰਾ।

[1]ਭਾਈਆਂ ਦੇ ਜੰਗ ਵਿਚੋਂ।

ਪਾਸ ਖਾਲਸਾ ਸ਼ੋਭ ਉਦਾਰਾ।
ਪਹੁੰਚਜੋ ਪੱਤ੍ਰ ਖੁਲਾਇ ਪਠਾਯੋ।
ਧੁਨਿ ਉਚੀ ਤੇ ਸਭਿਨਿ ਸੁਨਾਯੋ ॥੩੬॥
'ਸੁਨੋ ਗੁਰੂ ਜੀ ! ਥਾਨ ਹਮਾਰਾ।
ਜਹਿਂ ਅਨੰਦਪੁਰਿ ਬਸਜੋ ਤੁਮਾਰਾ।
ਸ਼੍ਰੀ ਗੁਰ ਤੇਗ ਬਹਾਦਰ ਲੀਨੰ।
ਹਮ ਕੋ ਕਈ ਬੇਰ ਧਨ ਦੀਨੰ[†] ॥੩੭॥

[†]ਮਾਖੋਵਾਲ ਦਾ ਥੇਹ ਧਨ ਦੇਕੇ ਖਰੀਦਿਆ ਸੀ ਨਾਵੇਂ ਗੁਰੂ ਜੀ ਨੇ। ਬਾਰ ਬਾਰ ਧਨ ਦੇਣ ਦਾ ਕਿਤੇ ਜ਼ਿਕਰ ਨਹੀਂ, ਰਾਜਾ ਐਵੇਂ ਫਹੁ ਮਾਰ ਰਿਹਾ ਹੈ। ਇਹੋ ਰਾਜੇ ਦੀ ਝੂਠੀ ਮੰਗ ਭੰਗਾਣੀ ਜੁੱਧ ਜਿੱਤਣ ਦੇ ਬਾਦ ਦੂਰ ਕੀਤੀ ਸੀ। ਦੇਖੋ ਟੂਕ ਰੁਤ ੨ ਅੰਸੂ ੩੩ ਦੇ ਸ਼ੁਰੂ ਦੀ।

ਜਬਿ ਕੋ ਬਾਸ ਆਪ ਨੇ ਕਰਜੋ।
ਤਬਿ ਕੋ ਦਯੋ ਨ, ਕਜਾ ਮਨ ਧਰਜੋ।
ਅਬਹਿ ਆਪਨੋ ਪੰਥ ਉਪਾਯੋ।
ਹਥਜਾਰਨ ਕੌ ਹਾਥ ਗਹਾਯੋ ॥੩੮॥
ਲੂਟ ਕੂਟ ਕਰਿ ਦੂਣ ਉਜਾਰੀ।
ਲਰਨਿ ਮਰਨਿ ਨਿਤ ਧੂਮ ਉਤਾਰੀ।
ਅਬਿ ਲੌਂ ਮੈਂ ਕੀਨਸਿ ਬਹੁ ਟਾਰਾ।
ਦੇਨਿ ਰਹਜੋ ਧਨ, ਦੇਸ਼ ਉਜਾਰਾ[1] ॥੩੯॥ [1]ਧਨ ਦੇਣਾ ਤਾਂ ਕਿਤੇ ਰਿਹਾ ਸਗੋਂ ਦੇਸ਼ ਉਜਾੜ ਦਿਤਾ।
ਕੇਤਿਕ ਹਮਰੇ ਸੁਭਟ ਖਪਾਏ।
ਕਿਤਿਕ ਪਰੇ ਘਾਯਲ ਦੁਖ ਪਾਏ।
ਅਬਿ ਜੇ ਕਰਿ ਰਸ ਰਾਖਜੋ ਚਾਹਤਿ।
ਬਸਨ ਅਨੰਦਪੁਰਿ ਬਿਖੈ ਉਮਾਹਤਿ ॥੪੦॥
ਦਯਾ ਕਰਹੁ ਦੀਜੈ ਸਭਿ ਦਾਮੂ।
ਬਸਹੁ ਆਪ ਬਿਗਰਹਿ ਨਹਿਂ ਕਾਮੂ।
ਨਾਂਹਿ ਤ ਕ੍ਰੁੱਧ ਵਧਜੋ ਹੁਇ ਜੁੱਧ।
ਹਿਰਦੈ ਸੁੱਧ ਵਿਚਾਰਹੁ ਬੁੱਧਿ ॥੪੧॥
ਉਤ ਤੁਰਕਨਿ ਸਨ ਬੈਰ ਤੁਮਾਰਾ।
ਇਤ ਹਮ ਸਾਥ ਵਧੀ ਬਹੁ ਰਾਰਾ।
ਦੋਨਹੁਂ ਦਿਸ਼ਿ ਤੇ ਦਲ ਉਮਡਾਵੈ।
ਸਭਿ ਜਗ ਸੁਭਟ[1] ਤੁਮਹੁਂ ਪਰ ਧਾਵੈਂ ॥੪੨॥ [1]ਸਾਰੇ ਜਗਤ ਦੇ ਸੂਰਮੇਂ।
ਪਰਹਿ ਭੀਰ, ਨਹਿਂ ਕੁਛ ਬਨਿ ਆਵੈ।

ਘੇਰੇ ਜਾਹੁ ਨ ਨਿਕਸਨਿ ਪਾਵੈਂ।
ਯਾਂ ਤੇ ਦੀਜਹਿ ਦੌਲਤ ਅਬੈ।
ਆਗੈ ਪੰਥ' ਬਰਜ ਰਖਿ ਸਬੈ ॥੪੩॥

'ਅਗੋਂ ਲਈ (ਖਾਲਸੇ) ਪੰਥ ਨੂੰ।

ਤਜਹੁ ਜੰਗ ਕੀ ਰੀਤਿ ਭਯਾਨਾ।
ਜਿਸ ਮਹਿਂ ਨਿੱਤ ਬਜਾਧ ਬਿਧਿ ਨਾਨਾ।
ਅਪਨੇ ਪਿਤ ਸਮਾਨ ਬਨ ਰਹੀਐ।
ਸੰਗਤਿ ਤੇ ਅਕੋਰ ਗਨ ਲਹੀਐ ॥੪੪॥
ਹਮ ਕੋ ਦਰਬ ਬਰਖ ਪ੍ਰਤਿ ਦੀਜੈ।
ਹੁਇ ਸੁਖਵਾਸੀ ਸਮਾ ਬਿਤੀਜੈ।
ਨਾਂਹਿ ਤ ਛੋਡਹੁ ਭੂਮਿ ਹਮਾਰੀ।
ਗਮਨ ਕਰਹੁ ਜਹਿਂ ਇੱਛ ਤੁਮਾਰੀ ॥੪੫॥
ਅਬਿ ਪਹੁੰਚਯੋ ਮੈਂ ਨਿਕਟ ਤੁਮਾਰੇ।
ਚਮੂੰ ਸਮੂਹ ਮਿਲੇ ਨ੍ਰਿਪ ਸਾਰੇ।
ਛੀਨ ਸਕਲ ਕਢਿ ਦੈ ਹੌਂ ਬਾਹਰ।
ਬਿਨਾ ਬਿਲੰਬ ਜਾਨੀਅਹਿ ਜ਼ਾਹਰ' ॥੪੬॥
ਇਮ ਰਾਜਨਿ ਕੋ ਲਿਖਾ ਸੁਨਾਯੋ।
ਸਤਿਗੁਰ ਰਿਦੈ ਕ੍ਰੋਧ ਬਿਰਧਾਯੋ।
ਉੱਤਰ ਲਿਖਿਬੇ ਸਭਿਨਿ ਸੁਨਾਵਨਿ।
ਧੁਨਿ ਊਚੀ ਪ੍ਰਭੁ ਕੀਨਿ ਬਤਾਵਨ ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤਰਥ ਰੁਤੇ 'ਜੰਗ ਸਮਾਜ' ਪ੍ਰਸੰਗ ਬਰਨਨੰ ਨਾਮ ਏਕਾਦਸ਼ਮੋਂ ਅੰਸੂ ॥੧੧॥

ਹੈ[1]।
ਤਥਾ ਥਿਰੰਤਿ ਖਾਲਸਾ, ਚਹੰਤਿ ਚੀਤ ਜੀਤ ਹੈ[1] ॥੩੬॥

[1]ਤਿਵੇਂ ਚਿੱਤ ਵਿਚ ਖਾਲਸਾ ਜੀਤ ਨੂੰ ਚਾਹੁੰਦਾ ਹੋਯਾ ਰੁਕ ਗਿਆ।

ਰਿਪੂਨਿ ਕਾਟਿ ਸੈਂਕਰੇ, ਸਰੀਰ ਘਾਇ ਖਾਇ ਕੈ।
ਮੁਰੇ ਬਹੋਰ ਬੀਰ ਸਿੰਘ[1], ਸ਼੍ਰੀ ਫਤੇ ਸੁ ਪਾਇ ਕੈ।

[1]ਸੂਰਮੇ ਸਿੰਘ।

ਸਨੇ ਸਨੇ ਹਟੰਤਿ, ਘਾਇਲਾਨ[1] ਕੋ ਸੰਭਾਰ ਕੈ।

[1]ਜ਼ਖਮੀਆਂ।

ਥਿਰੇ ਸਥਾਨ ਆਪਨੇ, ਸਮੂਹ ਧੀਰ ਧਾਰਿ ਕੈ ॥੩੭॥
ਤੁਫੰਗ ਸੰਗ ਅੰਗ ਬਾਹੁ, ਭੰਗਿ ਕੈ ਬਿਸਾਲ ਹੀ।
ਕਈ ਹਜ਼ਾਰ ਓਰੜੇ, ਅਨੇਕ ਹੇਲ ਘਾਲ ਹੀ।
ਖਰੇ ਕਰੇ ਸੁਦੂਰ ਹੀ, ਪ੍ਰਹਾਰ ਗੋਰਿਯਾਂਨ ਕੋ[1]।

[1]ਗੋਲੀਆਂ ਚਲਾਕੇ।

ਸਮੀਪ ਹੋਇ ਪਾਇਂ ਨਾ[1], ਪ੍ਰਹਾਰਯੋ ਪ੍ਰਹਾਨਿ ਕੋ[2] ॥੩੮॥

[1]ਵੈਰੀ) ਨੇੜੇ ਨਹੀਂ ਢੱਕ ਸਕਦੇ। [2]ਮਾਰਨ ਵਾਲਿਆਂ ਨੂੰ ਮਾਰਦੇ ਹਨ (ਸਿੰਘ)। ਪਰ ਜਾਪਦਾ ਹੈ ਕਿ ਸ਼ੁੱਧ ਪਾਠ ਸੀ 'ਪਹਾਰੀਏ ਪ੍ਰਹਾਨ ਕੋ' = ਪਹਾੜੀਏ ਮਾਰਨ ਲਈ ਨੇੜੇ ਹੋਣਾ ਨਹੀਂ ਪਾਉਂਦੇ।

ਮਚਯੋ ਸੁ ਜੁੱਧ ਕ੍ਰੱਧ ਕੈ, ਤੁਫੰਗ ਸੰਗ ਘਾਇਹੀ।
ਮਰੇ ਪਰੇ ਅਨੇਕ ਹੀ, ਲਹੂ ਪ੍ਰਵਾਹ ਜਾਇਹੀ।
ਸੁ ਭੂਤ ਪ੍ਰੇਤ ਜੋਗਨੀ, ਸ਼੍ਰਿੰਗਨ ਮਾਸ ਖਾਵਤੇ।
ਪੁਕਾਰ ਕਾਕ ਕੰਕਰੀ, ਕਰਾਲ ਹੀ ਸੁਨਾਵਤੇ ॥੩੯॥
ਤੁਰੰਗ ਅੰਗ ਭੰਗ ਤੇ, ਕਿਤੇਕ ਛੂਛ ਡੋਲਿਤੇ।
ਕਟੇ ਸਰੀਰ ਹਾਥ ਪਾਇ, ਕੋਇ ਦੀਨ ਬੋਲਤੇ।

ਬਿਹਾਲ ਹ੍ਵੈ ਬਿਸਾਲ ਹੀ, ਕਰਾਲ ਬੀਚ ਖੇਤ ਕੇ।
ਕਰਾਹਤੇ ਪੁਕਾਰਤੇ, ਮਰੰਤਿ ਸ੍ਵਾਮਿ ਹੇਤੁ ਕੇ[1] ॥੪੦॥ [1]ਸ੍ਵਾਮੀ ਵਾਸਤੇ।

ਲਰੰਤਿ ਏਵ ਰੀਤ ਸੌਂ[1], ਪ੍ਰਕਾਸ਼ ਮੰਦ ਹੋਇਓ। [1]ਇਉਂ ਲੜਦਿਆਂ।
ਪ੍ਰਗੋਪ[1] ਮਾਰਤੰਡ ਭਾ, ਭਯਾਨ ਸੰਝ ਸੋਇਓ[2]। [1]ਛੁਪ ਗਿਆ। [2]ਭਿਆਨਕ ਸੰਝ ਹੋ ਆਈ।
ਫਿਰੰਤਿ ਰੁੱਦ੍ਰ ਰੁੱਦ੍ਰ ਬੇਖ[1], ਸੰਗ ਲੇ ਗਣਾਨਿ ਕੋ। [1]ਸ਼ਿਵ ਭਿਆਨਕ ਰੂਪ ਵਿਚ ਫਿਰਦਾ ਹੈ।
ਟਿਕੇ ਸਮੂਹ ਸੂਰਮੇ, ਸਥਾਨ ਮੋਰਚਾਨ ਕੋ ॥੪੧॥

ਫਿਰੇ ਸੁ ਆਪ ਆਪ ਕੋ, ਸੰਭਾਲ ਘਾਇਲਾਨ ਕੋ।
ਬਿਲੋਕਿ ਭੀਮਚੰਦ, ਬ੍ਰਿੰਦ ਬੀਰ ਮ੍ਰਿਤਕਾਨ ਕੋ[1]। [1]ਮਾਰਿਆਂ ਗਿਆਂ ਨੂੰ।
ਸਚਿੰਤ ਸ਼ੋਕ ਧਾਰਤੋ, ਕਹੈ ਨ ਕਾਂਹੁ ਪਾਸ ਹੀ।
-ਲਰੈਂ ਜੁ ਏਵ ਨੀਤ ਹੀ, ਨ ਜੀਤ ਹੋਤਿ ਆਸ ਹੀ- ॥੪੨॥

ਕਰੇ ਇਕੱਤ੍ਰ ਆਨਿ ਕੈ, ਅੰਬਾਰ ਦੀਹ ਲਾਗਿਓ।
ਮੰਗਾਇ ਕਾਸ਼ਟਾਨ, ਤਾਤਕਾਲ ਦੀਨ ਦਾਗਿਓ।
ਬਿਸ਼ਾਲ ਸ਼ੋਕ ਧਾਰਿ ਕੈ, ਸਚਿੰਤ ਰਾਤ ਹੋਇ ਕੈ।
ਕਛੂਕ ਖਾਨ ਪਾਨ ਕੋ, ਰਹਜੋ ਪ੍ਰਯੰਕ ਸੋਇ ਕੈ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਜੰਗ ਪ੍ਰਸੰਗ' ਬਰਨਨੰ ਨਾਮ ਅਸ਼ਟ ਦਸਮੋ ਅੰਸੂ ॥੧੮॥

## ੧੯. [ਜੰਗ-ਜਾਰੀ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਸ੍ਰੀ ਅਜੀਤ ਸਿੰਘ ਜੀਤ ਲੇ, ਘਾਯਲ ਸਕਲ ਸੰਭਾਲਿ।
ਪਿਤ ਸਮੀਪ ਆਵਤਿ ਭਏ, ਭਨਜੋਂ ਜੰਗ ਅਹਿਵਾਲ ॥੧॥

ਚੌਪਈ:

ਉਦੇ ਸਿੰਘ ਆਲਮ ਸਿੰਘ ਦੋਊ।
ਕੁਛਕ ਘਾਇ ਖੈ ਕੇ ਤਨ ਸੋਊ[1]। [1]ਤਿਨ੍ਹਾਂ ਦੇ ਸਰੀਰਾਂ ਨੂੰ ਕੁਝ ਜ਼ਖਮ ਲਗੇ।
ਅਪਰ ਸਿੰਘ ਕੇਤਿਕ ਮਰਿ ਗਏ।
ਸੁਰਪਰਿ ਬਸੇ ਭੋਗ ਸੁਖ ਲਏ ॥੨॥
ਪਹੁੰਚੇ ਗੁਰ ਸੁਤ ਸੰਗ ਹਜ਼ੂਰ।
ਸ਼੍ਰੋਨਤ ਲਿਪਤ ਭਯੇ ਪਟ ਸੂਰ[1]। [1]ਸੂਰਮਿਆਂ ਦੇ।
ਆਲਮ ਸਿੰਘ ਭਨਜੋਂ ਅਹਿਵਾਲਾ।
'ਪ੍ਰਭੁ ਜੀ! ਸੰਘਰ ਭਯੋ ਬਿਸਾਲਾ ॥੩॥
ਸ੍ਰੀ ਅਜੀਤ ਸਿੰਘ ਕਰਜੋ ਘਮੰਡ[1]। [1]ਭਾਵ ਘਮਸਾਨ ਵਾਲਾ ਜੰਗ।
ਬਾਨ ਪ੍ਰਚੰਡ ਸੁ ਤੂਰਨ ਛੰਡਿ[1]। [1]ਛੇਤੀ ਛੇਤੀ ਚਲਾਕੇ।
ਬਿਚਰਤਿ ਸ਼ੱਤ੍ਰਨਿ ਮਹਿਂ ਧਰਿ ਧੀਰਜ।
ਹਤੇ ਬਹੁਤ ਕਰਿ ਕਰਿ ਨਿਜ ਬੀਰਜ[1] ॥੪॥ [1]ਆਪਣਾ ਬਲ ਲਾ ਲਾ ਕੇ।
ਲਗੀ ਤੁਫੰਗ ਤੁਰੰਗਮ ਗਿਰਜੋ।
ਉਤਰਜੋ ਹੁਇ ਸੁਚੇਤ ਤਰ ਖਰਜੋ।
ਪਹੁੰਚਿ ਦਾਸ ਨੇ ਦੂਸਰ ਦੀਨ।
ਭਏ ਅਰੋਹਨ ਜੁੱਧ ਪ੍ਰਬੀਨ ॥੫॥
ਤੁਮ ਪ੍ਰਤਾਪ ਬਲ ਤੇ ਬਹੁ ਸਿੰਘ।
ਘਨੇ ਮਾਰਿ ਮ੍ਰਿਗ ਰਿਪੁ ਬਨ ਸਿੰਘ।
ਘਾਇਲ ਆਜ ਭਯੇ ਬਹੁਤੇਰੇ।
ਖੜਗ ਪ੍ਰਹਾਰ ਪ੍ਰਹਾਰ[1] ਘਨੇਰੇ ॥੬॥ [1]ਤਲਵਾਰ ਦੇ ਵਾਰ ਮਾਰ ਮਾਰਕੇ।
ਐਸੀ ਕਟਾ ਭਈ ਅਜ ਹੇਰਤਿ।
ਜਿਮ ਖਾਤੀ ਬਡ ਬਨ ਕੋ ਗੇਰਤਿ।
ਸ਼੍ਰਮਤਿ ਸਿੰਘ ਘਾਇਲ ਗਨ ਲਖੀਅਹਿ।
ਕ੍ਰਿਪਾ ਦ੍ਰਿਸ਼ਟਿ ਇਨ ਕੀ ਦਿਸ਼ ਪਿਖੀਅਹਿ ॥੭॥

ਸਾਲਪੱਤ੍ਰ ਸਭਿ ਕੋ ਬਖਸ਼ੀਜੈ।
ਪੀਰ ਸਰੀਰ ਦੂਰ ਕਰਿ ਦੀਜੈ।
ਹੋਤਿ ਪ੍ਰਾਤਿ ਲਗਿ ਮੇਲਉ ਘਾਉ[1]।
ਉਠਹਿਂ ਲਰਹਿਂ ਕਰਿ ਕਰਿ ਚਿਤ ਚਾਉ ॥੮॥

[1]ਜ਼ਖਮ ਮੇਲ ਦਿਓ।

ਰਾਵਰਿ ਬਲ ਅਲੰਬ ਕੋ ਪਾਈ।
ਗਿਰਨਰ ਦਿਨਪ੍ਰਤਿ ਦੇਹਿਂ ਖਪਾਈ।'
ਸੁਨਿ ਸਤਿਗੁਰ ਸਭਿ ਦੇਖਨਿ ਕਰੇ।
ਉਦੇ ਸਿੰਘ ਦਿਸ਼ਿ ਸਨਮੁਖ ਖਰੇ ॥੯॥
ਸਾਲਪੱਤ੍ਰ ਲੇ ਸਭਿ ਤਨ ਲਾਇਵ।
ਮਿਲੇ ਘਾਵ ਸੁਖ ਲਹਿ ਸਭਿ ਕੋਈ ॥੧੦॥
ਬਰਤੀ ਦੇਗ ਤਿਹਾਵਲ ਘਨੋ।
ਖਾਇ ਅਸਨ ਬਹੁ ਸ੍ਵਾਦਨ ਸਨੋ।
ਲੇ ਗੁਰ ਖੁਸ਼ੀ ਸਕਲ ਪਰਿ ਸੋਏ।
ਜਿਤਿਕ ਮੋਰਚੇ ਮਹਿਂ ਥਿਰ ਹੋਏ ॥੧੧॥
ਸਾਵਧਾਨ ਹ੍ਵੈ ਜਾਗਤਿ ਰਹੇ।
ਛੁਟਤਿ ਤੁਫੰਗ ਦੁਹਨ ਦਿਸ਼ਿ ਲਹੇ।
ਹੋਤਿ ਪ੍ਰਾਤਿ ਪੁਨ ਬਜੇ ਨਗਾਰੇ।
ਢੋਲਨਿ ਪਰ ਡੰਕੇ ਗਨ ਮਾਰੇ ॥੧੨॥
ਨੌਬਤ ਬਜਤਿ ਅਨੰਦਪੁਰ ਭਾਵਤਿ[1]।
ਸੂਰਨ ਕੈ ਉਤਸਾਹ ਬਧਾਵਤਿ।
ਭਰਿ ਭਰਿ ਫੂਕਨ ਸੰਖ ਬਜਾਏ।
ਦੁਹੁੰਦਿਸ਼ਿ ਆਪਨ ਬਿਖੈ ਸੁਨਾਏ ॥੧੩॥

[1]ਸੁਹਣੀ ਲੱਗਦੀ ਹੈ।

ਡਫ ਸ਼ਹਿਨਾਇ[1] ਬਜੈ ਕਰਨਾਈ[2]।
ਡੰਕ ਘਰਾਵਲ ਪਰ[1] ਠਣਕਾਈ।
ਆਸਾਵਾਰ ਰਬਾਬੀ ਗਾਵੈਂ।
ਰਾਗ ਰਾਗਨੀ ਤਾਨ ਬਸਾਵੈਂ ॥੧੪॥

[1]ਤੁਰਰੀ। [2]ਤੂਤੀਆਂ।
[1]ਡੰਕੇ ਘੜਿਆਲਾਂ ਪਰ।

ਹਿੰਦੁ ਧਰਮ ਕੋ ਗੁਰੂ ਅਲੰਬ।
ਦ੍ਵਾਰੇ[1] ਮੰਗਲ ਹੋਤਿ ਕਦੰਬ।
ਪਰੇ ਭੋਗ ਗੁਰ ਫਤੇ ਬੁਲਾਵੈਂ।
ਸੌਚ ਸ਼ਨਾਨਹਿ ਧਯਾਨ ਲਗਾਵੈਂ ॥੧੫॥

[1]ਗੁਰੂ) ਦੁਆਰੇ।

ਸੱਤਿਨਾਮ ਕੋ ਸਿਮਰਨ ਕਰੈਂ।
ਬ੍ਰਿੰਦ ਖਾਲਸਾ ਗੁਰਮਤਿ ਧਰੈ।
ਆਦਿ ਸੁਖਮਨੀ ਪਠਿ ਪਠਿ ਬਾਨੀ।
ਧੁਨਿ ਊਚੀ ਤੇ ਕਰਹਿਂ ਬਖਾਨੀ ॥੧੬॥
ਕਰਿ ਕੰਘਾ ਗਹਿ ਕੇਸ ਸੁਵਾਰੈਂ।
ਚੁਨਿ ਚੁਨਿ ਪਾਗ ਸੀਸ ਪਰ ਧਾਰੈਂ।
ਸੂਧੀ ਸ਼ਮਸ ਕਰਤਿ ਮੁਛ ਬੰਕੀ।
ਰਹਤਿ ਸਹਿਤ ਹ੍ਵੈਂ ਮਹਤ ਨਿਸ਼ੰਕੀ[1] ॥੧੭॥

[1]ਰਹਤਵਾਨ ਤੇ ਬੇਡਰ ਹਨ।

ਰਣ ਪ੍ਰਿਯ ਆਯੁਧ ਰਾਖਹਿਂ ਪਾਸ।
ਸਿਮਰਹਿਂ ਸੱਤਿਨਾਮ ਬਿੱਸ੍ਵਾਸ।
ਨਿਸਾ ਮੋਰਚਨਿ ਜਿਨਹੁਂ ਬਿਤਾਈ।
ਤਿਨ ਢਿਗ ਜਾਇ ਸੁ ਦੇਹਿਂ ਉਠਾਈ[1] ॥੧੮॥

[1]ਭਾਵ ਪਹਿਰਾ ਬਦਲਦਾ ਹੈ, ਜੋ ਰਾਤੀਂ ਮੋਰਚਿਆਂ ਵਿਚ ਜਾਗੇ ਉਹਨਾਂ ਦੀ ਥਾਂ ਨਵੇਂ ਜਾਂਦੇ ਹਨ, ਤੇ ਓਥੇ ਸਾਵਧਾਨ ਹੋ ਕੇ ਟਿਕਦੇ ਹਨ। ਰਾਤ ਵਾਲੇ ਆਰਾਮ ਲਈ ਡੇਰੇ ਆਂਵਦੇ ਹਨ ਤੇ।

ਥਿਰੇ ਆਪ ਹ੍ਵੈ ਕੈ ਸਵਧਾਨਾ।
ਸੋ ਉਠਿ ਕਰਿ ਹੈਂ ਸੌਚ ਸ਼ਨਾਨਾ।
ਸਤਿਗੁਰ ਕੋ ਪੁਨਿ ਦਰਸਹਿਂ ਜਾਈ।
ਕਰਹਿ ਸੁਨਾਵਨ ਬਾਤ ਲਰਾਈ ॥੧੯॥
ਕਿਸੂ ਦੇਸ਼ ਤੇ ਸੁਨਿ ਸੁਨਿ ਆਵੈਂ।
ਮਿਲੈਂ ਸਿੰਘ ਇਕ ਥਲ ਹੁਇ ਜਾਵੈਂ।
ਲੇ ਸਿੱਕਾ ਬਾਰੂਦ ਬਡੇਰੀ।
ਖਾਨ ਹੇਤੁ ਲੇ ਰਸਤ ਘਨੇਰੀ ॥੨੦॥
ਕਰਹਿਂ ਤਜਾਰ ਸੁਧ ਦੇਂ ਪਹੁੰਚਾਈ[1]।

[1]ਬਾਹਰੋਂ ਆਏ ਸਿੰਘ) ਅੰਦਰ ਖਬਰ ਪਹੁੰਚਵਾ ਦੇਂਦੇ ਹਨ (ਕਿ ਅਸੀਂ ਸਾਮਾਨ ਲੈਕੇ ਆਏ ਹਾਂ)।

ਨਿਕਸਿ ਖਾਲਸਾ ਪੁਰਿ ਸਮੁਦਾਈ[1]।

[1]ਇਧਰ) ਅਨੰਦਪੁਰ ਤੋਂ ਬਹੁਤ ਖਲਾਸਾ ਨਿਕਲਕੇ।

ਤਿਨ ਆਗਾ ਲੇ ਕਰਿ ਬਹੁ ਲਰੈਂ[1]।

[1]ਉਹਨਾਂ ਦੀ ਸੇਧ ਬੰਨ੍ਹਕੇ ਬਹੁਤ ਲੜਦੇ (ਅੱਗੇ ਵਧਦੇ ਹਨ)।

ਮਾਰਨ ਕਰਹਿਂ ਅੱਗ੍ਰ ਜੋ ਅਰੈਂ ॥੨੧॥
ਭੀਮਚੰਦ ਨ੍ਰਿਪ ਬ੍ਰਿੰਦ ਉਪਾਇ।
ਰਹੇ ਬਿਚਾਰਤਿ ਬਸ ਨ ਬਸਾਇ।
ਚਹੁੰਦਿਸ਼ਿ ਕਰਹਿ ਅਧਿਕ ਤਕਰਾਈ।
[1] 'ਰਹਹੁ ਸੁਚੇਤ ਪ੍ਰਵੇਸ਼ ਨ ਜਾਈ[2]

[1]ਭੀਮਚੰਦ ਹੁਕਮ ਦੇਂਦਾ ਹੈ ਕਿ। [2]ਹੋਰ ਬਾਹਰੋਂ ਆਏ ਸਿੱਖ

॥੨੨॥ — ਰਸਤ ਲੈਕੇ ਅਨੰਦਪੁਰ) ਵਿਚ ਨਾ ਜਾ ਵੜਨ।

ਦੁਇ ਸੈ ਕਬਹੁੰ ਤੀਨ ਸੈ ਚਢੈਂ।
ਦੇਹੁ ਤਿਲਾਵਾ ਦ੍ਰਿਢਤਾ ਬਧੈਂ[1]।'

[1]ਫਿਰ ਕੇ ਪਹਿਰਾ ਦਿਓ ਜੋ ਮਜ਼ਬੂਤੀ ਵਧੇ [ਅ: ਤਲਾਯਾ = ਉਹ ਫੌਜ ਜੋ ਸ਼ਹਿਰ ਯਾ ਲਸ਼ਕਰ ਦੇ ਗਿਰਦ ਫਿਰ ਕੇ ਪਹਿਰਾ ਦੇਵੇ]।

ਜਬਹਿ ਸ਼੍ਰਮਤਿ ਹੁਇ ਸ਼ੱਤ੍ਰੁ ਸਿਧਾਵੈਂ।
ਤਬਹਿ ਖਾਲਸਾ ਅੰਤਰ ਆਵੈ[1] ॥੨੩॥

[1]ਅਨੰਦ ਪੁਰ) ਆਂਵਦਾ ਹੈ।

ਥਕੇ ਲਾਇ ਬਲ ਬੁਧਿ ਕੋ ਰਾਜੇ।
ਨਹੀਂ ਬਿਗਾਰ ਸਕਹਿਂ ਗੁਰ ਕਾਜੇ।
ਚਲੈਂ ਤੁਫੰਗ ਮੋਰਚਨਿ ਮਾਂਹੀ।
ਆਗੇ ਬਧਨ ਦਏਂ ਰਿਪੁ ਨਾਂਹੀ ॥੨੪॥
ਪ੍ਰਥਮ ਥਿਰੇ ਜਹਿਂ ਥਾਨ ਪਹਾਰੀ।
ਤਹਿਂ ਹੀ ਰਹੇ ਮੋਰਚਨਿ ਧਾਰੀ।
ਸੀਸ ਉਕਾਸਹਿ ਊਪਰ ਜੋਇ।
ਗੁਲਕਾ ਤੇ ਫੋਰਤਿ ਹੈਂ ਸੋਇ ॥੨੫॥
ਯਾਂ ਤੇ ਰਹੇ ਦਬਕ ਤਰ ਨੀਚੇ[1]।

[1]ਹੇਠਾਂ ਹੀ ਹੇਠਾਂ।

ਖਨਹਿਂ ਮੋਰਚਾ ਅਵਨੀ ਬੀਚੇ।
ਖਾਨਪਾਨ ਤੇ ਸੰਕਟ ਪਾਵੈਂ।
ਨਹਿਂ ਉਕਸਹਿਂ ਆਵਹਿਂ ਨਹਿਂ ਜਾਵੈਂ ॥੨੬॥
ਸਗਰੇ ਬਾਸੁਰ ਦੁਖ ਕੋ ਭਰੈਂ।
ਇਤਹਿ ਸਿੰਘ ਸਭਿ ਸੁਖ ਸਨ ਫਿਰੈਂ।
ਪੁਰਿ ਤੇ ਦੂਰ ਦੂਰ ਰਿਪੁ ਰਾਖਹਿਂ।
ਲਰੈਂ ਜਾਇ ਜਬਿ ਹੁਇ ਅਭਿਲਾਖਹਿਂ ॥੨੭॥
ਹੋਤਿ ਮੋਰਚਨਿ ਬਿਖੈ ਲਰਾਈ।
ਕਬਿ ਕਬਿ ਭੇੜ ਪਰਹਿ ਸਮੁਦਾਈ।
ਇਕ ਦਿਨ ਪਰੀ ਰਾਤਿ ਅੰਧਜਾਰੀ।
ਨਹਿਂ ਸੁਝਤਿ ਹੈ ਭੁਜਾ ਪਸਾਰੀ[1] ॥੨੮॥

[1]ਹੱਥ ਪਸਾਰਿਆਂ ਦਿੱਸਦਾ ਨਹੀਂ।

ਮਿਲੇ ਸਿੰਘ ਆਪਸ ਮਹਿਂ ਤਬਿਹੂੰ।
ਮਸਲਤ ਕਰਤਿ ਭਏ ਇਮ ਸਭਿਹੂੰ।
'ਆਜ ਮੋਰਚਨਿ ਕਰੀਅਹਿ ਧਾਈ।
ਕਟਾ ਕਰਹੁ ਸ਼ੱਤ੍ਰੂ ਸਮੁਦਾਈ ॥੨੯॥

ਨਹੀਂ ਤੁਫੰਗ ਹਾਥ ਮੈਂ ਲੀਜੈ।
ਫੇਟੇ ਸ਼ਸਤ੍ਰਨਿ[1] ਸੰਗ ਲਰੀਜੈ।

[1]ਹਥ ਨਾਲ ਲੜਾਈ ਕਰਨ ਵਾਲੇ ਸ਼ਸਤ੍ਰ ਜੋ ਅੱਗੇ ਗਿਣਦੇ ਹਨ। ਦੇਖੋ ਰਾਸ ੭ ਅੰਸੂ ੪੮ ਦੇ ਅੰਕ ੬ ਦੇ 'ਫੇਟਨ' ਪਦ ਪੰਨਾ ੩੨੪੭ ਤੇ ਅੰਕ ੭ ਦਾ ਪ੍ਰਯਾਯ।

ਖੜਗ, ਸਿਪਰ ਗਹਿ, ਨੇਜ਼ੇ, ਭਾਲੇ।
ਸ਼ਕਤੀ, ਸਾਂਗ, ਕਟਾਰ ਕਰਾਲੇ ॥੩੦॥
ਪਰਹੁ ਅਚਾਨਕ ਕਰਹੁ ਘਮੰਡ[1]।
ਖੰਡ ਖੰਡ ਕਰਿ ਲਰਹੁ ਪ੍ਰਚੰਡ।'

[1]ਘਮਸਾਨ।

ਦਯਾ ਸਿੰਘ ਜੀ ਕਹ੍ਯੋ ਸੁਨਾਇ।
'ਗੁਰ ਕੀ ਆਇਸੁ ਭਈ ਨ ਕਾਇ ॥੩੧॥
ਬਿਨਾ ਕਹੇ ਤੇ ਰਣ ਘਮਸਾਨ।
ਮਿਲਿ ਕਰਿ ਕਿਮ ਚਾਹਹੁ ਬਲਵਾਨ!'
ਆਲਮ ਸਿੰਘ ਭਨ੍ਯੋਂ ਸਭਿ ਸੰਗ।
'ਪ੍ਰਭੁ ਕੋ ਆਸ਼ੈ ਕਰਿਬੇ ਜੰਗ ॥੩੨॥
ਕਤਲ ਮੋਰਚਾ ਕਰੀਅਹਿ ਧਾਇ।
ਭੀਮਚੰਦ ਮੂਰਖ ਪਛੁਤਾਇ।
ਆਨ ਪਰਹਿ ਗਰ ਸ਼ੱਤ੍ਰੁ ਬਿਸਾਲਾ[1]।
ਕਿਮ ਬੂਝਨਿ ਗੁਰ ਹੁਇ ਤਿਸਕਾਲਾ ॥੩੩॥

[1]ਜੇ ਸ਼ੱਤਰੂ ਬਹੁਤਾ ਗਲ ਆ ਪਵੇ।

ਸੁਖ ਪ੍ਰਯੰਕ ਪਰ ਹੁਇੰ ਪ੍ਰਭੁ ਥਿਰੇ।
ਅਬਿ ਤਿਨ ਕੋ ਨ ਬੂਝਿਬੇ ਕਰੈਂ।
ਦਯਾ ਸਿੰਘ ਗੁਰ ਕੇ ਸਿਖ ਭਾਰੇ।
ਇਨ ਤੇ ਆਗਜਾ ਲੇਹੁ ਸੁਖਾਰੇ' ॥੩੪॥
ਮੁਹਕਮ ਸਿੰਘ ਬੀਰ ਤਬਿ ਕਹ੍ਯੋ।
'ਇਹ ਆਸ਼ੈ ਨੀਕੇ ਮਨ ਲਹ੍ਯੋ।
ਦਯਾ ਸਿੰਘ ਜੀ! ਹੁਕਮ ਉਚਾਰੋ।
ਹਤਹਿ ਖਾਲਸਾ ਰਿਪੁਨ ਸੁਖਾਰੋ' ॥੩੫॥
ਉਦੇ ਸਿੰਘ ਤਬਿ ਬਾਕ ਬਖਾਨਾ।
'ਕਰਹੁ ਕਾਜ ਗੁਰ ਕੋ ਸਵਧਾਨਾ।
ਕ੍ਯੋਂ ਨ ਦਯਾ ਸਿੰਘ ਜੀ! ਕਹਿੰ ਐਸੇ।
ਜਿਸ ਤੇ ਫਤੇ ਖਾਲਸਾ ਲੈਸੇ' ॥੩੬॥
ਮਾਨ ਸਿੰਘ ਹੋਯਹੁ ਤਬਿ ਖਰੇ।

ਖੜਗ ਸਿਪਰ ਕਰ ਨੇਜਾ ਧਰੇ।
ਸੇਵਾ ਸਿੰਘ ਮਝੈਲ ਨਿਸੰਗ।
ਭਯੋ ਤਜਾਰ ਕਰਿਬੇ ਕਹੁ ਜੰਗ ॥੩੭॥
ਆਗੇ ਖਰੇ ਹੋਇ ਸਭਿ ਰਹੇ।
ਦਯਾ ਸਿੰਘ ਨਿਜ ਮੁਖ ਬਚ ਕਹੇ।
'ਜੇ ਸਭਿ ਕੀ ਅਭਿਲਾਖਾ ਐਸੇ।
ਹਤਹੁ ਪਹਾਰੀ ਭਟ ਗਨ ਤੈਸੇ ॥੩੮॥
ਮੈਂ ਭੀ ਗਮਨਹੁਂ ਸੰਗ ਤੁਮਾਰੇ।'
ਆਲਮ ਸਿੰਘ ਤਬਹਿ ਹਟਕਾਰੇ।
'ਇਹਾਂ ਥਿਰਹੁ ਹਮ ਹੀ ਚਲਿ ਜੈ ਹੈਂ।
ਤੁਮਰੇ ਬਾਕ ਫਤੇ ਰਣ ਲੈ ਹੈਂ' ॥੩੯॥
ਇਮ ਕਹਿ ਸੁਨਿ ਕਰਿ ਹੋਯਸਿ ਤਜਾਰੇ।
ਖੜਗ ਸਿਪਰ ਗਹਿ ਆਯੁਧ ਭਾਰੇ।
ਗੁਰੂ ਮਨਾਇ ਬੀਰ ਬਰ ਬਾਂਕੇ।
ਚਲੇ ਬ੍ਰਿੰਦ ਸ਼ੱਤ੍ਰੁਨਿ ਦਿਸ਼ਿ ਤਾਕੇ ॥੪੦॥
ਜਿਤ ਦਿਸ਼ਿ ਭੀਮਚੰਦ ਭਟ ਬ੍ਰਿੰਦ।
ਕਰੇ ਮੋਰਚਾ ਥਿਰੇ ਬਿਲੰਦ।
ਦਿਨ ਮਹਿਂ ਘਾਤ ਦੇਖਿ ਕਰਿ ਗਏ।
ਨਿਸਾ ਤਿਮਰ ਮਹਿਂ ਪ੍ਰਾਪਤਿ ਭਏ
॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਏਕ ਊਨਬਿੰਸਤੀ ਅੰਸੂ ॥੧੯॥

## ੨੦. [ਭਾਈ ਦਯਾ ਸਿੰਘ ਜੀ ਦੀ ਆਗਿਆ ਨਾਲ ਰਾਤੀਂ ਮੋਰਚਾ ਕਰਨਾ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੧

ਦੋਹਰਾ:

ਭੀਮਚੰਦ ਕੋ ਮੋਰਚਾ, ਸੁਭਟ ਬ੍ਰਿੰਦ ਜਿਸ ਮਾਂਹਿ।
ਤਿਤ ਦਿਸ਼ ਗਮਨਜੋ ਖਾਲਸਾ, ਹਿਤ ਮਾਰਨ ਉਤਸਾਹਿ ॥੧॥

ਰਸਾਵਲ ਛੰਦ:

ਗਏ ਸਿੰਘ ਬੀਰੰ। ਧਰੇ ਚਾਂਪ ਤੀਰੰ।
ਕਰਾਚੋਲ ਢਾਲੇ। ਕਿਨੂ ਲੈ ਸੰਭਾਲੇ ॥੨॥
ਸੁ ਨੇਜਾ ਉਭਾਰੇ। ਛੁਰੇ ਪੈ ਕਟਾਰੇ।
ਸਰੋਹੀ ਨਿਕਾਸੇ। ਦੁਧਾਰੇ ਪ੍ਰਕਾਸ਼ੇ ॥੩॥
ਮਹਾਂ ਸਾਵਧਾਨਾ। ਸਮੰ ਏਕ ਜ੍ਵਾਨਾ[1]। [1]ਇਕੋ ਜੇਹੇ ਜਵਾਨ।
ਬਲੀ ਬੀਰ ਬੰਕੇ। ਮੁਛੈਲੇ ਨਿਸ਼ੰਕੇ ॥੪॥
ਚਲਾਏ ਜੁਝਾਰੇ। ਇਕੈ ਮੇਲ ਵਾਰੇ[1]। [1]ਇੱਕੋ ਮੇਲ ਵਾਲੇ ਭਾਵ ਮਿੱਤ੍ਰ।
ਕਰੈਂ ਖਾਨ ਪਾਨਾ। ਇਕੈ ਥਾਨ ਵਾਨਾ[1] ॥੫॥ [1]ਇਕੋ ਥਾਨ ਖਾਣ ਪੀਣ ਵਾਲੇ।
ਹਟੈ ਕੌਨ ਪਾਛੇ। ਲਰੈਂ ਅੱਗ੍ਰ ਬਾਂਛੇ।
ਸੰਮਹੂੰ ਪਹਾਰੀ[1]। ਤੁਫੰਗੈਂ ਪ੍ਰਹਾਰੀ ॥੬॥ [1]ਬਹੁਤੇ ਪਹਾੜੀਆਂ ਨੂੰ।
ਕਛੂ ਨਾਦ ਸ਼੍ਰੋਤੰ[1]। ਲਖਜੋ ਘਾਤ ਹੋਤੰ। [1]ਕੁਛਕ ਆਵਾਜ਼ ਸੁਣੀ।
ਕਹਜੋ ਆਪ ਮਾਂਹੀ। 'ਇਤੈ ਕੌਨ ਆਹੀ? ॥੭॥
ਬਨੋ ਰੇ ਸੁਚੇਤੰ। ਤਜੋ ਨੀਂਦ ਹੇਤੰ[1]।' [1]ਨੀਂਦ ਦਾ ਪਿਆਰ ਛੱਡੋ।
ਸੁਨਜੋਂ ਜਾਨਿ ਲੀਨੇ। ਸਵਾਧਾਨ ਕੀਨੇ ॥੮॥
ਤਬੈ ਸਿੰਘ ਗਾਜੇ। 'ਕਹਾਂ ਜਾਹਿਂ ਭਾਜੇ।
ਅਬੈ ਹੋਹੁ ਠਾਂਢੇ। ਲਖੈਂ ਖੱਗ ਬਾਢੇ[1] ॥੯॥ [1]ਖੰਡਿਆਂ ਦੀਆਂ ਧਾਰਾਂ ਵੇਖੋ।
ਕਿਧੌਂ ਤ੍ਰਾਸ ਧਾਰੌਂ। ਪਲੀਜੈ ਪਧਾਰੌਂ[1]। [1]ਦੌੜਕੇ ਚਲੇ ਜਾਓ।
ਨ ਆਵੌਂ ਲਰਾਈ[1]। ਚਲੇ ਜਾਹੁ ਧਾਈ' ॥੧੦॥ [1]ਲੜਾਈ ਵਿਚ ਨਾ ਆਓ।

ਚਾਚਰੀ ਛੰਦ:

ਕਹੰਤੇ। ਸੁਨੰਤੇ। ਲਰਾਈ। ਮਚਾਈ ॥੧੧॥
ਪ੍ਰਚਾਰੈਂ[1]। ਪ੍ਰਹਾਰੈਂ। ਕ੍ਰਿਪਾਨੈ। ਮਹਾਂਨੈ [1]ਵੰਗਾਰਦੇ ਹਨ।

॥੧੨॥

ਨਿਕਾਸੀ। ਪ੍ਰਕਾਸ਼ੀ। ਉਭਾਰੀ। ਪ੍ਰਹਾਰੀ ॥੧੩॥

[1]ਨਿਸੰਗੀ। ਭੁਜੰਗੀ। ਰਿਸਾਵੈਂ। ਚਲਾਵੈਂ[੫] ॥੧੪॥

[1]ਨਿਸੰਗ ਹੋਕੇ ਭੁਜੰਗੀ ਗੁੱਸੇ ਨਾਲ ਚਲਾਉਂਦੇ ਹਨ (ਤਲਵਾਰਾਂ)।

[1]ਸੁਰੰਗੀ। ਸੁ ਚੰਗੀ। ਚਮੱਕੈਂ। ਖਿਮੱਕੈਂ[੬] ॥੧੫॥

[1]ਚੰਗੀ ਤਰ੍ਹਾਂ ਨਾਲ ਲਾਲ ਰੰਗ (ਨਾਲ) ਰੰਗੀਆਂ (ਤਲਵਾਰਾਂ) ਚਮਕਦੀਆਂ ਤੇ (ਬਿਜਲੀ ਵਾਂਙੂ) ਲਿਸ਼ਕਦੀਆਂ ਹਨ।

[1]ਲਪੱਕੈਂ। ਦਬੱਕੈਂ। ਅਤੰਕੈਂ। ਸ਼ਸ਼ੰਕੈਂ[੭] ॥੧੬॥

[1]ਲਪਕ ਕੇ ਪੈਂਦੇ ਤੇ ਦਬਕ ਲੈਂਦੇ ਹਨ (ਸਿਖ) ਤੇ (ਵੈਰੀ) ਡਰਦੇ ਹਨ ਤੇ ਸੰਗਦੇ ਹਨ।

ਜੁਸ਼ੇਲੇ। ਜਠੇਲੇ। ਪ੍ਰਪੇਲੇ। ਧਕੇਲੇ[1] ॥੧੭॥

[1]ਜੋਸ਼ ਵਾਲਿਆਂ ਵੱਡੇ (ਕੱਦ) ਵਾਲਿਆਂ (ਸਿਖਾਂ ਨੇ ਪਹਾੜੀਏ) ਪਰੇ ਦਬਾਕੇ ਧੱਕ ਸਿੱਟੇ। (ਅ) (ਜੁ+ਸੇਲੇ =) ਸੇਲਿਆਂ ਨਾਲ ਜੋ ਠੇਲਿਆ (ਵੈਰੀ ਨੂੰ ਤੇ) ਧਕੇਲ ਦਿੱਤਾ ਪ੍ਰਪੇਲਿਆਂ (= ਸਰੀਰਕ ਪੱਕਿਆਂ) ਨਾਲ।

ਜੁਝਾਰੈਂ। ਨ ਹਾਰੈਂ। ਬਿਦਾਰੇ। ਕਰਾਰੇ ॥੧੮॥

ਅੰਧੇਰਾ। ਘਨੇਰਾ[1]। ਨ ਹੇਰੇ। ਨਿਬੇਰੇ[੮] ॥੧੯॥

[1]ਦੇਖਦੇ ਨਹੀਂ ਨਬੇੜੀ ਜਾਂਦੇ ਹਨ।

ਜੁਟੇ ਹੈਂ। ਕੁਟੇ ਹੈਂ[1]। ਲਟੇ ਨਾ। ਹਟੇ ਨਾ[੧੦] ॥੨੦॥

[1]ਟਲੇ ਨਹੀਂ, (ਜੰਗੋਂ) ਹਟੇ ਨਹੀਂ।

ਸਿਰਖੰਡੀ ਛੰਦ:

ਜੁੱਟ ਗਈ ਤਰਵਾਰੀਂ ਰੌਰ ਪੁਕਾਰਤੇ।
ਲੋਥ ਲੋਥ ਪਰ ਡਾਰੀ ਊਪਰ ਕੋ ਤਰੇ[1]।
ਭੁਜੈਂ ਪਸਾਰਿ ਉਭਾਰੀ[1] ਮਾਰਤਿ ਜ਼ੋਰ ਤੇ।
ਹਟੀ ਤੁਪਕ ਤਿਸ ਬਾਰੀ ਨਹੀਂ ਚਲਾਵੰਦੇ ॥੨੧॥

[1]ਕੋਈ ਉਪਰ ਕੋਈ ਹੇਠ।

[1]ਬਾਹਾਂ ਪਸਾਰਕੇ ਤੇ ਉਭਾਰਕੇ।

ਬਰਛੀ ਸਾਂਗ ਪਰੋਏ ਫੇਰ ਨਿਕਾਸੀਆਂ।
ਗੁੱਥ ਹਥਾਵਥ[1] ਹੋਏ ਜਮਧਰ[2] ਮਾਰਦੇ।
ਉਚੇ ਨਾਦਤਿ[1] ਰੋਏ ਪਰੇ ਪਹਾਰੀਏ।
ਬਡੀ ਨੀਂਦ ਇਕ ਸੋਏ ਬਹੁਰ ਨ ਜਾਗਦੇ ॥੨੨॥

[1]ਹੱਥੋ ਹੱਥੀ। [2]ਕਟਾਰਾਂ।

[1]ਪੁਕਾਰਦੇ।

ਮਚੀ ਮਾਰ ਬਿਕਰਾਲੀ ਤੜਫਤਿ ਛਿਤ ਪਰੇ।
ਸੁਧ ਨਹਿਂ ਕਿਨਹੁੰ ਸੰਭਾਲੀ ਮੂਰਖ ਕਟ

ਗਿਰੇ।
ਨਹਿਂ ਕਰਵਾਰ[1] ਨਿਕਾਲੀ ਚਲੇ ਪਲਾਇ ਕੈ[2]।
ਘਾਲੀ ਧੂਮ ਬਿਸਾਲੀ ਮਾਰੇ ਮੋਰਚਾ ॥੨੩॥

[1]ਤਲਵਾਰ। [2]ਨੱਸ ਰਹੇ।

ਭੀਮਚੰਦ, ਹੰਡੂਰੀ ਸੁਧ ਕੌ ਪਾਇ ਕੈ।
ਸੁਨਿ ਪ੍ਰਕਾਰ ਭਟ ਭੂਰੀ ਔਚਕ ਜਾਗਿ ਕੈ।
-ਸੈਨ ਰਾਤਿ ਮੈਂ ਚੂਰੀ ਸਿੰਘਨ ਆਇ ਕੈ-।
[1] 'ਮਾਰਹੁ ਪਹੁੰਚਿ ਜ਼ਰੂਰੀ ਜਾਹੁ ਸ਼ਿਤਾਬਤੇ' ॥੨੪॥

[1]ਰਾਜੇ ਬੋਲੇ)।

ਦੋਨਹੁੰ ਗਿਰਪਤਿ ਜਾਗੇ ਸੁਭਟ ਪਠਾਂਵਦੇ।
'ਜਾਇ ਬਚਾਵਹੁ ਆਗੇ ਬਿਲਮ ਨ ਕੀਜੀਏ।
ਸੁਨੀਅਤਿ ਆਵਤਿ ਭਾਗੇ ਤਜਿ ਕਰਿ ਮੋਰਚਾ[1]।'
ਸੁਨਿ ਭਟ ਆਯੁਧ ਲਾਗੇ[1] ਨਿਕਸੇ ਸਿਵਰ ਤੇ ॥੨੫॥

[1]ਸੁਣਦੇ ਹਾਂ ਕਿ (ਸਾਡੇ ਫੌਜੀ) ਮੋਰਚਾ ਛੱਡਕੇ ਨੱਠੇ ਆਉਂਦੇ ਹਨ।

[1]ਸ਼ਸਤ੍ਰ ਪਹਿਰਕੇ।

ਨਾਂਹਿਨ ਜਾਨਜੋ ਜਾਈ ਕੇਤਿਕ ਖਾਲਸਾ।
ਰਹੇ ਦੂਰ ਅਰਗਾਈ ਨੇਰੇ ਨਹਿਂ ਢੁਕੇ[1]।
ਮੁਰਚੇ ਮਹਿਂ ਸਮੁਦਾਈ ਕਟੀਆ ਸੋ ਕਰੇ[1]।
ਕੇਤਿਕ ਭਏ ਪਲਾਈ ਪ੍ਰਾਨ ਬਚਾਇ ਕੈ ॥੨੬॥

[1]ਭਾਵ ਜੋ ਸਿਪਾਹੀ ਰਾਜਿਆਂ ਨੇ ਹੁਣ ਤਿਆਰ ਕੀਤੇ ਸੇ ਉਹ ਤਾਂ ਦੂਰ ਹੀ ਚੁੱਪ ਖੜੇ ਰਹੇ, ਸਿੰਘਾਂ ਤਕ ਨਾ ਅੱਪੜੇ।
[1]ਤੇ ਜੋ ਮੋਰਚੇ ਵਿਚ ਸੇ ਉਹ ਖਾਲਸੇ ਨੇ ਕਟ ਦਿੱਤੇ।

ਧਰਧਰਾਤਿ[1] ਰਿਪੁ ਛਾਤੀ ਬੋਲਜੋ ਜਾਇ ਨਾ।
ਬਿਥਰੇ ਲਖਿ ਕਰਿ ਘਾਤੀ ਇਕਠੇ ਹੋਇਨਾ[1]।
-ਕਾਟਹਿਂ ਆਨਿ ਅਰਾਤੀ[1]- ਧੀਰਜ ਪਾਇ ਨਾ।
ਸ਼੍ਰੋਣਤ ਲੋਥ ਪਪਾਤੀ ਹਾਇ ਅਲਾਇ ਨਾ[1] ॥੨੭॥

[1]ਧੜਕਦੀ ਹੈ।

[1]ਦਾਉ ਪਾਕੇ ਖਿੰਡ ਗਏ ਕੱਠੇ ਨਾ ਰਹੇ।

[1]ਕਿ ਵੈਰੀ (ਹੁਣ ਵੀ) ਆ ਕੱਟਦਾ ਹੈ (ਸਾਨੂੰ)।

[1]ਲੋਥਾਂ ਤੋਂ ਲਹੂ ਡਿੱਗਦਾ ਹੈ ਪਰ ਹਾਇ ਨਹੀਂ ਉਚਾਰਦੇ। (ਅ) ਲਹੂ (ਭਰੀਆਂ) ਲੋਥਾਂ ਵਿਚ ਡਿੱਗਦੇ ਹਨ ਤੇ ਹਾਇ ਨਹੀਂ ਕਰਦੇ।

ਭਟ ਸਿੰਘਨ ਬਹੁ ਮਾਰੇ ਬਹੁਰੋ ਮੁਰਿ ਚਲੇ।

ਉਦੇ ਸਿੰਘ ਲਲਕਾਰੇ ਕਰੇ ਅਵਾਹਿਨਾ[1]।
'ਕਾਰਜ ਸਿੱਧ ਤੁਮਾਰੇ ਹਟੀਅਹਿ ਖਾਲਸਾ।'
ਅਪਨੇ ਥਾਨ ਮਝਾਰੇ ਆਵਨ ਸਭਿ ਲਗੇ ॥੨੮॥

[1]ਸੱਦਣਾ ਕੀਤੇ।

ਕੋ ਘਾਇਲ ਸੰਘਾਰੇ ਸਿੰਘ ਸੰਭਾਲਿ ਕੈ।
ਆਏ ਬੀਰ ਜੁਝਾਰੇ ਹਤਿ ਗਨ ਸ਼ੱਤ੍ਰ ਕੋ।
ਸਤਿਗੁਰ ਫਤੇ ਉਚਾਰੇ ਗਰਜਤਿ ਖਾਲਸਾ।
ਆਨੰਦ ਨਗਰ ਮਝਾਰੇ ਅਨੰਦ ਸੋਂ ਬਰੇ ॥੨੯॥
ਝਾਰ ਮਤਾਬੀ ਜਾਰੇ ਬਹੁਰਿ ਪਹਾਰੀਆਂ।
ਪੁੰਜ ਮਸਾਲ ਉਜਾਰੇ ਤਿਮਰ ਨਸਾਇ ਕੈ।
ਆਇ ਮੋਰਚੇ ਭਾਰੇ ਲਗੇ ਬਿਲੋਕਿਬੇ।
ਮਰੇ ਸਮੂਹ ਨਿਹਾਰੇ ਲੋਥਾਂ ਡਿੱਗੀਆਂ ॥੩੦॥
ਬਚੇ ਮਰਨ ਤੇ ਸੋਊ ਗਏ ਪਲਾਇ ਕੈ।
ਅਵਲੋਕਤਿ ਸਭਿ ਕੋਊ ਮ੍ਰਿਤਕ ਡਰਾਵਣੇ।
ਲਾਲ ਥਾਨ ਜਹਿਂ ਜੋਊ[1] ਸ਼੍ਰੋਣਤ ਪਸਰਿਗਾ।
ਕਿਤ ਇਕਠੇ ਤ੍ਰੈ ਦੋਊ ਲੋਥਾਂ ਗੁੱਥੀਆਂ ॥੩੧॥

[1]ਜਿੱਥੇ ਦੇਖਦੇ ਹਨ।

ਦੋਹਰਾ:
ਸਭਿ ਗਿਰਨਾਥਨ ਤਬਿ ਸੁਨਜੋਂ, 'ਸਿੰਘ ਪਰੇ ਬਲਵੰਡ।
ਭੀਮਚੰਦ ਕੋ ਮੋਰਚਾ, ਕੀਨਿਸ ਖੰਡਿ ਬਿਹੰਡ[1] ॥੩੨॥

[1]ਭਾਵ ਤਬਾਹ ਕਰ ਦਿੱਤਾ ਹੈ।

ਬਚਜੋ ਨਹੀਂ ਕੋ ਸੂਰਮਾ, ਸਿੰਘ ਰਹਜੋ ਨਹਿਂ ਮਾਂਹਿ[1]।
ਗਤਿ ਅਚਰਜ ਕੁਛ ਕਰਿ ਗਏ, ਨਹਿਂ ਮਨ ਜਾਨੀ ਜਾਹਿ ॥੩੩॥

[1]ਸਿੰਘ ਕੋਈ ਭੀ (ਜੰਗ) ਵਿਚ ਨਹੀਂ ਰਿਹਾ, ਭਾਵ ਮਾਰਿਆ ਜਾਂ ਜ਼ਖਮੀ ਸਿੰਘ ਮੋਰਚੇ ਵਿਚ ਕੋਈ ਬੀ ਨਹੀਂ ਪਿਆ ਸੀ।

ਚੌਪਈ:
ਆਨਿ ਤਿਮਰ ਮਹਿਂ ਸੁਭਟ ਸੰਘਾਰੇ।
ਔਚਕ ਪਰੇ ਸਕਲ ਹੀ ਮਾਰੇ।'
ਸੁਨਿ ਸਭਿ ਕੇ ਮਨ ਉਪਜਜੋ ਤ੍ਰਾਸਾ।

ਬਿਨ ਹੀ ਸੰਘਰ ਭਏ ਬਿਨਾਸਾ ॥੩੪॥
ਭਏ ਸੁਚੇਤ ਮਿਲੇ ਗਨ ਜਾਗੇ।
ਪੁੰਜ ਤੁਫੰਗ ਚਲਾਵਨਿ ਲਾਗੇ।
'ਧਰਹੁ ਭਰੋਸਾ ਸੁਪਤਹੁ ਨਾਂਹੀ।
ਜੇ ਸੁਪਤਹੁ ਇਸ ਬਿਧਿ ਮਰਿ ਜਾਂਹੀ' ॥੩੫॥
ਸਭਿਨਿ ਮੋਰਚੇ ਬਨਿ ਸਵਧਾਨਾ।
ਕਰਹਿਂ ਪਰਸਪਰ ਊਚ ਬਖਾਨਾ।
'ਜਾਗਤਿ ਰਹਹੁ ਤੁਫੰਗੈਂ ਮਾਰਹੁ।
ਇਤ ਉਤ ਆਵਤਿ ਜਾਤਿ ਨਿਹਾਰਹੁ' ॥੩੬॥
ਭੀਮਚੰਦ ਕੈ ਚਿੰਤ ਘਨੇਰੀ।
-ਕਿਮ ਹੁਇ ਬਿਜੈ ਉਪਾਇ ਨ ਹੇਰੀ[1]।
ਨਿਤ ਪ੍ਰਤਿ ਜੋਧਾ ਮਰਹਿਂ ਹਜ਼ਾਰੋਂ।
ਇਸੀ ਰੀਤ ਹੁਇ ਹੈ ਮਮ ਹਾਰੋ ॥੩੭॥
ਲਰਤਿ ਬਿਤੇ ਦਿਨ ਮੋ ਕਹੁ ਘਨੇ।
ਸਿੰਘ ਮਵਾਸੀ ਜਾਹਿਂ ਨ ਹਨੇ।
ਆਇ ਵਹੀਰ ਤੇ ਬੀਚ ਪ੍ਰਵੇਸ਼ੇ।
ਭਏ ਪ੍ਰਥਮ ਤੇ ਅਬਹੁੰ ਵਿਸ਼ੇਸ਼ੇ ॥੩੮॥
ਗੁਰ ਅਨੰਦਪੁਰਿ ਛੋਰਹਿਂ ਨਾਂਹੀ।
ਬੈਠੇ ਰਹੈਂ ਜੁ ਸਭਿ ਸੁਖ ਪਾਂਹੀ।
ਖਾਨ ਪਾਨ ਤੇ ਤੰਗ ਨ ਹੋਏ।
ਗੁਲਕਾਂ ਬਹੁ ਬਰੂਦ ਲੈ ਢੋਏ[1] ॥੩੯॥
ਸਿੰਘ ਓਟ ਮਹਿਂ ਲਰਤਿ ਨ ਮਰੈਂ।
ਵਹਿਰ ਸੁਭਟ ਸੈਂਕਰ ਨਿਤ ਗਿਰੈਂ।
ਰਹਜੋ ਅਨੰਦਪੁਰਿ ਕਿਤਹੁੰ ਛੁਰਾਵਨਿ।
ਇਕ ਦਿਨ ਮੇਰੋ ਬਨਹਿ ਪਲਾਵਨ ॥੪੦॥
ਹੋਹਿ ਨਮੋਸ਼ੀ[1] ਜਿਤ ਕਿਤ ਮੇਰੀ।
ਹਟਿ ਹੌਂ ਚਮੂੰ ਮਰਾਇ ਘਨੇਰੀ-।
ਇੱਤਜਾਦਿਕ ਤਰਕਤਿ ਮਨ ਘਨੋ।
ਜਾਗ੍ਰਤ ਰਹਜੋ ਚਿੰਤ ਚਿਤ ਸਨੋ ॥੪੧॥

[1]ਯਤਨ ਨਹੀਂ ਦਿੱਸਦਾ।

[1]ਬਾਹਰੋਂ) ਬਹੁਤ ਆਂਵਦਾ ਹੈ।

[1]ਬਦਨਾਮੀ।

ਪਛੁਤਾਵਤਿ ਹੋਈ ਭਨੁਸਾਰ।
ਉਤ ਸਤਿਗੁਰ ਜਾਗੇ ਜਿਸ ਬਾਰਿ।
ਸੌਚ ਸ਼ਨਾਨ ਕੀਨਿ ਸਭਿ ਅੰਗ।
ਛਕੀ ਅਫੀਮ ਸੁ ਬਿਜੀਆ ਸੰਗ† ॥੪੨॥

†ਦੇਖੋ ਰਾਸ ੪ ਅੰਸੂ ੪੪ ਅੰਕ ੧੧ ਦੀ ਹੇਠਲੀ ਟੂਕ।

ਗਾਵਨਿ ਲਗੇ ਰਬਾਬੀ ਵਾਰ।
ਉਦੇ ਸਿੰਘ ਪਹੁੰਚਯੋ ਤਿਸ ਬਾਰ।
ਦਯਾ ਸਿੰਘ ਕੋ ਲੇ ਕਰਿ ਸੰਗ।
ਬੰਦਨ ਕਰਤਿ ਬਤਾਯਹੁ ਜੰਗ ॥੪੩॥
'ਮਹਾਰਾਜ ਆਇਸੁ ਤੁਮ ਜੋਈ।
ਦਯਾ ਸਿੰਘ ਮੁਖ ਤੇ ਲੇ ਸੋਈ।
ਗਯੋ ਖਾਲਸਾ ਮਿਲਿ ਸਮੁਦਾਯਾ।
ਮਾਰਿ ਮੋਰਚਾ ਕਤਲ ਕਰਾਯਾ ॥੪੪॥
ਭਯੋ ਰਿਪੁਨ ਕੇ ਸ਼ੋਕ ਬਿਸਾਲਾ।
ਗਿਰ ਗਿਰ ਕੇ ਘਰ ਘਰ ਮਹਿਂ ਘਾਲਾ।
ਕਰਿ ਸਥਾਰ ਤਹਿਂ ਤੇ ਚਲਿ ਆਏ[1]।

[1]ਮਕਤੂਲਾਂ ਦਾ ਢੇਰ ਲਾ ਆਏ ਹਾਂ [ਹਿੰਦੀ, ਸਥਰਾਊ = ਮਕਤੂਲਾਂ ਦਾ ਢੇਰ। ਪੰ:, ਸੱਥਰ ਤੋਂ ਸਥਾਰ। ਸਥਾਰ ਕਰਨਾ = ਭੁੰਜੇ ਲਿਟਾ ਦੇਣਾ, ਮੈਦਾਨ ਮਾਰਨਾ]।

ਸਿੰਘ ਸ਼੍ਰੇਯ ਕੇ ਸਹਿਤ ਸੁਹਾਏ' ॥੪੫॥
ਸੁਨਿ ਸਤਿਗੁਰੂ ਖੁਸ਼ੀ ਬਹੁ ਕੀਨੀ।
'ਦਯਾ ਸਿੰਘ ਰਣ ਆਇਸੁ ਦੀਨੀ।
ਇਹ ਗਜਾਨੀ ਮਮ ਸਿਖ ਹੈ ਪੂਰਾ।
ਕਯੋਂ ਨ ਹੋਇ ਯਾਂ ਕੋ ਬਚ ਰੂਰਾ ॥੪੬॥
ਹਤਹੁ ਪਹਾਰੀ ਮੂਰਖ ਕਰ ਕਰ[1]।

[1]ਹੱਥੋ ਹੱਥੀ।

ਪਰਹਿ ਪੀਟਬੋ ਇਨ ਕੇ ਘਰ ਘਰ।
ਮੋਰ ਖਾਲਸਾ ਬਲੀ ਬਿਸਾਲਾ।
ਗੁਰ ਦ੍ਰੋਹੀਨ ਹਤੈ ਸਭਿ ਕਾਲਾ' ॥੪੭॥
ਇਮ ਕਹਿ ਥਿਰੇ ਸਿੰਘਾਸਨ ਸ੍ਵਾਮੀ।
ਭੂਤ ਭਵਿੱਖਜਤ ਅੰਤਰਜਾਮੀ।
ਵਹਿਰ ਮੋਰਚਨਿ ਤਥਾ ਲਰਾਈ।
ਛੁਟਹਿ ਤੁਫੰਗ ਸਮੁਖ ਸਮੁਦਾਈ ॥੪੮॥
ਨਿਜ ਨਿਜ ਮੁਰਚੇ ਪਰ ਥਿਰ ਹ੍ਵੈ ਕੈ।
ਹੇਰਤਿ ਰਿਪੁ ਦੇਂ ਤੁਪਕ ਛੁਟੈ ਕੈ।
ਆਵਤਿ ਜਾਤੇ ਕਰਹਿਂ ਪ੍ਰਹਾਰਨ।

ਕੋ ਪਲਾਇ ਹ੍ਵੈ ਕੋ ਸੰਘਾਰਨਿ ॥੪੯॥
ਮ੍ਰਿਤਕ ਉਠਾਇ ਉਠਾਇ ਲਿਜਾਤੇ।
ਕਾਸ਼ਟ ਸੰਚੈ ਕਰਤਿ ਮਹਾਂਤੇ[1]। [1]ਬਹੁਤਾ।
ਚਹੁੰਦਿਸ਼ਿ ਆਨੰਦਪੁਰਿ ਕੇ ਦਾਹੈਂ।
ਥਾਨ ਮਸਾਨਨ ਜਹਾਂ ਕਹਾਂ ਹੈਂ ॥੫੦॥
ਜਿਤ ਕਿਤ ਧੂਮ ਉਠਹਿ ਦ੍ਰਿਸ਼ਟਾਵੈ।
ਪਰੇ ਕਿਤਿਕ ਤਿਨ ਕੂਕਰ ਖਾਵੈਂ।
ਬ੍ਰਿੰਦ ਬਿਹੰਗਮ[1] ਗੀਧ ਬਡੇਰੀ। [1]ਪੰਛੀ।
ਕਾਕ ਕੰਕ ਖੈ ਹੈਂ ਬਹੁਤੇਰੀ ॥੫੧॥
ਸਭਿ ਰਾਜਨ ਪਿਖਿ ਚਿੰਤ ਉਪਾਈ।
ਚਿਤਵਹਿਂ ਹਤਿਬੇ ਹੇਤੁ ਉਪਾਈ।
ਭਈ ਪ੍ਰਭਾਤਿ ਦਿਵਸ ਚਢਿ ਗਯੋ।
ਜਾਮ ਏਕ ਬੀਤਤਿ ਜਬਿ ਭਯੋ ॥੫੨॥
ਭੀਮਚੰਦ ਭਾ ਸਮੈ ਰਸੋਈ।
ਸੈਲਨਾਥ ਪਹੁੰਚੇ ਸਭਿ ਕੋਈ।
ਸਭਾ ਕਰਨ ਮਸਲਤ ਕੇ ਕਾਰਨ।
ਪਹੁੰਚੇ ਜੁਤਿ ਮੰਤ੍ਰੀਨ ਬਿਚਾਰਨ ॥੫੩॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤਰਥ ਰੁੱਤੇ 'ਮੋਰਚਾ ਮਾਰਨ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਕੇਸਰੀ ਚੰਦ ਦੀ ਪ੍ਰਤੱਗਜਾ]

੨੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਸੈਲਨਾਥ ਆਏ ਸਕਲ, ਪ੍ਰਥਮ ਕੇਸਰੀ ਚੰਦ।
ਨ੍ਰਿਪ ਹੰਡੂਰ ਕਟੋਚੀਆ, ਗ੍ਵਾਲੇਰੀ ਭਟ ਬ੍ਰਿੰਦ ॥੧॥

ਚੌਪਈ:

ਇੱਤਜਾਦਿਕ ਸਭਿ ਮਿਲਿ ਕਰਿ ਆਏ।
ਭੀਮਚੰਦ ਸਨਮਾਨ ਬਿਠਾਏ।
ਸਭਿ ਕੋ ਲੇ ਸੰਗ ਗਯੋ ਰਸੋਈ।
ਬਸਤ੍ਰ ਉਤਾਰਿ ਥਿਰੇ ਸਭਿ ਕੋਈ ॥੨॥
ਚਾਦਰ ਜਾਮਾ ਪਾਗ ਉਤਾਰੀ।
ਏਕ ਉਪਰਨਾ[1] ਕਰ ਮਹਿਂ ਧਾਰੀ। [1]ਸਾਫਾ।
ਚਰਨ ਪਖਾਰਤਿ ਚੌਂਕੇ ਬਰੇ।
ਨਿਜ ਨਿਜ ਆਸਨ ਪਰ ਨ੍ਰਿਪ ਥਿਰੇ ॥੩॥
ਆਗੇ ਸਭਿ ਕੇ ਧਰਿ ਪਨਵਾਰੇ[1]। [1]ਪੱਤਲਾਂ।
ਭਾਤ[1] ਪਰੋਸਜੋ ਭਲੀ ਪ੍ਰਕਾਰੇ। [1]ਰਿੱਧੇ ਹੋਏ ਚਾਵਲ।
ਬਹੁਰ ਸਲਵਣੰ ਨਾਨਾ ਭਾਂਤਿ।
ਸੂਪਕਾਰ ਤਬਿ ਧਰਿ ਧਰਿ ਜਾਤਿ ॥੪॥
ਖਾਨ ਲਗੇ ਜਬਿ ਕੌਰ[1] ਉਠਾਏ। [1]ਗ੍ਰਾਹੀਆਂ।
ਕਹਿਲੂਰੀ ਤਬਿ ਕੁਛ ਮੁਸਕਾਏ।
ਦੇਖਿ ਕੇਸਰੀ ਚੰਦ ਦਿਸ਼ਾ ਕੋ।
ਹਾਸ ਕਰਤਿ ਭਾਖਤਿ ਇਮ ਤਾ ਕੋ[1] ॥੫॥ [1]ਤਿਸ ਨੂੰ।
'ਯੱਧੀ ਦਿਯੋ[1] ਭਾਤ ਕਹੁ ਖਾਣੇ।

[1]ਇਕ ਗੰਦੀ ਗਾਲੀ ਦਾ ਸੰਬੋਧਨ ਹੈ ਜੋ ਹਰ ਪਹਾੜੀਏ ਦੇ ਮੂੰਹ ਤੇ ਚੜ੍ਹਿਆ ਹੁੰਦਾ ਹੈ। ਜੇ ਕਦੇ ਕਵੀ ਜੀ ਦਾ ਇਥੇ ਪਾਠ ਹੋਵੇ 'ਯਦਧੇਤੁਸ' ਤੇ ਲਿਖਾਰੀਆਂ ਦੀ ਅਣਜਾਣਤਾ ਨੇ ਗਾਲ ਦਾ ਰੂਪ ਦੇ ਦਿੱਤਾ ਹੋਵੇ, ਤਾਂ 'ਯਦਧੇਤੁਸ' ਦਾ ਅਰਥ ਹੈ 'ਜਿਸ ਕਾਰਨ ਕਰਕੇ'। ਅਗੇ ਜ਼ੋਰ ਨਾਲ ਫਿਰ ਦੁਹਰਾਉਂਦਾ ਹੈ 'ਇਸ ਕਾਰਨ ਕਰਕੇ? ' ਤੇ ਫਿਕਰਾ ਮੁਕਦਾ ਹੈ ਅੰਕ ੭ ਵਿਚ 'ਇਤ ਆਏ ਸਭਿ ਦੇਹੁ ਬਤਾਈ'।

ਇਸ ਕਾਰਨ ਘਰ ਛੋਡਿ ਪਯਾਣੇ।
ਕਿਧੌਂ ਅਨੰਦਪੁਰ ਹੇਤੁ ਛੁਟਾਵਨਿ।
ਲਰਿ ਗੋਬਿੰਦ ਸਿੰਘ ਗੁਰੂ ਹਟਾਵਨਿ ॥੬॥
ਇਤ ਆਏ? ਸਭਿ ਦੇਹੁ ਬਤਾਈ।

ਬਿਤੇ ਮਾਸ ਤੇ ਦਿਨ ਅਧਿਕਾਈ।
ਗਾਢੀ ਗੜ੍ਹੀ ਲੋਹਗੜ ਨਾਮੂ।
ਸੋਭੀ ਨਹੀਂ ਛੁਟੀ[1] ਕਜਾ ਕਾਮੂ? ॥੭॥

[1]ਲੋਹਗੜ ਨਾਮੇ ਗੜ੍ਹੀ (ਕੇਹੜੀ ਐਡੀ) ਤਕੜੀ ਸੀ (ਜੋ) ਤੁਸਾਂ ਤੋਂ ਨਹੀਂ ਛੁਡਾਈ ਜਾ ਸਕੀ।

ਸਰਜੋ ਨ ਕੁਝ ਗੁਰ ਕਨ[1] ਚਢਿ ਆਏ।
ਬੀਰ ਹਜ਼ਾਰਹੁਂ ਮਾਰਿ ਖਪਾਏ।
ਕਜਾ ਮੁਖ ਲੇ ਕਰਿ ਸਦਨ ਸਿਧਾਰੋ।
ਕਹਿ ਗਿਰਪਤਨਿ ਕਹਾਂ ਜਗ ਸਾਰੋ[1]? ॥੮॥

[1]ਵੱਲ।

[1]ਸਾਰਾ ਜਗਤ ਪਹਾੜੀ ਰਾਜਿਆਂ ਨੂੰ ਕੀ ਕਹੇਗਾ।

ਕਹਾਂ ਬੀਰਤਾ ਰਹੀ ਤੁਮਾਰੀ।
-ਮਿਲਿ ਸਭਿ ਲਰੇ ਸਰੀ ਨਹਿਂ ਕਾਰੀ।
ਏਕ ਗੁਰੂ ਪੁਨ ਦੇਸ਼ ਬਿਹੀਨਾ।
ਚਮੂੰ ਨ, ਕਿਯ ਇਕ ਪੰਥ ਨਵੀਨਾ ॥੯॥
ਭਯੋ ਉਪਾਇ ਨ ਕਿਸ ਤੇ ਕੋਈ।
ਪਚਿਹਾਰੇ ਪਰਬਤ ਪਤਿ ਜੋਈ-।
ਸ਼ਾਹੁ ਆਦਿ ਸਗਰੇ ਇਮ ਕਹੈਂ।
ਕਹਾਂ ਸੁਜਸੁ ਤੁਮਰੋ ਤਬਿ ਰਹੈ ॥੧੦॥
ਇਸ ਤੇ ਆਛੀ ਲਰਤਿ ਨ ਜਬੈ[1]।
ਭਰਮ ਸਮੇਤ ਹੁਤੇ ਹਮ ਸਬੈ[1]।
ਰਾਤਿ ਮੋਰਚਾ ਮਾਰਿ ਖਪਾਯੋ।
ਸੁਭਟ ਬ੍ਰਿੰਦ ਕੋ ਨਹਿਂ ਅਟਕਾਯੋ ॥੧੧॥

[1]ਚੰਗੀ ਗੱਲ ਸੀ ਜੇ ਉਦੋਂ ਹੀ ਨਾ ਲੜਦੇ।

[1]ਭਾਵ ਜਦੋਂ ਸਾਡਾ ਭਰਮ ਬਣਿਆ ਹੋਇਆ ਸੀ।

ਸਭਿ ਭ੍ਰਾਤਨਿ ਕੀ ਮਸਲਤ ਕਰੇਂ।
ਲਸ਼ਕਰ ਘਨੋ ਮੇਲ ਕਰਿ ਲਰੇਂ।
ਅਬਿ ਤੁਮ ਕਰਹੁ ਬਿਚਾਰਨਿ ਸਾਰੇ।
ਕਿਮਿ ਰਹਿ ਆਵੈ ਲਾਜ ਹਮਾਰੇ?' ॥੧੨॥
ਚਮਕਯੋ ਰਿਸਯੋ ਕੇਸਰੀ ਚੰਦ।
'ਕਜਾ ਮਸਲਤ ਹਮ ਕਰਨਿ ਬਿਲੰਦ?
ਪਿਖਹੁ ਕਾਲ ਹੁਇ ਸੰਘਰ ਮੇਰਾ।
ਸਿੰਘਨ ਕਰਹੁਂ ਲਥੇਰ ਪਥੇਰਾ ॥੧੩॥
ਕਹੈਂ ਲੋਹਗੜ ਨਾਮ ਕਠੋਰਾ।
ਕਾਗਤ ਸਿਕਤਾ[1] ਸਮ ਦਿਯੋਂ ਫੋਰਾ।

[1]ਕਾਗਜ਼ ਤੇ ਰੇਤ ਵਾਂਗ।

ਮਸਤ ਮਤੰਗ ਮਹਾਂ ਬਲ ਧਾਮੂ।
ਆਵਹਿ ਪੁਨ ਹਮਰੇ ਕਿਸ ਕਾਮੂ ॥੧੪॥
ਚਹੁੰ ਦਿਸ਼ਿਨ ਕੋ ਤਜਿ ਕੈ ਘੇਰਾ।
ਸਗਰੀ ਚਮੂੰ ਕਰਹੁ ਸੰਗ ਮੇਰਾ।
ਹੁਇ ਸਨਮੁਖ ਤੋਰਹਿਂ ਦਰਵਾਜ਼ਾ।
ਦੁੰਦਭਿ ਢੋਲਨਿ ਲੇ ਸਭਿ ਬਾਜਾ ॥੧੫॥
ਕਿਤਿਕ ਸਿੰਘ ਹੈਂ ਅਟਕਹਿਂ ਆਗੇ।
ਹੋਹਿਂ ਕਤਲ ਕਰ ਪਿਖਿ ਕੈ ਭਾਗੇਂ[1]। [1]ਹਥ ਦੇਖ ਕੇ ਭੱਜ ਜਾਣਗੇ।
ਕਯੋਂ ਆਲਸ ਕੋ ਧਰਿ ਥਿਰ ਹੋਏ।
ਜੰਗ ਮੋਰ ਦੇਖਹੁ ਸਭਿ ਕੋਏ' ॥੧੬॥
ਇਮ ਬਾਤੈਂ ਕਰਿ ਭੋਜਨ ਖਾਤੇ।
ਉਠੇ ਬਹੁਰ ਰਿਸ ਤੇ ਦ੍ਰਿਗ ਰਾਤੇ[1]। [1]ਲਾਲ ਅੱਖੀਆਂ ਕਰਕੇ।
ਸਭਾ ਲਗਾਇ ਥਿਰੇ ਸਭਿ ਰਾਜੇ।
ਨਿਸ਼ਚੈ ਕਰਨਿ ਆਪਨੋ ਕਾਜੇ ॥੧੭॥
ਸਭਿਨਿ ਸੁਨਾਵਤਿ ਕਹਿ ਗੁਾਲੇਰੀ।
'ਅਬਿ ਲੌਂ ਲਰੇ ਜੀਤ ਨਹਿਂ ਹੇਰੀ।
ਪੁਰਿ ਕੋ ਘੇਰੋ ਸਿੱਧ ਨ ਹੋਯੋ।
ਆਵਤਿ ਜਾਤੇ ਦਾਵ ਨ ਜੋਯੋ[1] ॥੧੮॥ [1]ਸਿੰਘ ਆਂਵਦੇ ਜਾਂਦੇ ਰਹੇ (ਸਾਥੋਂ ਕੋਈ) ਦਾਉ ਨਾ ਹੋ ਸਕਿਆ।
ਲਰਨ ਸਮਾਜ ਅੰਨ ਬਹੁਤੇਰਾ।
ਲੇ ਪ੍ਰਵੇਸ਼ ਭੇ ਕੇਤਿਕ ਬੇਰਾ।'
ਸੁਨਿ ਨ੍ਰਿਪ ਹੰਡੂਰੀ ਤਬਿ ਕਹੇ।
ਘੇਰਾ ਨਹੀਂ ਨੀਕ ਬਿਧਿ ਰਹੇ ॥੧੯॥
ਇਕਠੇ ਕਰਿ ਭਟ ਸਨਮੁਖ ਚਲੈਂ।
ਮਸਤ ਮਤੰਗ ਦ੍ਵਾਰ ਕੋ ਭਿਲੈ[1]। [1]ਭਿੜੇਗਾ, ਭੰਨੇਗਾ।
ਤੋਮਰ, ਤੁਪਕ, ਤੀਰ ਤਰਵਾਰੈਂ।
ਅਰੈ ਅੱਗ੍ਰ ਤਿਹ ਤਤਛਿਨ ਮਾਰੈਂ ॥੨੦॥
ਪਰਸਹਿ ਨਹੀਂ ਚਮੂੰ ਤਿਸ ਬਾਰੀ।
ਗਮਨਹਿ ਬਾਂਧੇ ਚੁੰਗ[1] ਅਗਾਰੀ। [1]ਟੋਲ ਬੰਨ੍ਹਕੇ।
ਹਤਹੁ ਲੋਹਗੜ ਕਾਰਜ ਭਲੋ।
ਬਹੁਰ ਸ਼ਹਿਰ ਦਿਸ਼ਿ ਸੁਖ ਸੋਂ ਚਲੋ ॥੨੧॥

ਭਾਜੈ ਗੁਰੂ ਕਿਧੌਂ ਮਿਲਿ ਪਰੈ।
ਇਸ ਪ੍ਰਕਾਰ ਤੇ ਕਾਰਜ ਸਰੈ।'
ਮੰਡਸਪਤੀ ਸੁਨਤਿ ਸਭਿ ਮਤ ਕੋ।
ਬੋਲ੍ਯੋ ਬਾਕ ਦੇਖਿ ਗਰਬਤਿ ਕੋ[1] ॥੨੨॥ [1]ਹੰਕਾਰ ਕਰਦੇ ਨੂੰ।
'ਸ਼੍ਰੀ ਨਾਨਕ ਗਾਦੀ ਬਡ ਭਾਰੀ।
ਮੀਰ ਪੀਰ ਸਭਿ ਨਿਵੈਂ ਅਗਾਰੀ।
ਤੁਮ ਤੇ ਕਿਮ ਹੋਵਹਿ ਸੋ ਹੀਨ।
ਸ਼੍ਰੀ ਹਰਿ ਗੋਵਿੰਦ ਸੰਘਰ ਕੀਨਿ ॥੨੩॥
ਸ਼ਾਹੁ ਚਮੂੰ ਤਉ ਭਿਰ ਕਰਿ ਹਾਰ੍ਯੋ।
ਪੁਨ ਮਨ ਤੇ ਰਿਸ ਕਰਿ ਨਿਰਵਾਰ੍ਯੋ[1]। [1]ਗੁੱਸਾ ਦੂਰ ਕਰ ਦਿੱਤਾ।
ਕ੍ਯੋਂ ਨ ਬਿਚਾਰਤਿ ਅਪਨਿ ਲਰਾਈ।
ਲਰਤਿ ਮਰਤਿ, ਜੈ ਭੀ ਕਬਿ ਪਾਈ[1]? [1]ਕਦੇ ਜਿੱਤ ਪਾਈ ਜੇ?।
॥੨੪॥
ਨਾਹਕ ਦ੍ਵੈਸ਼ ਬਧਾਇ ਬਡੇਰਾ।
ਸਭਿ ਇਕਠੇ ਹੁਇ ਪਾਯੋ ਝੇਰਾ।
ਮਿਲਤਿ ਆਪਨੇ ਕਾਜ ਸਵਾਰਤਿ।
ਹੁਇ ਪੂਰਨ, ਗੁਰ ਬਾਕ ਉਚਾਰਤਿ
॥੨੫॥
ਚਮੂੰ ਸਕੇਲਿ ਸਮੂਹ ਲਰਾਵਹੁ।
ਸਭਿ ਬਲ ਲਾਇ ਫਤੇ ਤੁਮ ਪਾਵਹੁ।
ਇਤ ਦਿਸ਼ਿ ਕੇ ਗੁਰ ਕੋ ਨਿਕਸਾਵਹੁ।
ਹੁਇ ਨਚਿੰਤ ਤੁਮ ਗ੍ਰਾਮ ਬਸਾਵਾਹੁ
॥੨੬॥
ਇਹ ਸਭਿ ਝੂਠ ਨ ਲੇਵਹੁ ਕੈਸੇ।
ਅਘਵੰਤਨ ਸੁਰਪਰਿ ਨਹਿਂ ਜੈਸੇ।
ਅਬਿ ਭੀ ਮੇਲ ਕਰੋ ਸੁਖ ਪਾਵੋ।
ਸ਼੍ਰੇਯ ਸਹਤ ਨਿਜ ਸਦਨ ਸਿਧਾਵੋ'
॥੨੭॥
ਸੁਨਿ ਮੰਡਿਸਪਤਿ ਤੇ ਅਸ ਬਾਨੀ।
ਰਿਸ੍ਯੋ ਕੇਸਰੀਚੰਦ ਬਖਾਨੀ।
'ਕਜਾ ਮਤ ਦੇਤਿ ਕਾਤੁਰਨ ਕੇਰੀ।
ਗੁਰ ਪੱਖੀ ਬੁਧਿ ਲਖੀਅਤਿ ਤੇਰੀ

॥੨੮॥
ਪ੍ਰਾਤਿ ਹੋਤਿ ਹੇਰਹੁ ਰਣ ਮੇਰਾ।
ਲਿਹੁ ਸਭਿ ਕੋ ਦਲ ਸੰਗ ਘਨੇਰਾ।
[1]ਰਵਿ ਅਸ ਤਨ ਤੇ ਪੂਰਬ ਜਬੈ। — [1]ਹੁਣ ਕਰੜੀਆਂ ਸਹੁਵਾਂ ਖਾਣ ਲੱਗਾ ਹੈ।
ਜੇ ਨਹਿਂ ਲੋਹਗੜ ਤੋੜੌਂ ਤਬੈ ॥੨੯॥
ਤੌ ਨਿਜ ਪਿਤ ਤੇ ਜਨਮਜੋਂ ਨਾਂਹੀ।
ਮੁਖ ਨ ਦਿਖਾਵਹੁਂ ਰਾਜਨਿ ਮਾਂਹੀ।
ਸ਼ਾਲਗਰਾਮ ਅਵੱਗਜਾ ਦੋਸ਼।
ਲਗਹਿ ਮੋਹਿ ਜੇ ਹਟਿ ਹੌਂ ਰੋਸ[1] ॥੩੦॥ — [1]ਅਪਨੇ) ਗੁੱਸੇ ਤੋਂ ਪਿੱਛੇ ਹਟਾਂ ਤਾਂ।
ਲਾਤ ਪ੍ਰਹਾਰਨਿ ਕਰਹਿ ਜੁ ਧੇਨੁ[1]। — [1]ਭਾਵ ਗਊ ਨੂੰ ਲੱਤ ਮਾਰਨ ਦਾ ਦੋਸ਼।
ਬਰਜਹਿ ਬੇਦਨ ਬਿੱਦਜਾਧੈਨ[1]। — [1]ਭਾਵ ਵੇਦ ਵਿਦਿਆ ਪੜ੍ਹਨ ਤੋਂ ਹਟਾਉਣ ਦਾ ਦੋਸ਼।
ਦੇਹਿ ਸਤੀ ਕੋ ਪਤਿੱਬ੍ਰਤ ਟਾਰੇ[1]। — [1]ਕਿਸੇ) ਸਤੀ ਦਾ ਪਤਿਬ੍ਰਤਿ ਭੰਗ ਕਰ ਦੇਵੇ, ਉਹ ਦੋਸ਼।
ਗਨ ਦੇਵਨ ਕੀ ਨਿੰਦ ਉਚਾਰੇ ॥੩੧॥
ਕੰਨਜਾ ਮਾਰਨ, ਦਿਜ ਸੰਘਾਰਨਿ।
ਕਰਨਿ ਸੰਤ ਸੋਂ ਦ੍ਰੋਹ ਅਕਾਰਨ।
ਚਲਤਿ ਲੋਹਗੜ ਤੇ ਮੁਖ ਫੇਰੇ[1]। — [1]ਜੇ ਲੋਹਗੜ ਉਪਰ ਚੱਲਣੋਂ ਮੈਂ ਮੂੰਹ ਫੇਰਾਂ ਤਾਂ......।
ਏ ਸਭਿ ਪਾਪ ਚਢਹਿਂ ਸਿਰ ਮੇਰੇ ॥੩੨॥
ਕਹਾਂ ਖਾਲਸਾ ਸਿੰਘ ਜੁ ਥੋਰੇ।
ਦੇਖਹੁ ਦਲ ਬਿਲੰਦ ਨਿਜ ਓਰੇ।
ਆਟੇ ਬਿਖੈ ਮੇਲਿਯਤਿ ਲੌਨ।
ਅੰਤਰ ਇਤੋ ਲਖਹਿ ਨਹਿਂ ਕੌਨ[1]? ॥੩੩॥ — [1]ਇਤਨਾ ਹੀ ਫਰਕ ਹੈ ਕਿਹੜਾ ਨਹੀਂ ਜਾਣਦਾ।
ਇਕਠੇ ਹੁਇ ਨਹਿਂ ਕਰੀ ਲਰਾਈ।
ਦੂਰ ਦੂਰ ਸਗਰੀ ਪਸਰਾਈ।
ਇਕ ਥਲ ਸਿੰਘ ਮਿਲਹਿਂ ਤਬਿ ਲਰੈਂ।
ਊਪਰ ਆਨਿ ਹੇਲ ਕੋ ਕਰੈਂ ॥੩੪॥
ਫਤੇ ਲੇਤਿ ਪੁਨ ਪੁਰਿ ਬਰਿ ਜਾਵੈਂ।
ਲਾਇ ਘਾਤ ਚੋਰਨਿ ਜਿਮ ਧਾਵੈਂ।'
ਭੀਮਚੰਦ ਕੋ ਰਿਦੈ ਅਨੰਦ।
'ਸਾਧ ਸਾਧ ਤੂੰ ਬੀਰ ਬਿਲੰਦ ॥੩੫॥
[1]ਅਬਹਿ ਨਹੀਂ ਪੁਰਸ਼ਾਰਥ ਕਰੈਂ। — [1]ਤੂੰ (ਕੋਈ) ਹੁਣ ਹੀ ਤਾਂ ਪੁਰਸ਼ਾਰਥ ਨਹੀਂ ਕਰਨ ਲਗਾ ਤੂੰ ਜਦ ਕਦੇ ਲੜਿਆਂ ਹੈਂ ਵੈਰੀ ਮਾਰਦਾ ਰਿਹਾ ਹੈਂ।

ਹਤੇ ਰਿਪੁਨਿ ਜਬਿ ਕਬਿ ਤੂੰ ਲਰੈਂ।
ਪੁਰਿ ਘੇਰਾ ਅਬਿ ਦੇਹੁ ਹਟਾਇ।
ਕਰਹੁ ਸਕੇਲਨ ਦਲ ਸਮੁਦਾਇ ॥੩੬॥
ਆਛੀ ਲਾਗਹਿ ਮਸਲਤ ਤੋਰੀ।
ਲੇਹੁ ਕਾਲ[1] ਇਸ ਗੜ ਕੋ ਤੋਰੀ।
ਅਬਿ ਹੀ ਤੇ ਦਿਹੁ ਤੇਜ ਮਸਾਲੇ।
ਮਦ ਪਿਲਾਇ ਕਰਿ ਪ੍ਰਾਤਿ ਬਿਸਾਲੇ ॥੩੭॥

[1]ਕੱਲ ਨੂੰ।

ਲੇ ਸਗਰੋ ਦਲ ਹੋਹੁ ਪਿਛਾਰੀ।
ਸੰਘਾਰਹੁ ਜੋ ਆਇ ਅਗਾਰੀ।
ਏਕਤਾਣ[1] ਹੁਇ ਪਹੁੰਚਹੁ ਸਾਰੇ।
ਇਮ ਲੀਜਹੁ ਗੜ੍ਹ ਤੋੜਿ ਸੁਖਾਰੇ' ॥੩੮॥

[1]ਇਕ ਬਲ।

ਪ੍ਰੇਰਯੋ ਕਾਲ[1] ਸਮੀਪ ਮਰਣ ਕੋ।
ਕੀਨ ਕੇਸਰੀ ਚੰਦ ਪਰਣ ਕੋ।
ਤਯਾਰੀ ਕਰਨਿ ਲਗਯੋ ਕਹਿਲੂਰੀ।
ਲਖਹਿ ਕਿ -ਹੋਹਿ ਲਾਲਸਾ ਪੂਰੀ- ॥੩੯॥

[1]ਕਾਲ ਦੇ ਪ੍ਰੇਰੇ ਜਾਕੇ।

ਜਹਿਂ ਕਹਿਂ ਡੇਰਨਿ ਮਹਿਂ ਨਰ ਫੇਰਾ।
'ਇਕਠੇ ਹੋਹਿ ਤਯਾਗ ਦਿਹੁ ਘੇਰਾ।
ਹੇਲਾ ਕਰਹਿ ਬਨਹਿਂ ਸੁਖਦਾਈ।
ਲੇਹੁ ਲੋਹਗੜ ਕੋ ਛੁਟਵਾਈ ॥੪੦॥
ਪਾਛੇ ਸਭਿ ਸੁਖੈਨ ਹੁਇ ਜਾਈ।
ਗੁਰ ਗੋਬਿੰਦ ਸਿੰਘ ਦੇਹੁ ਪਲਾਈ।'
ਸਭਿ ਮਹਿਂ ਪ੍ਰਗਟ ਭਈ ਇਹ ਮਸਲਤ।
'ਹੋਤਿ ਪ੍ਰਾਤਿ ਕੇ ਲੇਹਿਂ ਦੁਰਗ ਹਤਿ' ॥੪੧॥
ਨਿਜ ਨਿਜ ਸਿਵਰ ਗਏ ਸਭਿ ਰਾਜੇ।
ਚਿਤਵਤਿ ਜਾਤਿ ਜੰਗ ਕੇ ਕਾਜੇ।
-ਸੰਘਰ ਅੰਤ[1] ਹੋਇ ਹੈ ਪ੍ਰਾਤੀ।
ਪ੍ਰਾਪਤਿ ਜੈ ਕਿ ਪਰਾਜੈ ਬਾਤੀ[1]- ॥੪੨॥

[1]ਅੰਤਲਾ ਜੁੱਧ। (ਅ) ਜੰਗ ਦਾ ਅੰਤ।

[1]ਜਿੱਤ ਜਾਂ ਹਾਰ (ਇਕ) ਗਲ ਦੀ ਪ੍ਰਾਪਤੀ ਹੋ ਜਾਏਗੀ।

ਡੇਰੇ ਗਯੋ ਕੇਸਰੀ ਚੰਦ।
ਪਿਖਿ ਹਾਥੀ ਕੋ ਗਰਬ ਬਿਲੰਦ।

ਗਿਰ ਕੋ ਸ਼੍ਰਿੰਗ ਮਨੋ ਬਲ ਭਾਰੀ।
ਖਰੋ ਝੁਲਤੋ ਬਲ ਬਹੁ ਧਾਰੀ ॥੪੩॥
ਤਵੇ ਪੁਲਾਦੀ ਢਾਲ ਬਿਸਾਲਾ।
ਲਏ ਸਕੇਲ ਅਨਾਇ ਉਤਾਲਾ।
ਸਾਰ ਬਾਰਨੀ ਬਹੁਤ ਮੰਗਾਈ।
ਅਪਰ ਵਸਤੁ ਆਨੀ ਸਮੁਦਾਈ ॥੪੪॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਕੇਸਰੀ ਚੰਦ ਪ੍ਰਣ ਕਰਨ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

## ੨੨. [ਦੁਨੀਚੰਦ ਨੇ ਡਰ ਜਾਣਾ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਲਰਤਿ ਚੁਗਿਰਦੇ ਮੋਰਚੇ[1], ਉਠਨਿ ਲਗੇ ਜਿਸ ਕਾਲ। [1]ਮੋਰਚਿਆਂ ਤੋਂ।
ਜ੍ਵਾਲਾਬਮਣੀ ਖਾਲਸੇ ਕਸਿ, ਕਸਿ ਤਜੀ ਉਤਾਲ ॥੧॥

ਚੌਪਈ:

ਤਜਿ ਤਜਿ ਮੁਰਚਾ ਭਾਜੇ ਜਜੋਂ ਜਜੋਂ।
ਕਸਿ ਕਸਿ ਤੁਪਕ ਪ੍ਰਹਾਰੈਂ ਤਜੋਂ ਤਜੋਂ।
ਲਗਿ ਲਗਿ ਗੁਲਕਾਂ ਘਾਯਲ ਹੋਏ।
ਘਾਵ ਕੁਥਾਇ ਕਿਤਿਕ ਮਰਿ ਸੋਏ ॥੨॥
ਪਹੁੰਚਹਿ ਸਿੰਘ ਲੁਟਹਿ ਹੱਥਜਾਰਹਿ।
ਜਿਯਤਿ ਮਿਲਹਿ ਕਟੀਆ ਕਰਿ ਡਾਰਹਿ।
ਗਈ ਗੁਰੂ ਢਿਗ ਸੁਧਿ ਤਬਿ ਸਾਰੀ।
'ਤਜਿ ਤਜਿ ਮੁਰਚੇ ਜਾਤਿ ਪਹਾਰੀ ॥੩॥
ਬਡੇ ਮੋਰਚੇ ਹੈਂ ਜਿਸ ਥਾਨਾ।
ਤਹਿਂ ਤਹਿਂ ਥਿਰੇ ਬਨੇ ਸਵਧਾਨਾ।
ਘੇਰਾ ਦਯੋ ਪੁਰੀ ਕੋ ਛੋਰਿ।
ਘਾਲ ਲੋਹਗੜ ਓਰਹਿਂ[1] ਜ਼ੋਰ' ॥੪॥ [1]ਤਰਫ।
ਇਤਨੇ ਮਹਿਂ ਗੋਪ ਜੁ ਹਲਕਾਰਾ[1]। [1]ਸੂੰਹੀਆਂ।
ਗੁਰ ਢਿਗ ਆਇ ਬ੍ਰਿਤੰਤ ਉਚਾਰਾ।
'ਪ੍ਰਭੁ ਜੀ! ਅਹੈ ਵਹਿਰ ਸੁਧਿ ਜੈਸੀ।
ਸੁਨੀ ਪਿਖੀ ਮੈਂ ਕਹਿ ਹੌਂ ਤੈਸੀ ॥੫॥
ਰਾਤਿ ਮੋਰਚਾ ਮਾਰਯੋ ਜਬੈ।
ਭੀਮਚੰਦ ਦੁਖ ਝੁਰਯੋ ਤਬੈ।
ਰਾਜੇ ਸਕਲ ਹਕਾਰਿ ਸਕੇਲੇ।
ਸਮੇਂ ਰਸੋਈ ਕੇ ਜਬਿ ਮੇਲੇ[1] ॥੬॥ [1]ਕਰਨੇ ਹੋਏ।
ਸਭਿ ਮਹਿਂ ਕਹਯੋ ਮਨੋਰਥ ਆਪਨਿ।
ਲਸ਼ਕਰ ਹੋਇ ਬਿਲੰਦ ਬਿਖਾਪਨ[1]। [1]ਨਾਸ਼ ਹੁੰਦਾ ਹੈ (ਸਾਡਾ) [ਵਿ+ਖਾਪਨ = ਬਹੁਤ ਖਪਦਾ ਹੈ]।
ਸਰਬ ਸਭਾ ਮਹਿਂ ਗਰਬ ਬਖਾਨਾ।
ਪਰਣ ਕੇਸਰੀ ਇਸ ਬਿਧਿ ਠਾਨਾ ॥੭॥
-ਹੋਤ ਪ੍ਰਾਤਿ ਕੋ ਹਾਥੀ ਪੇਲੌਂ।
ਦਲ ਕੇ ਸਕਲ ਸੁਭਟ ਸੰਗ ਮੇਲੌਂ।

ਦ੍ਵਾਰ ਲੋਹਗੜ ਕੋ ਤੁੜਵਾਵੌਂ।
ਨਤੁ ਰਾਜਨ ਮਹਿਂ ਮੁਖ ਨ ਦਿਖਾਵੌਂ ॥੮॥
ਘੇਰਾ ਦੇਹੁ ਛੋਰ ਪੁਰਿ ਕੇਰਾ।
ਪਰਹਿ ਲੋਹਗੜ ਜੰਗ ਬਡੇਰਾ-।
ਤੁਮ ਸਮਰਥ ਚਾਹਹੁ ਤਿਮ ਕਰਹੁ।
ਕੀਟੀ ਤੇ ਕੁੰਚਰ ਕੋ ਦਰਹੁ ॥੯॥
ਤਊ ਬਿਚਾਰੌਂ ਗਜ ਕੋ ਆਵਨਿ।
ਤਿਸ ਕੋ ਚਹੀਯਤਿ ਜਤਨ ਬਨਾਵਨਿ।
ਨਤੁ ਦ੍ਵਾਰੇ ਕੋ ਮਸਤਕ ਮਾਰਹਿ।
ਗਾਢੇ ਬਡੇ ਕਪਾਟ ਉਖਾਰਹਿ ॥੧੦॥
ਮਹਾਂ ਬਲੀ ਹੈ ਮਸਤ ਸਦਾਈ।
ਦ੍ਰਿੜ੍ਹ ਤਰੁ[1] ਟੱਕਰ ਮਾਰਿ ਗਿਰਾਈ।
ਤਿਹ ਸਮ ਗਜ ਬਲਵੰਤ ਨ ਔਰ।
ਸ਼ਾਹੁ ਆਦਿ ਜੇ ਨ੍ਰਿਪਤਨਿ ਠੌਰ[1] ॥੧੧॥

[1]ਵੱਡੇ) ਪੱਕੇ ਬ੍ਰਿਛਾਂ ਨੂੰ।

[1]ਬਾਦਸ਼ਾਹ ਅਤੇ ਰਾਜਿਆਂ ਦੀ ਥਾਂ ਵਿਚ ਨਹੀਂ ਹੈ (ਐਸਾ ਹਾਥੀ)।

ਮਹਾਰਾਜ ਸੰਧ੍ਯਾ ਅਬਿ ਹੋਈ।
ਕਰਹੁ ਜਤਨ ਨਿਸ ਮਹਿਂ ਅਸ ਕੋਈ।
ਜਿਤ ਤੇ ਦ੍ਵਾਰ ਨਹੀਂ ਗਜ ਆਵੈ।
ਲਾਖਹੁਂ ਸੁਭਟ ਪਿਛਾਰੀ ਧਾਵੈਂ ॥੧੨॥
ਸੁਨਿ ਸਤਿਗੁਰ ਘਟਿਕਾ ਲਗਿ ਮੌਨ।
ਜਿਨ ਕੇ ਮਨ ਕਿਸ ਕੋ ਕਬਿ ਭੌ ਨਾ।
ਚਿੰਤਾਮਨ ਸਗਰੇ ਹੁਇ ਗਏ।
ਫੀਲ ਬਲੀ ਬਡ ਜਾਨਤਿ ਭਏ ॥੧੩॥
ਗੁਰ ਕਰੁਨਾ ਬਿਨ ਅਰੈ ਨ ਕੋਈ।
ਸ਼ਸਤ੍ਰ ਘਾਵ ਜਿਸ ਕੇ ਨਹਿਂ ਹੋਈ।
ਲੋਹੇ ਸੰਗ ਮਢ੍ਯੋ ਤਨ ਜੋਇ।
ਕਹਾਂ ਘਾਵ ਕੋ ਜਾਨਹਿ ਸੋਇ ॥੧੪॥
ਥਿਰੇ ਸਿੰਘ ਗੁਰ ਕੇ ਚਹੁੰਫੇਰੇ।
-ਕਹੈਂ ਕਹਾਂ-ਸਗਰੇ ਮੁਖ ਹੇਰੇ[1]।

[1]ਸਾਰੇ ਗੁਰਾਂ ਦੇ ਮੂੰਹ ਵਲ ਤੱਕਦੇ ਹਨ (ਕਿ ਦੇਖੀਏ) ਕੀਹ ਫੁਰਮਾਉਂਦੇ ਹਨ।

ਚਿਤਵਹਿਂ ਦੀਰਘ ਏਵ ਉਪਾਇ।
ਜਿਸ ਤੇ ਦੁਰਦ ਨਿਵਾਰ੍ਯੋ ਜਾਇ ॥੧੫॥
ਦੁਨੀਚੰਦ ਇਤਨੇ ਮਹਿਂ ਆਯੋ।

ਲੰਬੋਦਰ ਤਬਿ ਥੂਲ[1] ਦਿਸਾਯੋ। — [1]ਵੱਡੇ ਪੇਟ ਤੇ ਮੋਟਾ (ਸਰੀਰ)।
ਬਡੇ ਜੁਗਮ ਭੁਜਦੰਡ ਪ੍ਰਚੰਡੇ।
ਤਿਮ ਛਾਤੀ ਆਯੁਤ ਬਰ ਬੰਡੇ[1] ॥੧੬॥ — [1]ਚੌੜੀ ਤੇ ਬਲ ਵਾਲੀ।
ਦੀਰਘ ਬਦਨ[†] ਸ਼ਮਸ ਬਡ ਸੇਤ। — [†]ਇਹ ਸੂਰਮਾਂ ਸੀ ਕਸਰਤ ਨਾਲ ਮੋਟਾ ਹੋਇਆ ਸੀ, ਚਰਬੀ ਵਧਣ ਕਰਕੇ ਪੋਲਮਾਸੀਆ ਨਹੀਂ ਸੀ। ਮਜ਼ਬੂਤੀ ਦੇ ਕਾਰਨ ਹੀ ਸਤਿਗੁਰ ਨੇ ਇਸ ਨੂੰ ਵੰਗਾਰਿਆ ਸੀ।
ਕਟ ਕਸਿ ਧੋਤੀ ਬਨਜੋ ਸੁਚੇਤ।
ਸੁਨਿ ਕਰਿ 'ਭੋਰ ਹੋਇ ਹੈ ਹੇਲਾ।
ਮਸਤ ਮਤੰਗ ਅੱਗ੍ਰ ਦੇ ਪੇਲਾ[1]' ॥੧੭॥ — [1]ਮਸਤ ਹਾਥੀ ਨੂੰ ਅੱਗੇ ਧੱਕਣਾ ਹੈ (ਪਹਾੜੀਆਂ ਨੇ)।
ਜਤਨ ਬਨਾਵਨਿ ਸੁਨਿਬੇ ਕਾਰਨ[1]। — [1]ਹਾਥੀ ਨੂੰ ਧੱਕਣ ਦਾ) ਜਤਨ ਬਣਦਾ ਸੁਣਨ ਲਈ।
ਆਯੋ ਪ੍ਰਭੁ ਕੋ ਕਰਜੋ ਨਿਹਾਰਨ।
ਦੋਨਹੁ ਜੰਘ ਦੀਰਘਾ ਭਾਰੀ।
ਗਰ ਸ਼ਮਸ਼ੇਰ ਬਿਸਾਲੀ ਡਾਰੀ ॥੧੮॥
ਗੁਰ ਸੰਗਤਿ ਮਹਿਂ ਨਿਤ ਬਿਚਰੰਤਾ।
ਸਦਾ ਤਿਹਾਵਲ ਤੇ ਤ੍ਰਿਪਤੰਤਾ।
ਗਨ ਸਿੱਖਨ ਪਰ ਹੁਕਮ ਕਰੰਤਾ।
ਗੁਰ ਕੀ ਕਾਰ ਲੇਤਿ ਧਨਵੰਤਾ ॥੧੯॥
ਸਾਲ੍ਹੋ ਸੁਤ ਮਸੰਦ ਕੋ ਨੰਦਨ।
ਜਿਨ ਕੋ ਕਰਹਿਂ ਹਜ਼ਾਰਹੁ ਬੰਦਨ।
ਨਿਤ ਭੋਗਤਿ ਸੁਖ ਰਹਜੋ ਘਨੇਰੇ।
ਸ਼੍ਰੀ ਅੰਮ੍ਰਿਤਸਰ ਬਾਸ ਬਡੇਰੇ ॥੨੦॥
ਆਵਤਿ ਕੋ ਅਵਿਲੋਕਿ ਕ੍ਰਿਪਾਲਾ।
ਮੁਸਕਾਵਤਿ ਬੋਲੇ ਤਿਸ ਕਾਲਾ।
'ਕਜਾ ਰਾਜਨ ਕੋ ਮਸਤ ਮਤੰਗ।
ਕਹਾਂ ਅਧਿਕ ਤਿਸ ਕੇ ਬਲਿ ਅੰਗ ॥੨੧॥
ਗੁਰ ਘਰ ਦੁਨੀਚੰਦ ਬਡ ਹਾਥੀ।
ਇਸਹਿ ਲਰਾਵਹਿਂਗੇ ਤਿਸ ਸਾਥੀ।
ਮਹਾਂ ਮਸਤ ਇਹ ਗੁਰ ਬਲ ਪਾਇ।
ਅਰਿਬੇ ਦੇਹਿ ਨ, ਲੇਹਿ ਧਕਾਇ[1] ॥੨੨॥ — [1]ਅੜਨ ਨਹੀਂ ਦੇਣ ਲੱਗਾ ਧੱਕ ਲੈ ਜਾਵੇਗਾ।
ਦੁਰਦ ਕੇਸਰੀ[1] ਕੀਟੀ ਸਮ ਹੈ। — [1]ਕੇਸਰੀ ਚੰਦ ਦਾ ਹਾਥੀ।
ਇਹ ਗਜਰਾਜ ਬਨਹਿ ਤਿਸ ਜਮ ਹੈ[1]। — [1]ਤਿਸ ਦੀ ਮੌਤ ਰੂਪ।

ਛਿਨ ਮਹੁਂ ਕਰਹਿ ਸੰਭਾਲਨਿ[1] ਬਲੀ।
ਧਰਹਿ ਸਹਾਇ ਖਾਲਸਾ ਭਲੀ[1]' ॥੨੩॥
ਸਤਿਗੁਰ ਤੇ ਸੁਨਿ ਕੈ ਸਮੁਦਾਇ।
ਰਹੇ ਮੋਨ ਨਹਿਂ ਬਾਕ ਅਲਾਇਂ।
ਦੁਨੀਚੰਦ ਕੋ ਬਦਨ ਪਰੇਖਾ।
ਗਤਿ ਉਤਸਾਹ ਸਭਿਹਿ ਤਬਿ ਦੇਖਾ[1] ॥੨੪॥
ਕਲ਼ਗੀਧਰ ਕਹਿ ਕਰਿ ਇਮ ਬਚਨ।
ਜਾਇ ਪ੍ਰਵੇਸ਼ੇ ਸੁੰਦਰ ਸਦਨ।
ਅਪਰ ਸਰਬ ਉਠਿ ਉਠਿ ਕਰਿ ਗਏ।
ਅਪਨੇ ਅਪਨੇ ਥਲ ਥਿਰ ਥਏ ॥੨੫॥
ਦੁਨੀਚੰਦ ਸੁਨਿ ਜਨੁ ਮਰਿ ਗਯੋ।
ਕਹਿਬੇ ਬਾਕ ਸਮਰਥ ਨ ਭਯੋ।
ਹੌਲ ਉਠ੍ਯੋ ਦਿਲ ਧੀਰਜ ਹਾਰੀ।
ਗਮਨ੍ਯੋਂ ਅਪਨੇ ਸਿਵਰ ਮਝਾਰੀ ॥੨੬॥
ਸ਼ੁਸ਼ਕ ਓਠ ਪਰ ਜਿਹਵਾ ਫੇਰਤਿ।
ਪਿਯਰੀ ਪਰੀ[1] ਨ ਕਿਸ ਦਿਸ਼ਿ ਹੇਰਤਿ।
ਦੀਰਘ ਸ੍ਵਾਸ ਲੇਤਿ ਚਿਤ ਚਿੰਤਾ।
-ਇਹ ਕਜਾ ਗੁਰੂ ਕਰ੍ਯੋ ਬਿਰਤੰਤਾ- ॥੨੭॥
ਤ੍ਰਾਸ ਬਿਸਾਲ ਮਰਨਿ ਕੋ ਭਯੋ।
ਬਿਨ ਹੀ ਮਾਰੇ ਜਨੁ ਮਰਿ ਗਯੋ।
ਚਿਤ ਸੋਚਤਿ ਚਿੰਤਾ ਪਰ ਗਈ।
ਅੰਧੇਰੀ ਨਿਸ ਪ੍ਰਾਪਤਿ ਭਈ ॥੨੮॥
ਚਿਤਵਹਿ ਜਤਨ -ਬਚੌਂ ਕਿਸ ਦਾਇ।
ਪ੍ਰਾਤਿ ਹੋਤਿ ਮੁਝ ਦੇਂ ਚਿਰਵਾਇ।
ਜਾਮਨਿ ਬਿਖੈ ਕਛੂ ਬਨਿ ਆਵੈ।
ਜੇ ਸ਼੍ਰੀ ਨਾਨਕ ਪ੍ਰਾਨ ਬਚਾਵੈਂ ॥੨੯॥
ਚਲੌਂ ਪਲਾਇਨ ਹ੍ਵੈ ਨਿਜ ਦੇਸ਼।
ਬਚਿਬੇ ਜਤਨ ਨ ਔਰ ਬਿਸ਼ੇਸ਼।
ਸਰਬ ਸਿੰਘ ਭੀ ਹੈਂ ਦੁਖਵੰਤੇ।
ਕਹੈਂ ਸਭਿਨਿ ਜੇ ਸਾਥ ਚਲੰਤੇ- ॥੩੦॥

[1]ਸੰਭਾਲ ਲਏਗਾ।
[1]ਭਲੀ ਤਰ੍ਹਾਂ।
[1]ਉਸ ਦਾ ਉਤਸਾਹ ਤਦੋਂ ਨਾਸ਼ ਹੋ ਗਿਆ ਸਭਨਾਂ ਨੇ ਡਿੱਠਾ।
[1]ਪੀਲੱਤਣ ਫਿਰ ਗਈ।

ਪੂਰਬ ਦਯਾ ਸਿੰਘ ਕੇ ਪਾਸ।
ਪਹੁੰਚਯੋ ਕਰਯੋ ਬ੍ਰਿਤੰਤ ਪ੍ਰਕਾਸ਼।
'ਕਹਾਂ ਕਰੀ ਗੁਰ ਰਣ ਕੀ ਕਾਰ।
ਸਿਖ ਸੰਗਤਿ ਨਿਤ ਪ੍ਰਤਿ ਬਹੁ ਗਾਰ[1] ॥ ੩੧ ॥
ਸਭਿਨਿ ਸੰਗ ਕਰਿ ਮਹਿਦ ਬਖੇਰਾ।
ਕਾਜ ਬਿਗਾਰਤਿ ਬਡਹੁਂ ਬਡੇਰਾ।
ਹੋਤਿ ਪ੍ਰਾਤਿ ਕੋ ਢੋਵਹਿਂ ਹਾਥੀ।
ਲਾਖਹੁਂ ਸੁਭਟਨਿ ਆਯੁਧ ਸਾਥੀ ॥ ੩੨ ॥
ਮੇਰੀ ਬਾਤ ਕਹਾਂ ਜੇ ਮਰਜੋ।
ਕਤਲ ਸਕਲ ਹ੍ਵੈ ਹੈਂ ਇਮ ਡਰਜੋ।
ਅਬਿ ਸਭਿ ਮਿਲਿ ਕਰਿ ਮਸਲਤ ਕੀਜੈ।
ਪ੍ਰਿਥਮ ਪ੍ਰਾਤਿ ਤੇ ਸੰਧੀ ਕੀਜੈ[1] ॥ ੩੩ ॥
ਭੀਮਚੰਦ ਢਿਗ ਦੂਤ ਪਠੀਜੈ।
ਸੰਘਰ ਹੋਤਿ ਸ਼ਾਂਤਿ ਬਰਤੀਜੈ[1]।
ਇਮ ਗੁਰ ਮਾਨਹਿਂ ਤੌ ਢਿਗ ਰਹੀਅਹਿ।
ਨਤੁ ਨਾਹਕ ਕਜੋਂ ਪ੍ਰਾਨ ਗਵਈਅਹਿ' ॥ ੩੪ ॥
ਦਯਾ ਸਿੰਘ ਭਰਮਯੋ ਤਿਸ ਜਾਨਯੋਂ।
ਤਿਹ ਧੀਰਜ ਦੇ ਬਾਕ ਬਖਾਨਯੋਂ।
'ਗੁਰ ਸਰਬੱਗਜ ਭਲੀ ਸਭਿ ਕਰੈਂ।
ਹੋਨਹਾਰ ਸੋਈ ਚਿਤ ਧਰੈਂ ॥ ੩੫ ॥
ਤਰਕ ਨ ਤਿਨ ਕੀ ਕ੍ਰਿਤ ਮਹਿਂ ਬਨੈ।
ਰਹੁ ਅਨੁਸਾਰੀ ਆਨੰਦ ਸਨੈ।
ਹੁਕਮ ਕਰਹਿਂ ਸੋ ਮਾਨਹੁਂ ਭਲੋ।
ਜਿਮ ਤੋਰਹਿਂ ਮਗ ਤਿਮ ਹੀ ਚਲੋ' ॥ ੩੬ ॥
ਇਮ ਸੁਨਿ ਉਠਿ ਅਪਰਨਿ ਢਿਗ ਗਯੋ।
ਇਸ ਬਿਧਿ ਹੀ ਸੋਂ ਭਾਖਤਿ ਭਯੋ।
ਧਰਮ ਸਿੰਘ ਸਾਹਿਬ ਸਿੰਘ ਪਾਸੀ।
ਮੁਹਕਮ ਸਿੰਘ ਸਮੀਪ ਪ੍ਰਕਾਸ਼ੀ ॥ ੩੭ ॥
ਪੰਚਹੁਂ ਮੁਕਤੇ ਸਿੰਘ ਜੁ ਬੀਰ।

[1]ਬਹੁਤੇ ਗਾਲ ਸੁਟੇ ਨੇ ਭਾਵ ਨਾਸ਼ ਕੀਤੇ ਨੇ।

[1]ਮੇਲ ਕਰ ਲਓ (ਭੀਮ ਦੇ ਨਾਲ)।

[1]ਜੰਗ ਹੋਣ ਤੋਂ ਸ਼ਾਂਤ ਵਰਤਾਓ।

ਭੇਦ ਕਰਨ[1] ਭਾਖਹਿ ਸਭਿ ਤੀਰ।
'ਆਛੀ ਬਾਤ ਮੇਲ ਕਰਿਵਾਵਹੁ।
ਨਾਂਹਿਤ ਗੁਰ ਕੋ ਤਜਾਗਿ ਪਲਾਵਹੁ ॥੩੮॥
ਹੋਤਿ ਪ੍ਰਭਾਤਿ ਨ ਬਾਚਜੋ ਜਾਇ[1]।
ਅਬਿ ਕਰੀਯਹਿ ਬਨ ਜਾਇ ਉਪਾਇ।
ਲੇਨਿ ਦੇਨਿ ਰਾਜਨ ਸੰਗ ਨਾਂਹੀ।
ਕਜੋਂ ਨਾਹਕ ਮਰੀਅਹਿ ਰਣ ਮਾਂਹੀ' ॥੩੯॥
ਪੁਨ ਉਠਿ ਉਦੇ ਸਿੰਘ ਕੇ ਡੇਰੇ।
ਗਮਨਜੋਂ ਤ੍ਰਾਸਤਿ ਰਿਦੇ ਬਡੇਰੇ।
ਚਿੰਤਾ ਅਪਨੀ ਸਕਲ ਪ੍ਰਕਾਸ਼ੀ।
'ਕਹਾਂ ਸਹੇਰੀ ਅਪਨਿ ਬਿਨਾਸੀ[1] ॥੪੦॥
ਅਬਿ ਲੌਂ ਕਰਿ ਕਰਿ ਓਜ ਬਿਸਾਲਾ।
ਬਲ ਬੁਧਿ ਛਲ ਕਰਿ ਸ਼ੱਤ੍ਰੁ ਨ ਝਾਲਾ।
ਸਾਧ ਸਾਧ[1] ਤੋ ਕਹੁ ਸਭਿ ਭਾਂਤੀ।
ਅਰਜੋ ਜਹਾਂ ਕਹਿਂ, ਹਤੇ ਅਰਾਤੀ ॥੪੧॥
ਆਇ ਭਈ ਤਬਿ ਘਾਤ ਕੁਫੇਰੀ।
ਬਚਹਿਂ ਸਕਲ, ਜੇ ਲਿਹੁ ਮਤਿ ਮੇਰੀ।
ਨਤੁ ਹੁਇ ਭੋਰ, ਪਰੇ ਘਮਸਾਨਾ।
ਢੋਇਂ ਜਬਹਿ ਹਾਥੀ ਮਸਤਾਨਾ ॥੪੨॥
ਮੁਹਿ ਮਾਰੇ ਪੂਰਬ ਬਿਨ ਆਈ[1]।
ਪੁਨ ਤਿਮ ਹੀ ਸਭਿ ਸੀਸ ਬਿਹਾਈ[1]।
ਗਢ ਟੂਟੈ ਪੁਨ ਬਚੈ ਨ ਕੋਈ।
ਲਾਖਹੁਂ ਸੁਭਟ ਖੜਗ ਰਣ ਹੋਈ ॥੪੩॥
ਇਮ ਬਿਚਾਰ ਤੇਰੇ ਢਿਗ ਮਿਲਾ।
ਗੁਰੁ ਸਮੁਝਾਇ ਲੇਹੁ ਅਬਿ ਭਲਾ।
ਕਹਜੋ ਜੁ ਹਮਰੋ ਮਾਨਹਿਂ, ਮਿਲੀਐ।
ਨਤੁ ਤਜਿ ਦੇਸ਼ ਆਪਨੇ ਚਲੀਐ ॥੪੪॥
ਕਹਾਂ ਇਕਾਕੀ ਗੁਰ ਕਰਿ ਲੈਂਗੇ।
ਸਿਖ ਸੰਗਤਿ ਬਿਨ ਕਹਾਂ ਲਰੈਂਗੇ।
ਯਾਂ ਤੇ ਮਿਲਿ ਸਗਰੇ ਜੇ ਕਹੋ।

[1]ਸਿੰਘਾਂ ਨੂੰ ਸ੍ਰੀ ਗੁਰੂ ਜੀ ਤੋਂ) ਪਾੜਨ ਲਈ।
[1]ਸਵੇਰ ਹੋਣ ਤੇ ਭਾਵ ਕੱਲ ਬਚਿਆ ਨਹੀਂ ਜਾਣਾ।
[1]ਅਸਾਂ ਆਪਣਾ ਵਿਣਾਸ ਕਿੱਥੋਂ ਸਹੇੜ ਲਿਆ ਹੈ।
[1]ਸ਼ਾਬਾਸ਼।
[1]ਬਿਨਾਂ ਮੌਤ ਆਈ ਤੋਂ।
[1]ਫਿਰ ਤਿਵੇਂ ਹੀ ਸਾਰਿਆਂ ਦੇ ਸਿਰਾਂ ਉਤੇ ਗੁਜ਼ਰੇਗੀ।

ਸੰਧਿ ਕਰਹੁ ਜੀਵਤਿ ਬਚ ਰਹੋ' ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਦੁਨੀਚੰਦ' ਪ੍ਰਸੰਗ ਬਰਨਨੰ ਨਾਮ ਦੁਇ ਬਿੰਸਤੀ ਅੰਸੂ ॥੨੨॥

## ੨੩. [ਦੁਨੀਚੰਦ ਨੇ ਨੱਸ ਜਾਣਾ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਉਦੇ ਸਿੰਘ ਜਾਨਜੋਂ ਭਲੇ-ਕਾਤੁਰ ਭਯੋ ਮਸੰਦ।
ਤ੍ਰਾਸ ਕਰਤਿ ਹੈ ਮਰਨ ਤੇ ਚਹਤਿ ਪਲਾਯੋ ਮੰਦ- ॥੧॥

ਚੌਪਈ:

ਧੀਰਜ ਦੇਨਿ ਹੇਤੁ ਸੋ ਬੇਲਾ।
'ਦੁਨੀਚੰਦ ਕਜੋਂ ਉਠਿ ਮਨ ਹੌਲਾ[1]।
ਪੁਸ਼ਤਨਿ ਚਲੀ ਮਸੰਦੀ ਆਈ।
ਗੁਰ ਘਰ ਤੇ ਨਿਜ ਪਰਵ੍ਰਸ਼ ਪਾਈ ॥੨॥
ਸੁਖ ਦੁਖ ਭੋਗਨਿ ਇਨ ਕੇ ਹਾਥ।
ਹਮ ਤੁਮ ਕੋ ਉਚਿਤੈ ਧਰਿ ਮਾਥ।
ਸੰਗ ਮਤੰਗ ਜਿ ਤੋਹਿ ਲਰਾਵਹਿਂ।
ਤਉ ਕੇਹਰਿ ਬਲ ਤੋਹਿ ਬਨਾਵਹਿਂ ॥੩॥
[1]ਤੁਝ ਮਰਾਇ ਕਰਿ ਅਪਨਿ ਪਰਾਜੈ।
ਕਿਮ ਪ੍ਰਭੁ ਕਰਹਿਂ ਨਿਬਾਹਹਿਂ ਲਾਜੈ[2]।
ਤੂੰ ਹਾਥੀ ਕੋ ਮਾਰਹਿਂ ਜਬੈ।
ਅਧਿਕ ਬਡਾਈ ਪੈਹਹਿਂ ਤਬੈ ॥੪॥
ਅਪਨੋਂ ਕਾਜ ਬਨਾਵਹਿ ਆਪੂ।
ਤੋਹਿ ਬਧਾਵਹਿਂ ਘਨੋ ਪ੍ਰਤਾਪੂ।
ਸਾਹਿਬ ਕਾਮ ਪਰਹਿ ਜਬਿ ਆਇ।
ਇਕ ਸੇਵਕ ਪਰ ਬਿਚ ਸਮੁਦਾਇ[1] ॥੫॥
ਲਾਖਨ ਮਹਿਂ ਜਬਿ ਏਕ ਬੁਲਈਅਹਿ।
ਸਫਲ ਬਡਾਈ ਕੋ ਤਬਿ ਪਈਅਹਿ।
ਜਾਨਹਿਂ ਸੇਵਕ ਨਿਜ ਕੋ ਧੰਨ।
ਤਨ ਮਨ ਤੇ ਪਤਿ[1] ਕਰਹਿ ਪ੍ਰਸੰਨ' ॥੬॥
ਸੁਨਿ ਕਰਿ ਦੁਨੀਚੰਦ ਪੁਨ ਕਹਜੋ।
'ਹਿਤ ਸਭਿ ਕੋ ਤੈਂ ਕਜੋਂਹੁ ਨ ਲਹਜੋ।
ਭਲੀ ਦੇਹਿਂ ਮੋ ਕਉ ਵਡਿਆਈ।
ਦੁਰਦ ਬਲੀ ਜਬਿ ਚੀਰ ਬਗਾਈ ॥੭॥
ਬਿਨ ਆਈ ਮੁਝ ਕਰੈ ਪ੍ਰਹਾਰੇ।

[1]ਮਨ ਵਿਚ ਹੌਲ ਕਿਉਂ ਉਠਿਆ ਹੈ।

[1]ਤੈਨੂੰ ਮਰਵਾਕੇ ਆਪਣੀ ਹਾਰ (ਕਰਾਵਣੀ ਹੈ, ਇਹ ਗਲ) ਪ੍ਰਭੂ ਜੀ ਕੀਕੂੰ ਕਰ ਸਕਦੇ ਹਨ, ਭਰੋਸਾ ਰੱਖ ਲਾਜ ਨਿਬਾਹੁਣਗੇ।

[1]ਸਾਰੇ ਸੇਵਕਾਂ ਵਿਚੋਂ ਇਕ ਸੇਵਕ ਤੇ।

[1]ਮਾਲਕ ਨੂੰ।

ਮਰਿ ਹੌਂ ਇਹਾਂ ਭਾਂਗ ਕੈ ਭਾਰੇ[1]। [1]ਭੰਗ ਦੇ ਭਾੜੇ ਭਾਵ ਵਿਅਰਥ।
ਜਸੁ ਪ੍ਰਾਪਤਿ ਮੇਰੇ ਕਿਸ ਕਾਜਾ।
ਜਬਿ ਮਾਰਹਿ ਦਲ ਮਲ ਗਜਰਾਜਾ[1] ॥੮॥ [1]ਹਾਥੀ।
ਇਨ ਕੋ ਪਿਤਾ ਸ਼ਾਂਤਿ ਚਿਤ ਹੋਵਾ।
ਇਨ ਸਮ ਉੱਗ੍ਰ ਨ ਕੋ ਗੁਰ ਜੋਵਾ।
ਜਬਿ ਨਿਜ ਤਨ ਮੈਂ ਬਲ ਕੁਛ ਲਹਯੋ।
ਨਿਤ ਉਤਪਾਤਿ ਕਰਤਿ ਹੀ ਰਹਯੋ ॥੯॥
ਸ਼ਾਰਿਮੌਰ[1] ਕੇ ਦੇਸ਼ ਲਰਾਈ। [1]ਨਾਹਨ ਸਿਰਮੌਰ (ਪਾਉਂਟਾ ਜਿੱਥੇ ਹੈ)।
ਸਭਿ ਰਾਜਨ ਸੰਗ ਬਿਗਰਯੋ ਜਾਈ।
ਰਾਮਰਾਇ ਕੇ ਹਤੇ ਮਸੰਦ।
ਪੁਨ ਆਯੋ ਨਿਜ ਪੁਰੀ ਅਨੰਦ ॥੧੦॥
ਲਰਨਿ ਮਰਨਿ ਮਾਰਨ ਤਿਹ ਕਾਮੂ।
ਧਰਹਿ ਸ਼ਾਂਤਿ ਚਿਤ ਥਿਰਹਿ ਨ ਧਾਮੂ।
ਅਨਿਕ ਬਾਰ ਕਰਿ ਚੁਕਯੋ ਲਰਾਈ।
ਸਭਿ ਤੇ ਕਰਹਿ ਹੀਨ ਬਡਿਆਈ[1]' ॥੧੧॥ [1]ਸਾਰਿਆਂ ਤੋਂ (ਆਪਣੀ) ਵਡਿਆਈ ਘਟਵਾ ਰਹੇ ਹਨ।
ਸੁਨਿ ਪੁਨ ਉਦੇ ਸਿੰਘ ਸਮੁਝਾਯੋ।
'ਧੀਰਜ ਧਰਨ ਤੋਹਿ ਬਨਿ ਆਯੋ।
ਇਮ ਕਹਿਬੋ ਸਤਿਗੁਰੂ ਸੁਜਾਨੇ[1]। [1]ਇਉਂ ਤੇਰਾ ਸੁਜਾਨ ਸਤਿਗੁਰੂ ਜੀ ਨੂੰ ਕਹਿਣਾ।
ਉਚਿਤ ਨ ਤੋਕਉ, ਸਮੁਝਹੁ ਸਜਾਨੇ! ॥੧੨॥
ਨਿਪਜਯੋ ਸਾਲ੍ਹੋ ਬੰਸ ਮਝਾਰੀ।
ਸ਼ਰਧਾ ਧਰਹੁ ਸਦਾ ਉਰ ਭਾਰੀ।'
ਕਹਿ ਗੁਰਬਖਸ਼ ਸਿੰਘ -ਸੁਨਿ ਸ਼੍ਰੋਤਾ।
ਦੁਨੀਚੰਦ ਕੈ ਹੌਲ ਉਦੋਤਾ ॥੧੩॥
ਉਦੈ ਸਿੰਘ ਕੋ ਤਜਿ ਤਤਕਾਲਾ।
ਮੁਝ ਢਿਗ[1] ਆਯਹੁ ਤ੍ਰਸਤਿ ਬਿਸਾਲਾ। [1]ਭਾਵ ਸਾਹਿਬ ਰਾਮ ਕੌਰ (ਗੁਰਬਖਸ਼ ਸਿੰਘ) ਜੀ ਪਾਸ।
ਬੈਠਯੋ ਨਿਕਟ ਸੁਨਾਵਨਿ ਲਾਗਾ।
'ਦੇਖਹੁ ਹਮ ਨੇ ਕਿਯ ਗੁਰ ਜਾਗਾ[1] ॥੧੪॥ [1]ਗੁਰੂ ਜੀ ਜਗ੍ਹਾ ਅਸਾਂ (ਹੀ ਨੇ ਇਨ੍ਹਾਂ ਨੂੰ ਸਥਾਪਨ) ਕੀਤਾ ਹੈ, ਭਾਵ ਗੁਰੂ ਬਣਾਇਆ ਹੈ।
ਸਗਰੀ ਸੰਗਤਿ ਚਰਨ ਝੁਕਾਈ।

ਸੋ ਅਬਿ ਪੇਸ਼ ਹਮਾਰੇ ਆਈ।
ਮਾਝੇ ਕੇ ਸਿਖ ਗਨ ਮੈਂ ਲਜਾਯੋ।
ਅਬਿ ਚਾਹਤਿ ਗਜ ਤੇ ਤੁੜਵਾਯੋ ॥੧੫॥
ਹਮ ਤੁਮ ਅਹੈਂ ਨਜੀਕੀ ਦੋਊ।
ਦੁਖ ਮਹਿਂ ਦੁਖੀ ਸੁਖੀ ਸੁਖ ਜੋਊ।
ਅਪਦਾ ਪਰੀ ਆਨਿ ਮੁਝ ਭਾਰੀ।
ਸੰਗੀ ਬਨਿ ਕੈ ਲੇਹੁ ਉਬਾਰੀ ॥੧੬॥
ਕੈ ਮਿਲਿ ਜੁੱਧ ਹਟਾਵਨ ਕਰੋ।
ਕੈ ਹੁਇ ਸੰਗ ਭਾਜ ਚਲਿ ਪਰੋ।
ਇਸ ਮਹਿਂ[1] ਗੁਰ ਕੇ ਲੱਛਨ ਕੋਇ ਨ।
ਰਹਿ ਸਮੀਪ ਅਵਿਲੋਕੇ ਲੋਇਨ[1] ॥੧੭॥
ਅਬਿ ਕਰਤਾਰਪੁਰੇ ਚਲਿ ਬਰੈਂ।
ਧੀਰਮੱਲ ਕੋ ਬਡ ਗੁਰ ਕਰੈਂ।
ਸੰਗਤਿ ਸਗਰੀ ਤਹਾਂ ਲਿਜਾਵੈਂ।
ਅਨਿਕ ਅਕੋਰਨ ਕੋ ਅਰਪਾਵੈਂ ॥੧੮॥
ਗੁਰੂ ਕਰਨਿ ਤੌਂ ਹਮਰੇ ਹਾਥਹਿ।
ਜਹਿਂ ਸੰਗਤਿ ਜੁਤਿ ਟੇਕਹਿਂ ਮਾਥਹਿ।
ਤਹਿਂ ਹੀ ਚਹੁੰਦਿਸ਼ਿ ਕੇ ਸਿਖ ਆਵੈਂ।
ਗੁਰੂ ਜਾਨਿ ਕਰਿ ਸੀਸ ਨਿਵਾਵੈਂ ॥੧੯॥
ਧੀਰਮੱਲ ਆਗੇ ਬਹੁ ਬਾਰੀ।
ਪਠੇ ਸਿੱਖ ਤੁਮ ਸਦਨ ਮਝਾਰੀ।
-ਕਲਗੀ ਜਿਗਾ ਬਾਜ ਪਠਿ ਦੀਜੈ।
ਬਡ ਉਪਕਾਰ ਮੋਹਿ ਪਰ ਕੀਜੈ ॥੨੦॥
ਚਾਹਹੁ ਦਰਬ ਮੋਹਿ ਤੇ ਜੇਤਾ।
ਬਿਨਾ ਬਿਲੰਬ ਪਠੌਂ ਅਬਿ ਤੇਤਾ।
ਤੁਮ ਘਰ ਤੇ ਮਮ ਬਡਿ ਬਡਿਆਈ।
ਬਿਦਤਹਿ ਜਗਤ ਆਇ ਸਮੁਦਾਈ- ॥੨੧॥
ਸਦਾ ਪ੍ਰਤੀਖਤਿ ਤੁਮ ਕੋ ਸੋਈ।
ਨਿਕਸਹੁ ਚਲਹੁ ਮਿਲਹਿਂ ਅਬਿ ਦੋਈ।
ਜੇ ਨ ਕਹਜੋ ਮਾਨਹਿਂ ਅਬਿ ਮੇਰਾ।
ਸੁਨੀਅਹਿ ਜਿਮ ਹੁਇ ਕਸ਼ਟ ਬਡੇਰਾ

[1]ਭਾਵ ਗੁਰੂ ਗੋਬਿੰਦ ਸਿੰਘ ਜੀ ਵਿਚ।
[1]ਅਖੀਂ ਵੇਖ ਲਏ ਹਨ।

॥੨੨॥
ਨਿਸਾ ਬਿਤੇ ਹੋਵਤਿ ਭੁਨਸਾਰਾ।
ਢੋਵਹਿਂ ਮਸਤ ਮਤੰਗ ਉਦਾਰਾ।
ਲਾਖਹੁਂ ਸੁਭਟ ਸੰਗ ਲੈ ਰਾਜੇ।
ਤੋਰਹਿਂ ਤੁਰਤ ਆਨਿ ਦਰਵਾਜੇ ॥੨੩॥
ਜੋ ਸਨਮੁਖ ਹੁਇ ਸੋ ਕਟਿ ਜੈਹੈ।
ਦੀਨ ਭਏ ਤੇ ਰਿਪੁ ਗਹਿ ਲੈਹੈਂ।
ਕਰਿ ਕੈ ਕੈਦ ਸੁ ਦੇਹਿਂ ਸਜਾਈ।
ਬੰਧਿ ਜੇਲ ਦਿੱਲੀ ਪਹੁੰਚਾਈ[1] ॥੨੪॥

[1]ਬੰਨ੍ਹਕੇ ਦਿੱਲੀ ਕੈਦਖਾਨੇ ਪਹੁੰਚਾ ਦੇਣਗੇ [ਅੰਗ੍ਰੇਜ਼ੀ ਜੇਹਲ = ਕੈਦਖਾਨਾ] (ਅ) ਰਸਿਆਂ ਨਾਲ ਬੰਨ੍ਹਕੇ ਦਿੱਲੀ ਪਹੁੰਚਾ ਦੇਣਗੇ। [ਹਿੰਦੀ, ਜੇਲ = ਰੱਸਾ ਜਿਸ ਨਾਲ ਬਹੁਤੇ ਕੈਦੀ ਇਕ ਕਤਾਰ ਵਿਚ ਬੰਨ੍ਹੇ ਜਾਣ (ਕੋਸ਼ ਸ਼ੈਕ: ਪੰਨਾ ੮੩੭)]।

ਜਹਿਂ ਸਹਾਇਤਾ ਕਿਸ ਕੀ ਨਾਂਹੀ।
ਪਰਹੁ ਕੈਦ ਤਹਿਂ ਹੀ ਮਰਿ ਜਾਂਹੀ।
ਇਮ ਬਿਚਾਰ ਮਮ ਸਾਥ ਗਹੀਜੈ[1]।
ਨਿਸਾ ਤਿਮਰ ਗਾਢੋ ਲਖਿ ਲੀਜੈ ॥੨੫॥

[1]ਮੇਰਾ ਸਾਥ ਫੜੋ।

ਚਲਹੁ ਪਲਾਇਨ ਹ੍ਵੈ ਇਸ ਬਾਰੇ।
ਸਿਖ ਮਾਝੇ ਕੇ ਸੰਗ ਹਮਾਰੇ।
ਲੇ ਕਰਿ ਦਾਮ ਲਟਕ ਪਿਛਵਾਰੇ[1]।
ਚਲਹਿਂ ਉਤਰ ਕਰਿ ਬਹੁਰ ਸੁਖਾਰੇ ॥੨੬॥

[1]ਰੱਸਾ ਲੈਕੇ (ਕਿਲੇ ਦੇ) ਪਿਛਵਾੜੇ ਵਲ ਲਟਕਾਕੇ।

ਘੇਰਾ ਹਟਜੋ ਨ ਕੋ ਅਟਕਾਵੈ।
ਅਸ ਅਵਸਰ ਪੁਨ ਹਾਥ ਨ ਆਵੈ।'
ਇੱਤਯਾਦਿਕ ਮੈਂ[1] ਸੁਨਿ ਕਰਿ ਜਾਨੀ।
-ਗੁਰ ਮਾਇਆ ਹੈ ਮਹਦ ਮਹਾਨੀ[1] ॥੨੭॥

[1]ਸਾਹਿਬ ਰਾਮ ਕੌਰ ਜੀ ਕਹਿ ਰਹੇ ਹਨ-

[1]ਗੁਰ ਕੀ ਮਾਇਆ ਬਹੁਤ ਭਾਰੀ ਹੈ।

ਸੁਰ ਨਰ ਜਿਸ ਨੇ ਸਭਿ ਬਿਰਮਾਏ।
ਏ ਬਪੁਰਾ ਕਜਾ ਤਿਸ ਅਗੁਵਾਏ।
ਕੋ ਮਸੰਦ ਰਹਿਬੇ ਨਹਿਂ ਪਾਵੈ।
ਗਯੋ ਲੋਕ ਪਰਲੋਕ ਗਵਾਵੈ ॥੨੮॥
ਪੂਜਾ ਕੇ ਗਟਾਕ[1] ਇਨ ਖਾਏ।
ਭਰਮਯੋ ਮੂਰਖ ਚਹਤਿ ਪਲਾਏ।

[1]ਗੱਫੇ।

ਸ਼੍ਰੀ ਸਤਿਗੁਰ ਕੋ ਨਰ ਕਰਿ ਜਾਨੈ।
'ਮਰੌਂ ਨ ਕਜੋਂ' ਛਲ ਬਲ ਕੋ ਠਾਨੈ[1] ॥੨੯॥

[1]ਕਿਵੇਂ ਮੈਂ ਨਾ ਮਰਾਂ ਇਸੀ ਲਈ ਛਲ ਵਲ ਕਰਦਾ ਹੈ।

ਸਿਖ ਸਾਲ੍ਹੋ ਕਾ ਨਾਮ ਬਿਗਾਰਾ।
ਕਰਹਿ ਕਲੰਕਤਿ ਕੁਲੀ ਉਦਾਰਾ[1]।
ਮੁਝ ਕੋ ਅਪਨੇ ਸੰਗ ਮਿਲਾਵੈ।
ਆਪ ਗਯੋ ਪੁਨ ਔਰ ਗਵਾਵੈ ॥੩੦॥

[1]ਉੱਚੀ ਕੁਲ ਨੂੰ।

ਇਸ ਤੇ ਆਛੀ ਉਪਜਤਿ ਕੰਨਜਾਂ।
ਕਿਸ ਕੋ ਬੰਸ ਵਧਾਵਤਿ ਧੰਨਜਾਂ।
ਗਈ ਮਸੰਦਨ ਕੀ ਜਰ ਜਾਨੀ[1]।
ਕਿਮ ਨਹਿਂ ਸਫਲਹਿ ਸ਼੍ਰੀ ਗੁਰੁ ਬਾਨੀ[1]- ॥੩੧॥

[1]ਜਾਨ ਲਈ ਹੈ ਮੈਂ) ਕਿ ਮਸੰਦਾਂ ਦੀ ਜੜ ਗਈ।

[1]ਗੁਰੂ ਜੀ ਦੀ ਬਾਣੀ ਕਿਵੇਂ ਨਾ ਸਫਲੇਗੀ ਭਾਵ ਸਫਲ ਹੋਵੇਗੀ।

ਇਮ ਬਿਚਾਰ ਮੈਂ ਪੁਨ ਸਮੁਝਾਯੋ।
'ਗੁਰ ਕਰਤਾਰ ਰੂਪ ਹ੍ਵੈ ਆਯੋ।
ਸਰਬ ਕਲਾ ਸਮਰਥ ਬਲਿ ਭਾਰੀ।
ਸਿਰਜ ਸੰਘਾਰਕ ਸ੍ਰਿਸ਼ਟੀ ਸਾਰੀ ॥੩੨॥
ਏਕ ਬਾਕ ਤੇ ਸਭਿ ਕਿਛ ਕਰੈਂ।
ਜਗਤ ਸੁਰਾਸੁਰ ਜਿਸ ਅਨੁਸਰੈ।
ਤੁਝ ਕੋ ਮਰਨ ਦੇਹਿਂ ਕਿਮ ਨਾਂਹੀ।
ਬਨਹਿਂ ਸਹਾਇਕ ਦੁਸ਼ਮਨ ਮਾਂਹੀ ॥੩੩॥
ਦੰਤਨਿ ਬਿਖੈ ਜੀਭ ਬਚ ਰਹੈ।
ਅਪਰ ਪਰਹਿ ਮੁਖ ਚਰਬਨ ਲਹੈ[1]।
ਤਿਮ ਸੇਵਕ ਕੇ ਸਦਾ ਸਹਾਇਕ।
ਰਾਖਹਿਂ ਬਿਚ ਰਿਪੁ ਗਨ ਜੇ ਘਾਯਕ[1] ॥੩੪॥

[1]ਹੋਰ ਕੁਛ ਮੁਖ ਵਿਚ ਪਵੇ ਤਾਂ ਚੱਬਿਆ ਜਾਂਦਾ ਹੈ।

[1]ਜੋ ਨਾਸ਼ ਕਰਨ ਵਾਲੇ ਸ਼ੱਤ੍ਰੂ ਹਨ ਉਨ੍ਹਾਂ ਵਿਚੋਂ ਬਚਾ ਰੱਖਣਗੇ।

ਨਿਸ਼ਚਾ ਧਰਹੁ ਜਥਾ ਗਿਰ ਕੂਟਂ[1]।
ਤੂੰ ਸਜਾਨੋ ਕੈਸੇ ਚਿਤ ਛੂਟਂ[1]?
ਅਪਰਨ ਕੋ ਸਮੁਝਾਵਨ ਹਾਰੋ।
ਨਹਿਂ ਡੋਲਹੁ, ਬੋਲਹੁ ਬੁਧਿ ਭਾਰੋ' ॥੩੫॥

[1]ਪਹਾੜ ਦੀ ਚੋਟੀ ਵਾਂਙੂ ਭਾਵ ਅਟੱਲ ਨਿਸ਼ਚਾ।

[1]ਕਿਉਂ ਦਿਲ ਛੱਡ ਬੈਠਾ ਹੈ।

ਇੱਤਜਾਦਿਕ ਮੈਂ ਬਹੁ ਕਹਿ ਰਹਜੋ।
-ਬਨਹਿ ਨ ਸੰਗੀ- ਜਬਿ ਤਿਨ ਲਹਜੋ।

ਤੂਸ਼ਨਿ ਹੁਇ ਗਮਨਜੋ ਨਿਜ ਡੇਰੇ।
ਟਿਕਜੋ ਨ ਜੈ ਹੈ ਚਿੰਤ ਘਨੇਰੇ ॥੩੬॥
ਅਪਨੀ ਸੰਗਤਿ ਸਕਲ ਬੁਲਾਈ।
'ਮਾਰਨ ਮਰਨ ਇਹਾਂ ਦੁਖਦਾਈ।
ਕਜੋਂ ਨਾਹਕ ਨਿਜ ਪ੍ਰਾਨ ਗਵਾਵੋ।
ਹੋਤਿ ਪ੍ਰਾਤਿ ਕੇ ਸਭਿ ਬਿਨਸਾਵੋ ॥੩੭॥
ਇਨ ਕੇ ਨਿਕਟ ਕਰੈਂ ਰਹਿ ਕਹਾਂ[1]।
ਦਿਵਸ ਜਾਮਨੀ ਸੰਕਟ ਮਹਾਂ।
ਜੀਵਤਿ ਚਲਹੁ ਅਪਨਿ ਘਰ ਮਾਂਹੀ।
ਇਹਾਂ ਪ੍ਰਾਨ ਕਜੋਂਹੂੰ ਬਚਿ ਨਾਂਹੀ ॥੩੮॥
ਅਬਿ ਪਲਾਇ ਜੇ ਸਦਨ ਸਿਧਾਰੈਂ।
ਸੁਖ ਕੇ ਸੰਗ ਮਿਲਹਿਂ ਪਰਿਵਾਰੈਂ।
ਸੋਢੀ ਅਪਰ ਗੁਰੂ ਕਰਿ ਲੈ ਹੈਂ।
ਰਾਮਦਾਸ ਕੀ ਕੁਲ ਕੋ ਪੈ ਹੈਂ[1]' ॥੩੯॥
ਇੱਤਜਾਦਿਕ ਮੂਰਖ ਸਿਖਰਾਏ।
ਭਾਜ ਚਲਨਿ ਕੋ ਬਜੋਂਤ ਬਨਾਏ।
ਜਹਿਂ ਕਹਿਂ ਤੇ ਲੇ ਦਾਮ ਬਟੋਰ[1]।
ਅਰਧ ਰਾਤ੍ਰਿ ਤਮ ਪਸਰਜੋ ਘੋਰ ॥੪੦॥
ਟਿਕੇ ਗੁਰੂ ਸਿਖ ਸੇਵਕ ਸਾਰੇ।
ਜਾਗਹਿਂ ਜਿਤ ਕਿਤ ਨਰ ਕੀ ਰਾਰੇ[1]।
ਟਾਂਵੀ ਤੁਪਕ ਚਲੈ ਕਬਿ ਕਬੈ।
ਦਿਸ਼ਾ ਦੂਸਰੀ ਤੇ ਹਟਿ ਸਬੈ ॥੪੧॥
ਜਿਤ ਦਿਸ਼ਿ ਜਾਨਜੋ ਨਰ ਨਹਿਂ ਰਹੈ।
ਅਵਸਰ ਭਾਗਨਿ ਕੋ ਤਬਿ ਲਹੈ।
ਦ੍ਵਾਰੇ ਕੋ ਨਿਕਸਜੋ ਨਹਿਂ ਜਾਈ।
ਗਹੈਂ[1] ਸਿੰਘ ਇਤ ਉਤ ਸਮੁਦਾਈ ॥੪੨॥
ਛੂਛ ਮੋਰਚਾ ਕਰਜੋ ਪਹਾਰੀ[1]।
ਅੰਤਰ ਜਹਿਂ ਮਞੈਲ ਥਿਰ ਕਾਰੀ[1]।
ਤਹਿਂ ਕੋ ਬਰਤ ਪਾਇ ਲਟਕਾਵਾ[1]।

[1]ਰਹਿਕੇ ਕੀ ਕਰਾਂਗੇ।

[1]ਕੁਲ ਦਾ ਲੱਭਾਂਗੇ।

[1]ਰੱਸੇ ਕੱਠੇ ਕੀਤੇ।

[1]ਰਾਖੇ, ਪਹਿਰੇਦਾਰ [ਅ:, ਰਾਈ = ਰਾਖਾ]। (ਅ) ਰਾਰ ਕੇ ਨਰ = ਲੜਨ ਵਾਲੇ ਪੁਰਖ।

[1]ਫੜ ਲੈਣਗੇ।

[1]ਬਾਹਰੋਂ ਜਿਸ ਪਾਸਿਓਂ) ਪਹਾੜੀਏ ਮੋਰਚਾ ਖਾਲੀ ਕਰ ਗਏ ਸਨ।

[1]ਉਸ ਪਾਸੋਂ ਦੇ) ਅੰਦਰ ਜਿਥੇ ਮਞੈਲ ਇਸਥਿਤ ਸਨ।

[1]ਤਿਸ (ਮੋਰਚੇ ਦੇ ਪਾਸੇ) ਵਲ ਰੱਸਾ ਪਾ ਕੇ ਲਟਕਾਇਆ [ਹਿਂ:, ਬਰਤ = ਰੱਸਾ]।

ਅਰਧਿਕ ਉਤਰਿ ਗਏ ਤਰ ਥਾਵਾ[1] ॥੪੩॥ [1]ਹੇਠਾਂ ਥਾਂਵ ਨੂੰ।

ਦੁਨੀਚੰਦ ਜਿਸ ਤਨ ਬਹੁ ਪੀਨਾ।
ਉਤਰਨਿ ਹੇਤੁ ਸੁ ਬ੍ਰਤ[1] ਗਹਿ ਲੀਨਾ। [1]ਰੱਸਾ।
ਸਨੇ ਸਨੇ ਤਬਿ ਉਤਰਤਿ ਭਯੋ।
ਅਰਧਿਕ ਜਬੈ ਲਟਕਤੋ ਗਯੋ ॥੪੪॥

ਮਹਾਂ ਭਾਰ ਨਹਿਂ ਦਾਮ ਸਹਾਰਾ।
ਟੂਟਿ ਤੜਾਕ[1] ਗਯੋ ਤਿਸ ਬਾਰਾ। [1]ਤੜੱਕ ਕਰਕੇ।
ਪੁਨ ਕੁਛ ਗਹਜੋ ਗਯੋ ਨਹਿਂ ਕਰ ਤੇ।
ਗਿਰਜੋ ਤੁਰਤ, ਬਹੁ ਰਹੇ ਸੰਭਰਤੇ[1] ॥੪੫॥ [1]ਬਹੁਤ ਸੰਭਾਲਦੇ ਰਹੇ।

ਏਕ ਜਾਂਘ ਕੇ ਭਾਰ ਗਿਰਜੋ ਜਬਿ।
ਲਗੀ ਚੋਟ ਸੋ ਟੂਟਿ ਗਈ ਤਬਿ।
ਤ੍ਰਾਸ ਕਰਤਿ ਨਹਿਂ ਬੋਲਜੋ ਊਚੇ।
[1]ਸੁਨਿ ਖਰਕੇ ਜੋ ਸੰਗਿ ਪਹੂਚੇ ॥੪੬॥ [1]ਸੰਗੀ ਜੋ ਪੁੱਜ ਚੁੱਕੇ ਸਨ (ਉਨ੍ਹਾਂ ਨੇ) ਖੜਾਕ ਸੁਣਕੇ ਡਰਦਿਆਂ ਛੇਤੀ ਚੁੱਕ ਲਿਆ।

ਡਰਤਜੋਂ ਤੁਰਤ ਉਠਾਵਨਿ ਕਰਜੋ[13]।
ਗਮਨਜੋ ਸ਼ੀਘ੍ਰ ਸੀਸ ਬਹੁ ਧਰਜੋ[1]। [1]ਬਹੁਤਿਆਂ ਦੇ ਸਿਰ ਚਾਇਆ ਹੋਯਾ।
ਮੰਜੇ ਪਰ ਉਠਾਇ ਲੇ ਗਏ।
ਪਿਛਲੇ ਉਤਰਿ ਮੇਲ ਸਭਿ ਕਿਏ[1] ॥੪੭॥ [1]ਭਾਵ ਮਿਲ ਪਏ।

ਸ੍ਰੀ ਅੰਮ੍ਰਿਤਸਰ ਪੰਥ ਪਧਾਰੇ।
ਮਿਲੇ ਮਝੈਲ ਜਾਤਿ[†] ਡਰ ਧਾਰੇ। [†]ਪਾ:-ਜੈਤ।
ਹੋਤਿ ਪੀਰ ਬਹੁ ਚਲਤਿ ਉਠਾਏ।
ਹਾਇ ਹਾਇ ਬੋਲਤਿ ਦੁਖ ਪਾਏ ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਦੁਨੀਚੰਦ ਭਾਜਨ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥੨੩॥

## ੨੪. [ਦੁਨੀਚੰਦ ਦੀ ਮੌਤ]

੨੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਭਈ ਭੋਰ ਪ੍ਰਭੁ ਜਾਗਿ ਕੈ, ਸੌਚ ਸ਼ਨਾਨ ਸ਼ਰੀਰ।
ਬਸਤ੍ਰ ਸ਼ਸਤ੍ਰ ਕੋ ਪਹਿਰ ਕਰਿ, ਬੈਠੇ ਗੁਨੀ ਗਹੀਰ ॥੧॥

ਚੌਪਈ:

ਮੰਗਲ ਪ੍ਰਾਤਿਕਾਲ ਕੇ ਭਏ।
ਸੰਖ ਸ਼ਬਦ ਧੁਨਿ ਬਾਜਨਿ ਕਿਏ।
ਆਸਾਵਾਰ ਭੋਗ ਕਹੁ ਪਾਏ।
ਸਭਿ ਸਿੰਘਨਿ ਸੁਨਿ ਸੀਸ ਨਿਵਾਏ ॥੨॥
ਬਾਜ ਉਠ੍ਯੋ ਰਣਜੀਤ ਨਗਾਰਾ।
ਪ੍ਰਭੁ ਕੀ ਜੀਤ ਜਨਾਵਨ ਵਾਰਾ।
ਇਤ ਉਤ ਤੇ ਚਲਿ ਕਰਿ ਗਨ ਸਿੰਘ।
ਦਰਸਹਿਂ ਸਤਿਗੁਰ ਗੋਬਿੰਦ ਸਿੰਘ ॥੩॥
ਖੜਗ ਸਿਪਰ ਜਮਧਰ ਸਰ ਤਰਕਸ਼।
ਤੋਮਰ ਤੁਪਕ ਤਬਰ ਕਟ ਕਸਿ ਕਸਿ।
ਬੈਠਹਿਂ ਆਨਿ ਨਿਕਟ ਸਮੁਦਾਈ।
ਸ਼ਮਸ ਸੁਧਾਰਤਿ ਮੂਛ ਉਠਾਈ[1] ॥੪॥
ਉਤ ਗਿਰਪਤਿਨਿ ਦੁੰਦਭੀ ਵਾਏ।
ਢੋਲ ਸਮੂਹ ਡੰਕ ਢਮਕਾਏ।
ਰਣ ਸਿੰਙੇ ਤੁਰਤੀ ਬਜਵਾਏ।
ਪਟਹਿ ਨਫੀਰੀ ਜੇ ਸਮੁਦਾਏ ॥੫॥
ਮਹਾਂ ਕੁਲਾਹਲ ਦਲ ਮਹਿਂ ਹੋਵਾ।
ਉਤਸਾਹਤਿ ਚਾਹਤਿ ਗਜ ਢੋਵਾ।
ਸਭਿ ਪਰ ਸਤਿਗੁਰ ਦ੍ਰਿਸ਼ਟਿ ਚਲਾਈ।
ਨਹਿਂ ਮਝੈਲ ਕੋ ਪਰ੍ਯੋ ਦਿਖਾਈ ॥੬॥
'ਮੱਟੂ ਸੇਵਾ ਸਿੰਘ ਜਿ ਆਦਿ।
ਨਹਿਂ ਆਯੋ ਕਸ਼ਾ ਭਯੋ ਵਿਖਾਦ?'
ਇਤਨੇ ਕਹਤਿ ਸਿੰਘ ਦੁਇ ਆਏ।
ਨਮੋ ਕਰਤਿ ਹੀ ਬਾਕ ਸੁਨਾਏ ॥੭॥
'ਮਹਾਰਾਜ! ਸੰਗ ਲਏ ਮਝੈਲ।
ਦੁਨੀਚੰਦ ਭਾਜ੍ਯੋ, ਨਿਸ ਗੈਲ[1]।
ਚਹ੍ਯੋ ਆਪ ਨੇ ਰਣ ਕੋ ਪ੍ਰੇਰਨਿ।

[1]ਦਾੜ੍ਹਾ ਸੁਧਾਰਦੇ ਤੇ ਮੁੱਛਾਂ ਨੂੰ ਤਾਉ ਦੇਂਦੇ ਹਨ।

[1]ਰਾਤੀਂ ਰਾਹ ਪੈ ਕੇ।

ਮਸਤ ਮਤੰਗ ਸੰਗ ਤਿਹਿਂ ਭੇਰਨ ॥ ੮ ॥
ਤਿਸ ਤੇ ਤ੍ਰਾਸ ਧਾਰਿ ਭਜਿ ਗਯੋ।
ਅਪਰ ਨ ਕਾਰਨ ਕੁਛ ਲਖਿ ਪਯੋ।
ਮਰਿਬੇ ਕੋ ਡਰ ਧਰਿ ਉਰ ਭਾਗਾ।
ਮੰਦ ਮਸੰਦ ਮਹਿਦ ਦੁਰਭਾਗਾ' ॥ ੯ ॥
ਸੁਨਿ ਸਤਿਗੁਰ ਤਬਿ ਬਾਕ ਉਚਾਰੇ।
'ਭਾਗਜੋ ਮੂੜ੍ਹ ਕਾਲ ਡਰ ਧਾਰੇ।
ਤਹਿਂ ਭੀ ਤਿਸ ਕੋ ਕਾਲ ਅਗਾਰੀ।
ਮਾਰਹਿਂ, ਕਹਾਂ ਜਾਹਿ ਡਰ ਧਾਰੀ ॥ ੧੦ ॥
[1]ਭਾਜ ਗਯੋ ਤਿਸ ਭਾਜਨਿ ਦੇਹੁ।

[1]ਜੋ ਨੱਸ ਗਿਆ ਉਸ ਨੂੰ ਨੱਸ ਜਾਣ ਦਿਓ ਉਸ ਨਾਲ ਕੀਹ ਹਿਤ ਕਰਨਾ ਹੋਇਆ।

ਕਹਾਂ ਕਰਹੁ ਤਿਸ ਸੰਗ ਸਨੇਹੁ[੪]।
ਜੋ ਸਨਮੁਖ ਹੁਇ ਇਹਠਾਂ ਰਹਜੋ।
ਤਿਸ ਕੋ ਮੇਲ ਲੇਹੁ[1] ਸੁਖ ਲਹਜੋ ॥ ੧੧ ॥

[1]ਉਸ ਨੂੰ ਜੋ ਸਨਮੁਖ ਹੋਕੇ ਏਥੇ ਰਹਿ ਗਿਆ ਹੈ ਮੇਲ ਲਓ, ਭਾਵ ਉਸ ਨੂੰ ਜਵਾਬ ਨਾ ਦਿਓ ਕਿ ਇਹ ਬੀ ਮਝੈਲ ਹੈ ਤੇ ਇਸ ਨੂੰ ਕੱਢ ਦਿਓ।

ਸਭਿ[1] ਮਝੈਲ ਰਣ ਕੇ ਡਰ ਭਾਗੇ।

[1]ਪਿਛਲੀ ਤੁਕ ਮੂਜਬ ਇਸ 'ਸਭ' ਦਾ ਅਰਥ 'ਓਹ ਸਾਰੇ ਜੋ ਨੱਸ ਗਏ ਹਨ' ਲੈਣਾ ਚਾਹੀਏ।

ਇਸ ਕੋ ਫਲ ਲਾਗੇ ਤਿਨ ਆਗੇ।
ਨਿਸ ਦਿਨ ਜੰਗ ਗਰੇ ਤਿਨ ਪਰੇ।
ਰੁਟੀਆ ਹਾਥ ਅਏ ਜਬਿ ਲਰੇ[1] ॥ ੧੨ ॥

[1]ਜਦ ਲੜਨਗੇ ਤਾਂ ਹੀ ਰੋਟੀ ਹੱਥ ਆਵੇਗੀ।

ਗੁਰ ਘਰ ਤੇ ਜਿਸ ਦੁਖ ਕਰਿ ਗਏ।
ਸੋ ਦੁਖ ਤਿਨ ਕੇ ਨਿਤ ਗਰ ਪਏ।
ਇਹਾਂ ਧਰਹਿਂ ਜਿਸ ਕੇ ਸਿਰ ਹਾਥਾ।
ਹਾਥੀ ਕਹਾਂ ਲਰਹਿ ਜਮ ਸਾਥਾ[1]' ॥ ੧੩ ॥

[1]ਹਾਥੀ ਕੀ ਸ਼ੈ ਹੈ ਉਹ ਜਮ ਨਾਲ ਲੜੇਗਾ।

ਇਮ ਦੇ ਸ਼੍ਰਾਪ ਗੁਰੂ ਚੁਪ ਰਹੇ।
ਸਭਿ ਸਿੰਘਨ ਕੀ ਦਿਸ਼ਿ ਕੋ ਲਹੇ।
ਦੁਨੀਚੰਦ ਕੀ ਸੁਨੀਅਹਿ ਕਥਾ।
ਤਿਹ ਸੰਗ ਬਿਤੀ ਜਾਇ ਕਰਿ ਜਥਾ ॥ ੧੪ ॥
ਮੰਚ ਪਾਇ ਸਿਰ ਲਯੋ ਉਠਾਇ।
ਟੂਟੀ ਟਾਂਗ ਹਾਇ ਬਿਲਲਾਇ।
ਸ਼੍ਰੀ ਅੰਮ੍ਰਿਤਸਰ ਪਹੁੰਚੇ ਜਾਈ।
ਬਰਜੋ ਸਦਨ ਅਪਨੇ ਉਤਰਾਈ ॥ ੧੫ ॥

ਮਨ ਮਹਿਂ ਕਹੈ -ਮਿਲਿਨਿ ਸਿਖ ਆਵੈਂ।
ਭਾਜਯੋ ਸੁਨਿ ਕੈ ਮੋਹਿ ਲਜਾਵੈਂ[1]-। [1](ਜਿਹੜੇ) ਸਿਖ ਮੈਨੂੰ ਮਿਲਨ ਆਉਣਗੇ ਨਠਿਆ ਸੁਣਕੇ ਮੈਨੂੰ ਸ਼ਰਮਿੰਦਾ ਕਰਨਗੇ।
ਯਾਂ ਤੇ ਨਿਜ ਸਬੰਧੀਅਨਿ ਕਹਯੋ।
'ਚੋਟ ਲਗੀ ਮੈਂ ਬਹੁ ਦੁਖ ਲਹਯੋ ॥੧੬॥
ਘਰ ਕੇ ਅੰਤਰ ਮੰਚ ਡਸਾਵਹੁ।
ਮੋ ਢਿਗ ਬਹੁਤ ਨ ਆਵਹੁ ਜਾਵਹੁ।
ਭਲਾ ਨ ਭਾਵਹਿ ਮਿਲਨੋ ਮੋਹੀ।
ਅੰਤਰ ਰਹਯੋ ਤੂਸ਼ਨੀ ਹੋਹੀ' ॥੧੭॥
ਇਮ ਸੁਨਿ ਕੈ ਤਿਸ ਪੌਤ੍ਰੇ ਦੋਇ।
ਅੰਦਰ ਜਾਇ ਪਵਾਯੋ ਸੋਇ।
ਸੁਨਿ ਸੁਨਿ ਸਭਿ ਕੇ ਬਹੁ ਅਪਵਾਦਾ[1]। [1]ਬਹੁਤੀ ਨਿੰਦਾ ਸੁਣਦੇ ਹਨ:-।
-ਗੁਰ ਤਜਿ ਭਾਗਯੋ ਜਾਨਿ ਬਿਖਾਦਾ ॥੧੮॥
ਪੁਸ਼ਤਨਿ ਲੌਂ ਗੁਰ ਘਰ ਕੇ ਪਾਰੇ।
ਭਯੋ ਬ੍ਰਿੱਧ ਮ੍ਰਿਤੁ ਕੋ ਡਰ ਧਾਰੇ।
ਸਿਖ ਸਾਲ੍ਹੋ ਕਾ ਨਾਮ ਗਵਾਯੋ।
ਗੁਰ ਆਗੈ ਰਹਿ ਬਹੁ ਸੁਖ ਪਾਯੋ ॥੧੯॥
ਜੀਵਨ ਸਦਾ ਅਪਨਿ ਇਨ ਜਾਨਾ।
ਅਬਿ ਪ੍ਰਭੁ ਤੇ ਹੁਇ ਗਯੋ ਬਿਰਾਨਾ[1]-। [1]ਬਿਗਾਨਾ।
ਸ੍ਰੀ ਅੰਮ੍ਰਿਤਸਰ ਕੇ ਸਿਖ ਆਵੈਂ।
ਮਿਲਹਿਨ ਕਿਹ ਸੋਂ ਮੁਖ ਨ ਦਿਖਾਵੈ ॥੨੦॥
ਲਗੀ ਚੋਟ ਕੋ ਲੇਤਿ ਬਹਾਨਾ।
'ਪਰਯੋ ਮੰਚ ਪਰ ਚਿੰਤ ਮਹਾਨਾ।'
ਅਪਰ ਜਿ ਭਾਜੇ ਸੰਗ ਮਝੈਲ।
ਸਭਿ ਕੋ ਹੁਇ ਧਿਕਾਰ ਤਿਸ ਗੈਲ[1] ॥੨੧॥ [1]ਤਿਸ ਦੇ ਪਿੱਛੇ। (ਅ) ਤਿਸ ਦੇ ਨਾਲ।
ਕੇਤਿਕ ਪਸ਼ਚਾਤਪ ਕਰੰਤੇ।
ਨਹਿਂ ਸੰਗਤਿ ਮਹਿਂ ਮੁਖ ਦਿਖਰੰਤੇ।
'ਹਮ ਤੇ ਬੁਰੀ ਕਾਰ ਹੁਇ ਗਈ।
ਇਤ ਕੀ ਗੁਰ ਸਿੱਖੀ ਲਘੁ ਭਈ[1]' [1]ਭਾਵ ਮਾਝੇ ਵਲ ਦੀ ਸਿੱਖੀ ਲਈ ਸ਼ਰਮਿੰਦਗੀ ਦੀ ਗਲ ਹੋਈ ਹੈ।

॥੨੨॥
ਸਭਿ ਦਿਨ ਬੀਤ ਗਯੋ ਦੁਖ ਪਾਵਤਿ[1]। [1]ਭਾਵ ਦੁਨੀਚੰਦ ਨੂੰ।
ਤਮ ਮਹਿੰ ਪਰਜੋ ਨ ਬਦਨ ਦਿਖਾਵਤਿ।
ਭਈ ਜਾਮਨੀ ਜਬਹੂੰ ਆਇ।
ਉਠਜੋ ਤਜਨਿ ਮਲ ਕੋ[1] ਤਿਸ ਥਾਂਇ ॥੨੩॥ [1]ਪਖਾਨੇ ਜਾਣ ਲਈ।
ਮੰਚ ਤਰੈ ਜਬਿ ਪੈਰ ਉਤਾਰਾ।
ਹੁਤੋ ਤਹਾਂ ਪੰਨਗ ਬਡ ਕਾਰਾ।
ਦਬੀ ਪੁੰਛ ਤੇ ਬਹੁ ਫੁੰਕਾਰਾ।
ਡਸਜੋ ਤਬੈ ਕੋਪਜੋ ਉਰ ਭਾਰਾ ॥੨੪॥
'ਹਾਇ ਹਾਇ' ਕਰਿ ਨਿਕਸਜੋ ਤਬੈ।
ਦੇਖਤਿ ਭਏ ਸੰਬੰਧੀ ਸਬੈ।
ਦੌਰੈ ਉਪਚਾਰਨ ਕੌਂ[1] ਜਿਤ ਕਿਤ। [1]ਇਲਾਜਾਂ ਵਾਸਤੇ।
ਕਹਾਂ ਹੋਤਿ ਤਿਸ ਤੇ, ਤਤਛਿਨ ਹਤਿ[1] ॥੨੫॥ [1]ਹੁਣ ਦੌੜਨ ਭੱਜਣ ਨਾਲ ਕੀਹ ਬਣਦਾ ਸੀ, ਝਟ ਮਰ ਗਿਆ।
ਭਈ ਪ੍ਰਭਾਤਿ ਦਾਹ ਕਰਿ ਦੀਨਾ।
ਗੁਰ ਤੇ ਬੇਮੁਖ ਜੀਵਨ ਹੀਨਾ[1]। [1]ਗੁਰ ਤੇ ਬੇਮੁਖ ਹੋਕੇ ਮਰਿਆ।
ਬਹੁਰ ਅਧੋਗਤਿ ਪ੍ਰਾਪਤਿ ਹੋਵਾ।
ਕਰਹਿੰ ਧਿਕਾਰਨਿ ਜਿਨ ਸਿਖ ਜੋਵਾ ॥੨੬॥
ਤਹਿੰ ਬਚ ਰਹਤਿ ਬਿਜੈ ਕੋ ਪਾਵਤਿ।
ਸਕਲ ਪੰਥ ਦੀਰਘ ਜਸੁ ਗਾਵਤਿ।
ਮਿਰਤ ਨ ਟਰਤਿ ਬਿਮੁਖ ਹ੍ਵੈ ਮਰਜੋ।
ਬਹੁ ਮਤਿਮੰਦ ਨਰਕ ਮੈਂ ਪਰਜੋ' ॥੨੭॥
ਦੁਇ ਪੌਤ੍ਰੇ ਸੁਨਿ ਸੁਨਿ ਅਪਵਾਦਾ।
ਨਹੀਂ ਸਹਾਰਤਿ ਹੋਤਿ ਬਿਖਾਦਾ।
ਨਾਮ ਸਰੂਪ ਸਿੰਘ ਇਕ ਕੇਰਾ।
ਦੁਤਿਯ ਅਨੂਪ ਸਿੰਘ ਤਿਸ ਬੇਰਾ ॥੨੮॥
ਕਟ ਕਸਿ ਕੈ ਗੁਰ ਦਿਸ਼ਿ ਚਲਿ ਪਰੇ।
ਦੋਸ਼ ਪਿਤਾਮਾ ਕੋ ਬਡ ਧਰੇ।
ਜੋ ਮਝੈਲ ਸ਼ਰਧਾ ਧਰਿ ਮਿਲੇ।
ਲੇ ਕਰਿ ਸੰਗ ਅਨੰਦਪੁਰ ਚਲੇ[†] ॥੨੯॥ [†]ਇਸ ਤੋਂ ਪਤਾ ਲਗਦਾ ਹੈ ਕਿ ਸਿੱਖਾਂ ਵਿਚ ਗੁਰੂ ਪਿਆਰ

ਕਿੰਨਾ ਬਹੁਤਾ ਸੀ।

ਦੁਨੀਚੰਦ ਕੀ ਇਮ ਭੀ ਕਥਾ।
ਕਲਗ਼ੀਧਰ ਕੀ ਸੁਨਿਅਹਿ ਜਥਾ।
ਛੁਟਹਿਂ ਲੋਹਗੜ ਦਿਸ਼ਾ ਤੁਫੰਗ।
ਢੁਕੇ ਮੋਰਚੇ ਨਿਕਟ ਨਿਸੰਗ ॥੩੦॥
ਅਨੀ ਘਨੀ ਸੈਲਿਦ੍ਰੰਨ ਕੇਰੀ।
ਘਾਲਜੋ ਜ਼ੋਰ ਸਭਿਨਿ ਤਿਸ ਬੇਰੀ।
-ਆਜ ਗੜ੍ਹੀ ਕੋ ਲੇਹੁ ਛੁਟਾਇ।
ਪੁਰਿ ਆਨੰਦ ਪੁਰ ਟਿਕੈ ਨ ਕਾਇ- ॥੩੧॥
ਭੀਮਚੰਦ ਉਤਸਾਹ ਬਿਲੰਦੰ।
ਲਿਯੋ ਹਕਾਰਿ ਕੇਸਰੀ ਚੰਦੰ।
ਹੰਡੂਰੀ ਤੇ ਆਦਿਕ ਰਾਜੇ।
ਭਏ ਇਕੱਤ੍ਰ ਲਰਨ ਕੇ ਕਾਜੇ ॥੩੨॥
ਬੈਠਿ ਏਕ ਥਲ ਗਜ ਮੰਗਵਾਯੋ।
ਬਲੀ ਬਿਲੰਦ ਝੂਲਤੋ ਆਯੋ।
ਪੁਸ਼ਟ ਬਡੋ ਨਿਤ ਮਸਤ ਰਹੰਤਾ।
ਨਿਕਟ ਪਿਖਹਿ ਨਰ ਤਤਛਿਨ ਹੰਤਾ ॥੩੩॥
ਤੋਮਰ ਦੀਰਘ ਹਾਥ ਰਹੰਤੇ।
ਇਤ ਉਤ ਘੇਰਤਿ ਤਾਂਹਿ ਚਲੰਤੇ।
ਸੰਗਲ ਰਹਹਿ ਪੈਰ ਮੈਂ ਪਾਯੋ।
ਮਾਨਵ ਬ੍ਰਿੰਦਨਿ ਅੱਗ੍ਰ ਚਲਾਯੋ ॥੩੪॥
ਦਏ ਮਸਾਲੇ ਗਰਮ ਘਨੇਰੇ।
ਜਿਨ ਤੇ ਹੋਯੋ ਮਸਤ ਬਡੇਰੇ।
ਆਂਖ ਲਾਲ ਦੀਰਘ ਤੇ ਹੇਰਤਿ।
ਇਤ ਉਤ ਤੋਮਰ ਗਨ ਤੇ ਪ੍ਰੇਰਤਿ[1] ॥੩੫॥

[1]ਹੱਕਦੇ ਹਨ।

ਸਭਿ ਗਿਰਪਤਨਿ ਬਿਲੋਕਤਿ ਕੀਨਾ।
ਰਾਤਬ[1] ਦੇ ਤ੍ਰਿਪਤਾਇ ਸੁ ਲੀਨਾ।
ਸਾਰ ਬਾਰਨੀ[1] ਕੋ ਮੰਗਵਾਇ।
ਪ੍ਰਥਮ ਸਵਾ ਮਣ ਦਈ ਪਿਲਾਇ ॥੩੬॥

[1]ਖਾਣਾ [ਅ:, ਰਾਤਬ]।

[1]ਤੇਜ਼ ਸ਼ਰਾਬ।

ਤਵੇ ਪੁਲਾਦੀ ਮਸਤਰ ਸਾਰੇ।
ਬੰਧੇ ਭਲੀ ਭਾਂਤਿ ਬਡ ਭਾਰੇ।
ਕੁਛਕ ਸੁੰਡ ਨੰਗੀ ਰਹਿ ਗਈ।
ਸਰਬ ਲੋਹ ਸੋਂ ਛਾਦਨਿ ਭਈ ॥੩੭॥
ਦੀਰਘ ਲਾਂਬੀ ਸੈਫ[1] ਮੰਗਾਈ।
ਦੁਹਿ ਦਿਸ਼ਿ ਤੀਖੀ ਧਾਰ ਲਗਾਈ।
ਸੁੰਡ ਅੰਤ ਸੋਂ ਬੰਧਤਿ ਖਰੀ[1]।
ਖੁਲਹਿ ਨ, ਦਿਢ ਐਸੀ ਬਿਧਿ ਕਰੀ ॥੩੮॥
ਗੋਰੀ ਫੋਰ ਸਕਹਿ ਨਹਿਂ ਜੈਸੇ।
ਲੋਹੇ ਸੰਗ ਅਛਾਦਯੋ ਐਸੇ।
ਨੇਜ਼ਾ ਖੜਗ ਕਟਹਿ ਤਿਸ ਕਹਾਂ।
ਇਸ ਪ੍ਰਕਾਰ ਗਾਢੋ ਕਰਿ ਮਹਾਂ ॥੩੯॥
ਸੌਂਡਾ ਪ੍ਰੇਰਤਿ ਸੈਫ ਸੁ ਫੇਰਤਿ[1]।
ਬ੍ਰਿੰਦ ਸੈਲਿੰਦ੍ਰ ਅਨੰਦਤਿ ਹੇਰਤਿ।
ਫੁੰਕਾਰਤਿ ਚਿੰਘਾਰਤਿ ਭਨਯੋ।
ਸਤਿਗੁਰ ਬੈਠੇ ਤਹਿਂ ਲਗਿ ਸੁਨਯੋ ॥੪੦॥
ਸਭਿ ਸਿੰਘਨਿ ਤਬਿ ਅਰਜ਼ ਗੁਜਾਰੀ।
'ਪ੍ਰਭੁ ਜੀ ! ਕੁੰਚਰ ਕੇਰ ਚਿੰਘਾਰੀ।
ਮੱਤ ਬਾਰਣੀ ਤੇ ਸੋ ਲਹੀਯਤਿ[1]।
ਤਿਸ ਉਪਾਇ ਕਰਿਬੋ ਅਤਿ ਚਹੀਅਤਿ ॥੪੧॥
ਆਜ ਲੋਹਗੜ ਲੋਹਾ ਮਾਚੈ।
ਕਰਦਮ ਸ਼੍ਰੋਣਤ ਰਜਸੋਂ ਰਾਚੈ।
ਪਾਯੋ ਜ਼ੋਰ ਸਭਿਨਿ ਤਹਿਂ ਜਾਈ।
ਇਤ ਤੇ ਗਏ ਹਟਕ ਸਮੁਦਾਈ ॥੪੨॥
ਤੜਭੜ ਛੁਟਹਿ ਤੁਫੰਗ ਘਨੇਰੀ।
ਹੋਤਿ ਮੋਰਚੈ ਨਿਕਟ ਬਡੇਰੀ।
ਮਾਰਨ ਮਰਨ ਹੋਇ ਸੰਗ੍ਰਾਮਾ।
ਆਜ ਸ਼ੱਤ੍ਰੁਗਨ ਪਠਿ ਜਮ ਧਾਮਾ' ॥੪੩॥

[1]ਬਹੁਤ ਲੰਬੀ ਤਲਵਾਰ।

[1]ਚੰਗੀ ਤਰ੍ਹਾਂ ਬੰਨ੍ਹ ਦਿੱਤੀ।

[1]ਸੁੰਡ ਨੂੰ ਘੁਮਾਉਂਦਾ ਹੈ ਤੇ ਤਲਵਾਰ ਬੀ ਫਿਰਦੀ ਹੈ (ਦੇਖੋ ਅੰਕ ੩ ਅਗਲੇ ਅੰਸੂ ਦਾ)। (ਅ) ਹਾਥੀ ਨੂੰ ਟੋਰਦੇ ਹਨ ਤਾਂ ਤਲਵਾਰ ਘੁਮਾਉਂਦਾ ਹੈ।

[1]ਸ਼ਰਾਬ ਨਾਲ ਮਸਤ ਹਾਥੀ ਦੀ ਆਵਾਜ਼ ਆਉਂਦੀ ਹੈ।

## ੨੫. [ਬਚਿੱਤ੍ਰ ਸਿੰਘ ਨੂੰ ਤਿਆਰ ਕੀਤਾ]

੨੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਸੁਨਿ ਸਿੰਘਨ ਤੇ ਸਤਿਗੁਰੂ, ਸਭਿ ਦਿਸ਼ਿ ਦ੍ਰਿਸ਼ਟਿ ਚਲਾਇ।
ਕਰੇ ਬਿਲੋਕਨਿ ਬ੍ਰਿੰਦ ਹੀ, ਚਹੁੰਦਿਸ਼ਿ ਮਹਿਂ ਤਿਸ ਥਾਇਂ ॥੧॥

ਨਿਸਪਾਲਕ ਛੰਦ:

ਸ੍ਰੀ ਗੁਰ ਪ੍ਰਯੰਕ ਨਿਸ ਕੇ ਬਿਚ ਸਦੀਵ ਹੀਂ।
ਹੋਵਹਿਂ ਸੁਚੇਤ ਰਖਵਾਰ ਥਿਤ ਥੀਵ ਹੀਂ।
ਬਿੰਸਤ ਸੁ ਪੰਚ ਗਿਨਤੀ ਤਿਨਹੁਂ ਜਾਨਿਯੇ[1]।
ਜਾਗਤਿ ਰਹੰਤਿ ਗਹਿ ਆਯੁਧ ਸੁ ਪਾਨਿਯੇ[1] ॥੨॥

[1]ਜਦੋਂ ਰਾਤ ਨੂੰ ਸ਼੍ਰੀ ਗੁਰੂ ਜੀ ਪਲੰਘ ਪਰ (ਬਿਰਾਜਦੇ ਸਨ ਤਦੋਂ) ਨਿੱਤ ਹੀ ਸਾਵਧਾਨ ਰਖਵਾਲੇ (ਪਲੰਘ ਪਾਸ) ਇਸਥਿਤ ਹੁੰਦੇ ਸਨ, ਉਹਨਾਂ ਦੀ ਗਿਣਤੀ ੨੫ ਜਾਣ ਲਓ।

[1]ਹਥ ਵਿਚ ਹਥਿਆਰ ਪਕੜ ਕੇ।

ਪਾਸਹਿ ਰਹੰਤਿ ਸਭਿ ਖਾਸ[1] ਹਰਖਾਇ ਕੈ।
ਜਾਮਨਿ ਮਝਾਰ ਕਰਿ ਸੇਵ ਸੁਖ ਪਾਇ ਕੈ।
ਦੇਖਨਿ ਕਰੇ ਸੁ ਪ੍ਰਭੁ ਏਕ ਸਮ ਬੀਰ ਹੈਂ[1]।
ਜੰਗਨਿ ਨਿਸੰਗ ਭਟ ਸੰਗ ਹਿਤ ਧੀਰ ਹੈਂ[1] ॥੩॥

[1]ਖਾਸ (ਸ਼੍ਰੀ ਗੁਰੂ ਜੀ ਪਾਸ)।

[1]ਉਹਨਾਂ ਆਪਣੇ ਨਿਜ ਤਨ ਦੇ ਰਾਖੇ ਸੂਰਮਿਆ ਵੱਲ) ਤੱਕਿਆ ਕਿ ਇਕੋ ਜਿਹੇ ਬਹਾਦਰ ਹਨ।

[1]ਜੰਗ ਵਿਚ ਸੂਰਮਿਆਂ ਦੇ ਨਾਸ਼ ਕਰਨ ਲਈ ਨਿਰਭੈ ਧੀਰਜ ਵਾਨ ਹਨ।

ਨਰਾਜ ਛੰਦ:

ਤਿਨਹੁਂ ਮਝਾਰ ਏਕ ਹੈ, ਬਚਿੱਤ੍ਰ ਸਿੰਘ ਸੂਰਮਾ।
ਬਲੀ ਬਿਲੰਦ ਬਾਹੁ ਦੰਡ, ਸ਼ੱਤ੍ਰੁ ਤੇ ਗ਼ਰੂਰਮਾ[1]।
ਸੁ ਰਾਜਪੂਤ ਜਾਤਿ ਤੇ, ਮੁਛੈਲ[1] ਛੈਲ ਜਾਨਿਯੇ।
ਕ੍ਰਿਪਾਨ ਢਾਲ ਅੰਗ ਸੰਗ, ਜੰਗ ਮੈਂ ਮਹਾਂਨਿਯੇ ॥੪॥

[1]ਸ਼ੱਤ੍ਰੂ ਪਰ ਭਾਰੀ ਹੈ।

[1]ਬੜੀਆਂ ਮੁੱਛਾਂ ਵਾਲਾ।

ਦੋਹਰਾ:

ਪੋਸ਼ਸ਼ ਪਟ ਬਹੁ ਰੂਪ ਕੀ, ਪਹਿਰਤਿ ਅਪਨੇ ਅੰਗ।
ਪਿਖਿ ਪ੍ਰਭੁ ਕਹਿਂ ਬਹੁਰੂਪੀਆ, ਭਯੋ ਸੁ ਸੰਗਜਾ ਸੰਗ[1] ॥੫॥

[1]ਇਸ ਕਰਕੇ ਉਹ (ਬਹੁਰੂਪੀਆ) ਸੰਗਜਾ ਵਾਲਾ ਹੋ ਗਿਆ।

ਚੰਚਲਾ ਛੰਦ:
ਸ਼੍ਰੀ ਗੁਰੂ ਬਿਲੋਕ ਕੈ, ਬਿਲੰਦ ਓਜਵਾਨ ਜਾਨਿ।
ਸਾਮਹੇ ਥਿਰਯੋ ਸੁ ਬੀਰ, ਹਾਥ ਧਾਰਿ ਆਯੁਧਾਨ।
ਮਾਨਿ ਹੈ ਪ੍ਰਭੂ ਸੁ ਬਾਕ, ਹੈ ਅਨੰਦ ਧੀਰ ਮਾਂਹਿ।
ਬਾਸਤੋ ਹਜ਼ੂਰ ਨੀਤਿ, ਭਾਉ ਦੀਹ ਚੀਤ ਜਾਂਹਿ ॥੬॥

ਲਲਿਤਪਦ ਛੰਦ:
ਬਿੱਦਜਾ ਨੇਜੇ ਮਾਰਨਿ ਕੀ ਮਹਿਂ,
ਬੁੱਧਿਵਾਨ ਬਡ ਜਾਨੈ।
ਚਢਿ ਤੁਰੰਗ ਕੈ ਪੈਦਲ ਹ੍ਵੈ ਕਰਿ,
ਅਧਿਕ ਭ੍ਰਮਾਵਨਿ ਠਾਨੈ ॥੭॥
ਨੇਜਾ ਗਹੇ ਖਰੋ ਜੋ ਸਨਮੁਖ,
ਸ਼੍ਰੀ ਪ੍ਰਭੁ ਨਿਕਟ ਹਕਾਰਾ।
'ਆਉ ਬਚਿੱਤ੍ਰ ਸਿੰਘ ਬਡ ਜੋਧਾ,
ਤੁਵ ਸਿਰ ਭਾਰ ਉਦਾਰਾ ॥੮॥
ਉਤ ਸੈਲੇਂਦ੍ਰਨਿ ਕੋ ਮਤੰਗ ਬਡ,
ਇਤ ਤੇ ਕੇਹਰਿ ਥੀਜੈ।
ਮਹਾਂ ਦਾੜ ਨੇਜਾ ਖਰ ਦੈ ਹੈਂ,
ਗਜ[1] ਹਤਿਬੇ ਕੋ ਕੀਜੈ ॥੯॥
ਆਯੁਤ ਭਾਲਾ ਭਾਲ ਪ੍ਰਹਾਰਹੁ[1],
ਮੁਰ ਹੈ ਜਿਸ ਤੇ ਹਾਥੀ।
ਨਹੀਂ ਕਦਾਚਿਤ ਸਨਮੁਖ ਆਵੈ,
ਪੀਛੇ ਮਾਰੈ ਸਾਥੀ ॥੧੦॥
ਧਰਿ ਧੀਰਜ ਦੀਰਘ ਬਲ ਕਰਿ ਕੈ,
ਸ਼ੰਕਾ ਤਜਾਗਿ ਪ੍ਰਹਾਰੋ।
ਤ੍ਰਾਸ ਨ ਕਰਹੁ ਪ੍ਰਯਾਸ ਧਰਹੁ ਅਸ,
ਜਸੁ ਕੋ ਪਾਇੰ ਸੁਖਾਰੋ' ॥੧੧॥
ਸੁਨਿ ਬਚਿੱਤ੍ਰ ਸਿੰਘ ਭਯੋ ਪ੍ਰਫੁੱਲਜਤ,
ਤਬਿ ਦੋਨਹੁੰ ਕਰ ਬੰਦੇ।

[1]ਤਿੱਖੇ ਨੇਜ਼ੇ ਰੂਪੀ (ਸ਼ੇਰ ਦੀ) ਭਾਰੀ ਦਾੜ੍ਹ ਦਿਆਂਗੇ।

[1]ਚੌੜਾ ਨੇਜ਼ਾ ਮੱਥੇ ਵਿਚ ਮਾਰੋ।

'ਮਹਾਰਾਜ ਕੀ ਆਇਸੁ ਜੈਸੇ,
ਤਿਮ ਹੀ ਕਰੌਂ ਨਿਕੰਦੇ ॥੧੨॥
ਮਹਿ ਮਹਿਂ[1] ਇਹ ਹਾਥੀ ਕਜਾ ਬਪੁਰੋ,
ਜੋ ਅਰ ਸਕਹਿ ਅਗਾਰੀ।
ਸੁਨਜੋ ਸੁਰਗ ਮਹਿਂ ਇਕ ਐਰਾਵਤ,
ਤਿਸ ਕੋ ਲੈਹੌਂ ਮਾਰੀ' ॥੧੩॥
ਅਪਨਿ ਖਜ਼ਾਨੇ ਬਿਚ ਤੇ ਸਤਿਗੁਰ,
ਤਬਿ ਨੇਜ਼ੇ ਮੰਗਵਾਏ।
ਕਿਸੀ ਵਲਾਇਤ ਭਏ ਤਜਾਰ ਸੋ,
ਕੀਮਤ ਅਧਿਕ ਬਨਾਏ ॥੧੪॥
ਬੇਣ ਬਿਖੈ ਬਹੁ ਕਲੀ ਪੂਰ ਕਰਿ,
ਊਪਰ ਪੈ ਲਪਟਾਏ[1]।
ਦੁਹਰੇ ਹੋਇ ਬਨਹਿਂ ਪੁਨ ਸਰਲੀ,
ਨਹਿਂ ਟੂਟਹਿਂ ਬਲ ਲਾਏ[1] ॥੧੫॥
ਪਰੇ ਬੰਦ ਬਹੁ ਚਾਮੀਕਰ ਕੇ,
ਨਗ ਤਿਨ ਪਰ ਜਰਵਾਏ।
ਧਨ ਦਸ ਸਪਤ ਸਹੰਸ੍ਰੈ[1] ਲਾਗਜੋ,
ਬਾਸ਼ਕ ਸਮ[1] ਦਰਸਾਏ ॥੧੬॥
ਸ਼੍ਰੀ ਪ੍ਰਭੁ ਦੋਨਹੁ ਲਏ ਹਾਥ ਮਹਿਂ,
ਪਰਖਹਿਂ ਤੋਲਨ ਕੀਨਾ।
ਕੁੰਚਰ ਕੇ ਮਸਤਕ ਕੋ ਫੋਰਨਿ,
ਇਕ, ਤਿਨ ਮਹਿਂ ਤੇ ਦੀਨਾ ॥੧੭॥
ਫਲ ਫੁਲਾਦ ਕੀਮਤ ਬਹੁਤੇ ਕੀ[1],
ਲੋਹਾ ਬੀਧਨ ਵਾਰੋ।
ਲੇ ਬਚਿੱਤ੍ਰ ਸਿੰਘ ਬੰਦਨ ਕੀਨਸਿ,
ਤਤਛਿਨ ਭਾ ਬਲ ਭਾਰੋ ॥੧੮॥
ਬਿੱਦਜਾ ਅਧਿਕ ਬਹੁਤ ਸਿਖਰਾਈ,
'ਇਮ ਗਹਿ ਕਰਿ ਗਜ ਮਾਰੋ।'
ਸਕਲ ਭੇਦ ਕੋ ਜਾਨਜੋਂ ਤੂਰਨ,

[1]ਪ੍ਰਿਥਵੀ ਵਿਚ।

[1]ਬਾਂਸ ਵਿਚ ਕਲੀ ਭਰਕੇ ਉਪਰ ਤੰਦੀ ਲਪੇਟੀ ਹੋਈ ਹੈਸੀ [ਫਾ:, ਪੈ = ਜਾਨਵਰਾਂ ਦੇ ਬਦਨ ਵਿਚੋਂ ਲਏ ਪੱਠੇ ਆਦਿ ਜਿਨ੍ਹਾਂ ਨੂੰ ਕਮਾਨ ਤੇ ਨੇਜ਼ਿਆ ਦੇ ਮੁੱਠਾਂ ਤੇ ਲਪੇਟਦੇ ਹਨ ਪੱਕਿਆਂ ਕਰਨ ਵਾਸਤੇ। ਦੇਖੋ ਗਜਾਸੁ:]।

[1]ਦੂਹਰੇ ਹੋਕੇ ਫਿਰ ਸਿੱਧੇ ਹੋ ਜਾਂਦੇ ਹਨ ਬਲ ਲਾਇਆਂ ਟੁੱਟਦੇ ਨਹੀਂ ਸਨ।

[1]੧੭ ਹਜ਼ਾਰ।

[1]ਬਾਸ਼ਕ ਨਾਗ ਵਰਗੇ।

[1]ਬਹੁਤੇ ਮੁੱਲ ਦੀ।

ਗੁਰ ਕਰੁਨਾ ਉਰ ਧਾਰੋ ॥੧੯॥
ਕਰੀ ਬਚਿੱਤ੍ਰ ਸਿੰਘ ਪੁਨ ਬਿਨਤੀ,
'ਹਾਰਿ ਜੀਤ ਨਹਿਂ ਜਾਨੋਂ।
ਜਿਤ ਪ੍ਰੇਰਹੁ ਤਿਤ ਗਮਨਹੁਂ ਸਨਮੁਖ
ਬੁਧਿ ਅਰੁ ਬਲ ਸਭਿ ਠਾਨੌਂ[1] ॥੨੦॥

[1]ਕਰਾਂਗਾ।

ਮੋਹਿ ਮਰਨ ਕੀ ਚਿੰਤ ਨ ਕੋਈ
ਤੁਮਹਿਂ ਦਾਸ ਕੀ ਲਾਜਾ।
ਖਰੋ ਹੀਨ ਮਿਸ ਮੇਰੋ ਇਕ ਹੈ
ਆਪ ਕਰਹੁ ਨਿਜ ਕਾਜਾ ॥੨੧॥
ਦਾਸ ਉਚਿਤ ਆਇਸੁ ਕੋ ਮੰਨਨਿ
ਤੁਮ ਪੂਰਨ ਨਿਰਬਾਹੋ।
ਜਗ ਮਹਿਂ ਸੁਜਸੁ ਪ੍ਰਲੋਕ ਮਹਾਂ ਸੁਖ
ਮਨ ਜਾਨਜੋਂ ਇਸ ਮਾਂਹੋ ॥੨੨॥
ਜਿਮ ਸ਼੍ਰੀ ਕ੍ਰਿਸ਼ਨ ਭੀਮ ਕੋ ਬਲ ਦੇ
ਜਰਾਸੰਧ ਮਰਿਵਾਯੋ।
ਰਾਮ ਚੰਦ੍ਰ ਸੁੱਗ੍ਰੀਵ ਓਜ ਦੇ
ਬਾਲੀ ਕੋ ਹਤਵਾਯੋ ॥੨੩॥
ਤਥਾ ਕ੍ਰਿਪਾ ਕਰਿ ਮੁਝ ਤੇ ਕਾਰਜ
ਆਪ ਬਨਾਵਨ ਚਾਹੋ।
ਦੀਜਹਿ ਮਾਦਕ ਰਹੁ ਮਤ ਮੁਹਿ ਮਤ,
ਆਪ ਦੁਰਦ ਕੋ ਗਾਹੋ[1]' ॥੨੪॥

[1]ਅਫੀਮ ਦਿਓ, ਮੇਰੀ ਬੁੱਧੀ ਨੂੰ ਮਸਤ ਕਰ ਦਿਓ ਤੇ ਆਪ ਹਾਥੀ ਨੂੰ ਮਾਰੋ।

ਸੁਨਿ ਪ੍ਰਸੰਨ ਕਲਗ਼ੀਧਰ ਹ੍ਵੈ ਕੈ
ਨਿਜ ਅਫੀਮ ਮੰਗਵਾਈ।
ਡੱਬਾ ਚਾਮੀਕਰ ਕੋ ਸੁੰਦਰ
ਜਟੇ ਰਤਨ ਸਮੁਦਾਈ ॥੨੫॥
ਮਾਸੇ ਪੰਚ ਭਖਤਿ ਸੋ ਪੂਰਬ
ਤਿਸ ਤੇ ਦਈ ਸਵਾਈ[†]।

[†]ਰਾਜਪੂਤਾਂ ਵਿਚ ਅਫੀਮ ਦਾ ਰਿਵਾਜ ਬਹੁਤ ਹੀ ਹੈਸੀ ਤੇ ਹੁਣ ਹੈ। ਪਰ ਨਿਸ਼ਚੈ ਨਹੀਂ ਕਿਹਾ ਜਾ ਸਕਦਾ ਕਿ ਬਚਿੱਤ੍ਰ ਸਿੰਘ ਜੀ ਸਿੰਘ ਸਜਕੇ ਅਫੀਮੀ ਰਹੇ ਹੋਣ ਕਿ ਨਾ।

ਦੂਰ ਵਲਾਇਤ ਤੇ ਜੋ ਆਵਤਿ
ਅਤਿ ਮਾਦਕ ਬਡਿਆਈ[1] ॥੨੬॥
ਨਿਜ ਕਰ ਤੇ ਕਲਗ਼ੀਧਰ ਦੀਨੀ

[1]ਡਾਢੀ ਨਸ਼ੇ ਵਾਲੀ (ਜਿਸਦੀ) ਮਹਿਮਾਂ ਹੈ।

ਜੁਗ ਹਾਥਨਿ ਪਰ ਲੀਨੀ।
ਸਿਮਰਿ ਨਾਮ ਗੁਰੁ ਕੋ ਤਬਿ ਖਾਈ
ਬਡਿ ਕੀਮਤਿ ਕੀ ਚੀਨੀ ॥੨੭॥
ਪੁਨ ਬਿਜੀਆਂ[1] ਘੁਟਵਾਇ ਮੰਗਾਈ
ਸਿੰਘਨ ਪਾਨ ਕਰਾਈ।
ਪੀਵਤਿ ਚਢ੍ਯੋ ਬਿਸਾਲ ਅਮਲ ਤਬਿ,
ਲਾਲੀ ਲੋਚਨ ਛਾਈ ॥੨੮॥
ਭੌਹੈਂ ਚਢੀ ਕਮਾਨ ਮਨਿੰਦੈ
ਮੂਛਨ ਪਰ ਕਰ ਫੇਰਾ।
ਖੜਗ ਸਿਪਰ ਤੇ ਕਮਰ ਕਸੀ ਦ੍ਰਿਢ,
ਬਰਛਾ ਕਰ ਮਹਿਂ ਫੇਰਾ ॥੨੯॥
ਬਖਸ਼੍ਯੋ ਬਲ ਬਿਸਾਲ ਕਲਗ਼ੀਧਰ
ਵਧ ਗ੍ਯੋ ਮਨ ਉਤਸਾਹੂ।
ਕੁੰਚਰ ਕੋ ਪਪੀਲਕਾ ਜਾਨਤਿ
-ਹਤੌਂ ਤੁਰਤ ਰਣ ਮਾਂਹੂ- ॥੩੦॥
ਵਧ੍ਯੋ ਪ੍ਰਮੋਦ ਭਯੋ ਤਬਿ ਗਦਗਦ
ਪਰ੍ਯੋ ਚਰਨ ਗੁਰ ਆਗੇ।
ਦੇ ਥਾਪੀ ਤਤਕਾਲ ਉਠਾਯੋ
'ਕਰਹੁ ਜੁਧ ਅਨੁਰਾਗੇ' ॥੩੧॥
ਚਤੁਰ ਪ੍ਰਦਛਨਾ ਦੇ ਪ੍ਰਭੁ ਕੇਰੀ
ਸਭਿ ਸੋਂ ਫਤੇ ਬੁਲਾਈ।
ਪਿਖਤਿ ਖਾਲਸਾ[1] ਚਲ੍ਯੋ ਅੱਗ੍ਰ ਕੌ
ਅਸੁ ਪਰ[1] ਦ੍ਰਿਸ਼ਟਿ ਚਲਾਈ ॥੩੨॥
ਕਰਿ ਬੰਦਨ ਪਗ, ਭਯੋ ਅਰੂਢਨਿ,
ਬਰਛਾ ਹਾਥ ਹੁਲਾਰਾ।
ਦੂਸਰ ਕਰ ਮਹਿਂ ਬਾਗ ਤੁਰੰਗ ਕੀ
ਲੇ ਗੁਰ ਨਾਮ ਪਧਾਰਾ ॥੩੩॥
ਹੁਤੋ ਦਮਦਮਾ ਅਧਿਕ ਉਚੇਰੋ
ਤਿਸ ਪਰ ਗੁਰੂ ਅਰੂੜੇ।
ਪਿਖਿਨਿ ਤਮਾਸ਼ਾ ਜੰਗ ਕਰਨ ਕੋ
ਢੋਵਨ ਗਜ ਕੋ ਕੂੜੇ ॥੩੪॥
ਉਦੇ ਸਿੰਘ ਆਲਮ ਸਿੰਘ ਆਦਿਕ

[1]ਸੁੱਖਾ।

[1]ਖਾਲਸੇ ਦੇ ਵੇਖਦਿਆਂ।

[1]ਘੋੜੇ ਪਰ।

ਸਭਿ ਪ੍ਰਭੁ ਕੇ ਢਿਗ ਬੈਸੇ।
ਕਰਹਿਂ ਕ੍ਰਿਪਾ ਜਿਮ ਬਾਕ ਬਖਾਨੈਂ
ਸਨਮਾਨਤਿ ਹੈਂ ਤੈਸੇ ॥੩੫॥
ਦ੍ਰਿਸਟਿ ਲੋਹਗੜ ਦਿਸ਼ਿ ਕੋ ਪ੍ਰੇਰੀ
ਹੇਰਿ ਸ਼ੱਤ੍ਰੁ ਸਮੁਦਾਏ।
ਬਡੇ ਢੋਲ ਦੁੰਦਭਿ ਰਣਸਿੰਙੇ
ਨਾਦ ਬਿਸਾਲ ਉਠਾਏ ॥੩੬॥
ਗਜ ਸ਼ਿੰਗਾਰ ਕੀਯੋ ਬਹੁ ਗਾਢੋ
ਲੋਹੇ ਸੰਗ ਅਛਾਦਾ।
ਇਤ ਉਤ ਸੌਂਡਾ ਫੇਰਨਿ ਕਰਤੋ,
ਚਮਕ ਸੈਫ ਭੰਟ ਬਾਦਾ[1] ॥੩੭॥

[1]ਇਧਰ ਉਧਰ ਜਦ ਸੁੰਡ ਫੇਰਦਾ ਹੈ ਤਾਂ ਸੂਰਮਿਆਂ ਦਾ ਨਾਸ਼ ਕਰਨ ਲਈ (ਬੱਧੀ ਹੋਈ) ਤਲਵਾਰ ਚਮਕਦੀ ਹੈ।

ਏਕ ਲਾਖ ਗਿਨਤੀ ਕੋ ਜੋਧਾ
ਪੁਨ ਸਤਵੰਜ ਹਜ਼ਾਰਾ।
ਸੰਗ ਕੇਸਰੀ ਚੰਦ ਸੁ ਲੈ ਕੇ
ਹੇਲਾ ਘਾਲਨਿ ਤਜਾਰਾ ॥੩੮॥
ਸੁਥਰੀ, ਧੌਂਸ[1] ਦੀਰਘਾ, ਭੇਰਹਿਂ[2],
ਡਫ ਗਨ ਢੋਲ ਸਮੂਹੰ।
ਪਟਹਿ, ਬਾਂਸੁਰੀ, ਬਜੀ ਨਫੀਰੀ,
ਭਟ ਉਮਡੇ ਹਿਤ[†] ਹੂਹੰ[1] ॥੩੯॥

[1]ਧੌਂਸੇ। [2]ਭੇਰੀਆਂ।

[1]ਹੱਲੇ ਕਰਨ ਲਈ। (ਅ) ਸ਼ੋਰ ਕਰਨ ਲਈ। [†]ਪਾ:-ਨਿੱਤ।

ਮਾਰਿ ਮਾਰਿ ਕਹਿਂ ਰੌਰ ਪਰਜੋ ਬਡ
ਤੋਮਰ ਲਏ ਹਜ਼ਾਰਾ।
ਖੜਗ ਸਿਪਰ ਲੇ ਫਾਂਦਨ ਕਰਿਤੇ
ਤੜਭੜ ਤੁਪਕ ਉਦਾਰਾ ॥੪੦॥
ਤੁਰੰਗ ਕੇਸਰੀ ਚੰਦ ਫੰਧਾਯੋ
ਸਭਿ ਤੇ ਆਗੂ ਹ੍ਵੈ ਕੈ।
'ਆਜ ਲੋਹਗੜ੍ਹ ਤੋੜੌਂ ਭਿੜਿ ਕੈ'
ਸਪਥ[1] ਰਿਦੈ ਸਿਮਰੈ ਕੈ ॥੪੧॥
ਆਲਮ ਸਿੰਘ ਬਿਲੋਕਤਿ ਬੋਲਜੋ
'ਪ੍ਰਭੁ ਜੀ! ਇਹ ਜਸਵਾਰੀ।
ਮਹਾਂ ਸ਼ੱਤ੍ਰੁ ਹੰਕਾਰਿ ਬਡੇਰਾ
ਸਭਿ ਮਹਿਂ ਸਪਥ ਉਚਾਰੀ ॥੪੨॥

[1]ਸੌਂਹ।

ਆਜ ਜੰਗ ਮਹਿ ਇਸਹਿ ਸੰਘਾਰਹਿਂ
ਸੈਲੇਂਦ੍ਰਨਿ ਹਤਿ ਧੀਰੰ[1]।
ਕਰਹੁ ਖਾਲਸੇ ਪਰ ਨਿਜ ਕਰੁਨਾ
ਇਤ ਤੇ ਭੇਜਹੁ ਬੀਰੰ ॥੪੩॥
ਅਪਰ ਕਾਰ ਲਰਿ ਮਾਰਨ ਕੇਰੀ
ਸੋ ਨ ਕਰਹਿਂ ਰਣ ਮਾਂਹੀ।
ਹਤਹਿਂ ਕੇਸਰੀ ਕੋ ਕਰਿ ਉੱਦਮ
ਰਿਪੁ ਨਿਰਬਲ ਹੁਇ ਜਾਂਹੀ[1]" ॥੪੪॥
ਸ਼੍ਰੀ ਕਲਗ਼ੀਧਰ ਸੁਨਤਿ ਬਖਾਨੀ
'ਨੀਕੀ ਬਾਤ ਬਤਾਈ।
ਜਿਮ ਬਚਿੱਤ੍ਰ ਸਿੰਘ ਗਜ ਪਰ ਗਮਨ੍ਯੋਂ
ਤਿਮ ਕੋ[1] ਇਸ ਪਰ ਜਾਈ ॥੪੫॥
ਸਿਰ ਨਿਕੰਦ ਕਰਿ ਹਮ ਢਿਗ ਆਨਹਿ
ਨ੍ਰਿਭੈ ਖੜਗ ਕੇ ਸਾਥਾ।
ਧਰਿ ਬਿਸ਼ਵਾਸ਼ ਮਹਤ ਉਤਸਾਹਿਤ
ਕੋ ਟੇਕਹਿ ਪਗ ਮਾਥਾ' ॥੪੬॥
ਤੀਨ ਬਚਨ ਸੁਨਿ ਉਦੇ ਸਿੰਘ
ਤਬਿ ਬੋਲ੍ਯੋ ਜੋਰਤਿ ਹਾਥਾ।
'ਕਰਹੁ ਦਾਸ ਕੋ ਆਇਸੁ ਸ਼੍ਰੀ ਪ੍ਰਭੁ !
ਮੈਂ ਲਰਿ ਹੌਂ ਰਿਪੁ ਸਾਥਾ ॥੪੭॥
ਜੰਗ ਖੇਤ ਮਹਿ ਹਤਨ ਕਹਾਂ ਇਹ,
ਜੇ ਅਵਿਲੋਕ ਪਲਾਵੈ।
ਦੁਰਗ ਸੈਲ ਮੈਂ ਜਾਇ ਪ੍ਰਵੇਸ਼ੈ
ਤਹਾਂ ਨ ਪ੍ਰਾਨ ਬਚਾਵੈ ॥੪੮॥
ਕਰੌਂ ਪ੍ਰਹਾਰ ਅਪਰ ਪਰ ਮੈਂ ਨਹਿਂ,
ਪਹੁੰਚੌਂ ਤਿਸ ਕੇ ਪਾਸਾ।
ਗੁਰ ਪ੍ਰਤਾਪ ਤੇ ਕਰਾਚੋਲ ਸੋਂ
ਦੇਵਹੁਂ ਸੀਸ ਬਿਨਾਸਾ ॥੪੯॥
ਜਹਿਂ ਕਹਿਂ ਅਰਹਿਂ ਲਰਹਿ ਇਹ ਮੂਰਖ
ਰਣ ਕੀ ਬਾਯੁ ਨ ਲਾਗੀ।
ਆਜ ਲੇਹਿ ਫਲ ਸਗਰੇ ਦਿਨ ਕੋ
ਬੇਮੁਖ ਕੂੜ ਕੁਭਾਗੀ' ॥੫੦॥

[1]ਪਹਾੜੀ ਰਾਜਿਆਂ ਦਾ ਧੀਰਜ ਨਾਸ਼ ਕਰੀਏ।

[1](ਇਸਦੇ ਮਰਨ ਨਾਲ) ਵੈਰੀ ਨਿਰਬਲ ਹੋ ਜਾਣਗੇ।

[1]ਕੋਈ।

ਸੁਨਿ ਪ੍ਰਸੰਨ ਕਲਗ਼ੀਧਰ ਹੋਏ
ਬਲੀ ਤੁਰੰਗ ਤਬੇਲੇ।
ਜ਼ੀਨ ਪਵਾਇ ਅਨਾਯਹੁ ਤੂਰਨ
ਕਹ੍ਯੋ 'ਉਦੇ ਸਿੰਘ ! ਲੇ ਲੇ' ॥੫੧॥
ਦੀਰਘ ਖੜਗ ਕੋਸ਼ ਤੇ ਦੀਨਸਿ
ਖਰੋ ਪੁਲਾਦ ਕਰਾਰਾ[1]। [1]ਸਖਤ।
ਬਲ ਤੇ ਹਤੇ ਲੋਹ ਕੋ ਕਾਟਹਿ
ਮਾਨੁਖ ਕਹਾਂ ਬਿਚਾਰਾ ॥੫੨॥
ਬਰਛਾ ਦੁਤੀ ਰਹ੍ਯੋ ਸੋ ਬਖਸ਼੍ਯੋ
ਕ੍ਰਿਪਾ ਦ੍ਰਿਸ਼ਟਿ ਸੋਂ ਹੇਰਾ।
ਬਲ ਉਤਸਾਹ ਬਿਸਾਲ ਵਧ੍ਯੋ ਤਨ
ਗੁਰੂ ਪ੍ਰਤਾਪ ਘਨੇਰਾ ॥੫੩॥
ਕਟ ਸੋਂ ਬੰਧਿ ਖੜਗ, ਬਡ ਢਾਲਾ,
ਤੋਮਰ ਹਾਥ ਮਝਾਰਾ।
ਨਮੋਂ ਪ੍ਰਦੱਛਨ ਕਰਤਿ ਭਯੋ ਜਬਿ
ਮਾਦਿਕ[1] ਦੀਨਿ ਉਦਾਰਾ ॥੫੪॥ [1]ਭਾਵ ਅਫੀਮ।
ਨਿਜ ਕਰ ਤੇ ਹਫੀਮ ਸੋ ਦੀਨੀ
ਬਿਜੀਆ ਕਰਿ ਕੈ ਪਾਨਾ।
ਬੰਕ ਮੁਛਹਿਰੇ[1] ਕਰਿ ਤਬਿ ਗਮਨ੍ਯੋਂ [1]ਮੁੱਛਾਂ ਨੂੰ ਤਾ ਦੇਕੇ।
ਭਾ ਅਸਵਾਰ ਕਿਕਾਨਾ[1] ॥੫੫॥ [1]ਘੋੜੇ ਤੇ ਸਵਾਰ ਹੋਯਾ।
ਗਿਰ ਈਸ਼ਨ ਕੀ ਚਮੂੰ ਘਨੀ ਲਖਿ
ਸਿੰਘ ਸਮੂਹ ਉਠਾਏ[1]। [1]ਉਠੇ, ਉਠਕੇ ਆਏ।
ਤੁਪਕ ਤਮਾਚੇ ਚਾਂਪ ਤੀਰ ਖਰ
ਗਹਿ ਗਹਿ ਸ਼ਸਤ੍ਰ ਸਿਧਾਏ ॥੫੬॥
'ਆਜ ਭੇੜ ਓੜਕ ਕੋ ਪਰਿ ਹੈ
ਗੁਰ ਪ੍ਰਤਾਪ ਤੇ ਮਾਰੈਂ।
ਕਹਾਂ ਭਯੋ ਜੋ ਅਨੀ ਘਨੀ ਤਿਨ,
ਲਰਿ ਕਰਿ ਮੂਰਖ ਹਾਰੈ ॥੫੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਬਚਿੱਤ੍ਰ ਸਿੰਘ ਉਦੇ ਸਿੰਘ ਰਣ ਕਰਨਿ ਪਠਨ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਬਚਿੱਤ੍ਰ ਸਿੰਘ ਨੇ ਹਾਥੀ ਨੂੰ ਨੇਜ਼ਾ ਮਾਰਨਾ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਦੋਨਹੁੰ ਦੀਰਘ ਸੂਰਮੇ, ਅਪਰ ਸਿੰਘ ਸਮੁਦਾਇ।
ਚਲੇ ਲਰਨ ਕੇ ਹੇਤੁ ਕੋ, ਜਹਿਂ ਰਣਖੇਤ ਬਨਾਇ ॥੧॥

ਚੰਪਕਮਾਲਾ ਛੰਦ:

ਦੀਰਘ ਰੌਰਾ ਦ੍ਵੈ ਦਿਸ਼ਿ ਹੋਵਾ।
ਚਾਹਤਿ ਹਾਥੀ ਕੋ ਤਬਿ ਢੋਵਾ।
ਸਿੰਘ ਗਏ ਘੋਰੇ ਅਸਵਾਰਾ।
ਲੋਹਗੜੀ ਕੋ ਦ੍ਵਾਰ ਨਿਹਾਰਾ ॥੨॥
ਨਾਹਰ ਸਿੰਘੰ ਬੀਰ ਬਿਸਾਲਾ।
ਬੀਚ ਥਿਰਯੋ ਲੈ ਸਿੰਘਨਿ ਜਾਲਾ।
ਕਾਸ਼ਟ ਪ੍ਰਿਸ਼ਟਾ[1] ਹਾਥ ਸੰਭਾਰੇ।
ਡਾਲਿ ਦੁਗੋਰੀ ਹ੍ਵੈ ਕਰਿ ਤਯਾਰੇ ॥੩॥
ਛੋਰਤਿ ਬੈਰੀ ਹੇਰਤਿ ਆਏ[1]।
ਦੈ ਉਤਸਾਹੰ ਬੀਰ ਬਧਾਏ।
'ਸ਼੍ਰੀ ਪ੍ਰਭੁ ਹ੍ਵੈਂ ਰੱਛਯਾ ਕਰਿ ਭਾਰੀ[1]।
ਨਾਮ ਸੁ ਲੀਜੈ ਜੈ ਰਣ ਕਾਰੀ[1]' ॥੪॥

[1]ਬੰਦੂਕ।
[1]ਵੈਰੀ ਆਇਆ ਦੇਖਕੇ ਗੋਲੀਆਂ ਛੱਡਦੇ ਹਨ।
[1]ਸ਼੍ਰੀ ਪ੍ਰਭੂ ਜੀ ਭਾਰੀ ਰੱਛਯਾ ਕਰਨ ਵਾਲੇ ਹੋਣ।
[1]ਰਣ ਵਿਚ ਜੈ ਕਰਾਉਣ ਵਾਲਾ ਨਾਮ (ਭਾਵ ਗੁਰੂ ਜੀ ਦਾ ਨਾਮ) ਲਓ।

ਚੰਚਲਾ ਛੰਦ:

ਸ਼ੇਰ ਸਿੰਘ ਦੂਸਰੋ ਸੁ,
ਜੂਥ ਨਾਥ[1] ਬੀਚ ਬੀਰ।
ਤਯਾਰ ਜੰਗ ਖੇਤ ਕੋ, ਸੁ ਲੋਹ ਕੋਟ ਪੌਰ ਤੀਰ[1]।
ਸੈਨ ਸੈਲ ਨਾਥ ਕੀ, ਬਿਸਾਲ ਹੇਲ ਘਾਲਿ ਘਾਲਿ।
'ਮਾਰ ਮਾਰ' ਬੋਲਤੀ, ਪੁਕਾਰ ਭੂਰਿ ਡਾਲਿ[1] ਡਾਲਿ ॥੫॥
ਸ਼੍ਰੀ ਗੁਰੂ ਬਿਲੋਕਤੇ, ਉਤੰਗ ਥਾਨ ਪੈ ਥਿਰੰਤਿ।
ਜੰਗ ਮੈਂ ਉਮੰਗ ਕੈ, ਤੁਫੰਗ ਸੰਗ ਭੰਗਯੰਤਿ[1]।
ਗੋਰੀਆਂ ਦੁਓਰਿਯਾਂ, ਸੁ ਛੋਰਿਯਾਂ ਸਰੀਰ

[1]ਜਥੇਦਾਰ, ਸੈਨਾਪਤੀ।
[1]ਲੋਹਗੜ ਦੇ ਦਰਵਾਜ਼ੇ ਪਾਸ ਸੀ।
[1]ਬਹੁਤੀ ਪੁਕਾਰ ਪਾ ਪਾਕੇ।
[1]ਨਾਸ਼ ਕਰਦੇ ਹਨ (ਵੈਰੀਆਂ ਨੂੰ)।

ਫੋਰ।
ਗੇਰਿਯਾਂ ਘਨੇਰਿਯਾਂ, ਬਿਖੇਰਿਯਾਂ ਜਿ ਲੋਥ ਘੋਰ[1] ॥੬॥

[1]ਘਨੇਰੀਆਂ ਲੋਥਾਂ ਡੇਗੀਆਂ ਜੋ ਭਿਆਨਕ (ਤਰ੍ਹਾਂ) ਖਿਲਾਰੀਆਂ ਪਈਆਂ ਹਨ।

ਮੁੰਡ ਤੁੰਡ ਤੂਟਿਗੇ, ਪ੍ਰਚੰਡ ਹੀ ਘਮੰਡ ਘਾਲਿ[1]।

[1]ਭਾਰੀ ਜੰਗ ਕਰਕੇ।

ਟੂਟ ਹਾਥ ਪਾਂਇ ਗੇ, ਸੁ ਜੰਘ ਕੰਧ ਸ਼੍ਰੋਣ ਡਾਲ[1]।

[1]ਹੱਥ ਪੈਰ ਟੁਟ ਗਏ ਤੇ ਜੰਘਾਂ ਤੇ ਮੋਢਿਆਂ ਵਿਚੋਂ ਲਹੂ ਡਿਗਦਾ ਹੈ। (ਅ) ਹੱਥ, ਪੈਰ, ਜੰਘਾਂ, ਮੋਢੇ, ਕੰਨ ਟੁੱਟਕੇ ਡਿਗੇ ਪਏ ਹਨ।

ਨੈਨ, ਕਾਨ, ਨਾਕ, ਓਠ, ਗ੍ਰੀਵ, ਭਾਲ, ਸੀਸ ਲਾਗਿ।
ਫੋਰਿ ਦੇਤਿ ਗੋਰਿਯਾਂ, ਉਤਾਰ ਦੇਤਿ ਕਾਂਹੁ ਪਾਗ ॥੭॥

ਸ੍ਵੈਯਾ:

ਬਾਨ ਸਟਾਸਟ[1] ਛੂਟ ਚਲੇ ਗਨ
ਬੀਰ ਕਟਾਕਟ ਹੋਨਿ ਲਗੇ।

[1]ਛੇਤੀ ਛੇਤੀ।

ਨਾਦ ਚਟਾਪਟ ਊਠਤਿ ਦੀਰਘ
ਹੋਤਿ ਹਟਾਹਟ ਸੂਰ ਅਗੇ[1]।

[1]ਇਕ ਦੂਸਰੇ ਨੂੰ) ਹਟਾ ਕੇ ਅੱਗੇ ਹੁੰਦੇ ਹਨ ਸੂਰਮੇ।

ਤੀਖਨ ਭੀਖਨ ਮਾਰ ਮਚੀ
ਰਜ ਸ਼੍ਰੋਣ ਰਚੀ ਭਟ ਚੀਰ ਪਗੇ[1]।

[1]ਕਪੜੇ ਭਿੱਜ ਗਏ (ਲਹੂ ਨਾਲ)।

ਅੰਗਨ ਭੰਗ ਤੁਰੰਗ ਭਏ
ਕਿਹ ਪੇਟ ਫਟੇ ਰਣਖੇਤ ਡਿਗੇ ॥੮॥
ਛੂਛ ਫਿਰੇ ਹਿਹਨਾਵਤਿ ਹੈਂ ਹਯ
ਹਾਕ ਪੁਕਾਰਤਿ ਹੈਂ ਕਹਿ ਕੋਊ।
ਭਾਰਥ[1] ਦੂਸਰ ਹੋਤਿ ਭਯੋ ਜਨੁ
ਮਾਰਿ ਮਰੇ ਕਿਹ ਠਾਂ ਭਟ ਦੋਊ[1]।

[1]ਮਹਾਂਭਾਰਤ ਦਾ ਯੁੱਧ।

[1]ਦੋਵੇਂ ਸੂਰਮੇਂ (ਆਮੋ ਸਾਹਮਣੇ ਦੇ)।

ਧੂਲ ਉਡੀ ਅੰਧਕਾਰ ਭਯੋ
ਬਡ ਧੂਮ ਉਠਜੋ ਜਨੁ ਬਾਰਦ ਹੋਊ।
ਹੋਇ ਪ੍ਰਕਾਸ਼ ਬਰੂਦ ਧੁਖੈ
ਤੜਿਤਾ ਸਮਤਾ ਕਹੁ ਪਾਂਵਤਿ ਸੋਊ[1] ॥੯॥

[1]ਬਿਜਲੀ ਦੀ ਤੁੱਲਤਾ ਪਾਉਂਦਾ ਹੈ ਉਹ ਬਰੂਦ (ਜਦੋਂ ਚਲਦਾ ਹੈ)।

ਰਸਾਵਲ ਛੰਦ:

ਦਏ ਬ੍ਰਿੰਦ ਨੇਜੇ। ਕਲਰੀ ਸੁ ਭੇਜੇ।
'ਮਤੰਗੈ ਪਿਛਾਰੀ। ਕਰੋ ਜਾਇ ਮਾਰੀ

॥੧੦॥
ਕਿਤੇ ਹੋਇ ਦਾਏ[1]। ਦਿਜੈ ਚੋਕ ਜਾਏ[2]। — [1]ਸਜੇ ਪਾਸਿਓਂ ਹੋਕੇ। [2]ਜਾਂਦੇ ਹੋਏ (ਹਾਥੀ ਨੂੰ) ਚੋਕ (ਹੁੱਜਾਂ) ਮਾਰਦੇ ਜਾਣਾ।
ਕਿਤੇ ਬਾਮ ਪਾਸੇ। ਥਿਰੋ ਜਾਇ ਰਾਸੇ[1] ॥੧੧॥ — [1]ਬਹੁਤੇ।
ਜਹਾਂ ਕੋਟ ਪੌਰਾ। ਚਲੈ ਤਾਂਹਿ ਠੌਰਾ[1]। — [1]ਤਿਸ ਥਾਂ ਤੱਕ ਜਾਵੇ (ਹਾਥੀ)।
ਹਟੈ ਨਾਂਹਿ ਜੈਸੇ। ਕਰੋ ਕਾਰ ਤੈਸੇ' ॥੧੨॥
ਸੁਨੀ ਭੂਪ[1] ਬਾਨੀ। ਕਰੇ ਸਾਵਧਾਨੀ। — [1]ਰਾਜੇ ਦੀ।
ਬਡੋ ਫੀਲ ਪ੍ਰੇਰਾ। ਮਹਾਂ ਮੱਤ[1] ਘੇਰਾ ॥੧੩॥ — [1]ਮਸਤ।
ਮਨੋ ਸੈਲ ਸ਼੍ਰਿੰਗੰ[1]। ਚਲਯੋ ਯੌਂ ਮਤੰਗੰ। — [1]ਮਾਨੋਂ ਪਹਾੜ ਦੀ ਚੋਟੀ ਹੈ।
ਫੁੰਕਾਰੇ ਕਰਾਲਾ। ਮਹਾਂ ਓਜਵਾਲਾ ॥੧੪॥
ਸੁ ਨੇਜ਼ਾਨ ਪ੍ਰੇਰਾ[1]। ਚਿੰਘਾਰੈ ਬਡੇਰਾ। — [1]ਨੇਜ਼ਿਆਂ ਨਾਲ ਪ੍ਰੇਰਿਆ ਹੋਇਆ।
ਘਨੀ ਕੈਫ ਪਾਨੀ[1]। ਚਲਯੋ ਅੱਗ੍ਰ ਥਾਨੀ ॥੧੫॥ — [1]ਸ਼ਰਾਬ ਪੀਤੀ ਹੋਈ। [ਅ:, ਕੈਫ਼ = ਨਸ਼ਾ। ਨਸ਼ੇ ਵਾਲੀ ਸ਼ੈ]।
ਪਦਾਂਤੀ ਹਜ਼ਾਰੈਂ[1]। ਮਿਲੇ ਹੈਂ ਪਿਛਾਰੈਂ। — [1]ਹਜ਼ਾਰਾਂ ਪੈਦਲ ਸੂਰਮੇਂ।
ਤੁਰੰਗੈ ਨਚਾਏ। ਭਏ ਬਾਮ ਦਾਏ[1] ॥੧੬॥ — [1]ਖੱਬੇ ਸੱਜੇ।

ਭੁਜੰਗ ਪ੍ਰਯਾਤ ਛੰਦ:
ਚਲਯੋ ਕੇਸਰੀ ਚੰਦ ਲੀਨੀ ਕਮਾਨਾ।
ਗਹੇ ਬਾਨ ਤੀਖੇ ਗੁਨੰ ਸੰਧਿ ਤਾਨਾ[1]।' — [1]ਚਿੱਲੇ ਵਿਚ ਜੋੜਕੇ ਖਿਚਿਆ।
ਪ੍ਰਹਾਰੈ ਚਲੈ ਸਾਮੁਹੇ ਕੋਟ ਪੌਰਾ।
ਕਰੀ ਹਾਲ ਹੂਲੰ ਪਰਯੋ ਭੂਰ ਰੌਰਾ ॥੧੭॥
ਭਯੋ ਭੀਮਚੰਦੰ ਕਿਤੀ ਦੂਰ ਪਾਛੇ।
-ਫਤੇ ਕੋਟ ਕੈ ਹੈਂ[1]-ਇਮੰ ਚੀਤ ਬਾਂਛੇ। — [1]ਕਰ ਲਵਾਂਗੇ।
ਕਟੋਚੀ ਹੰਡੂਰੀ ਹੁਤੇ ਔਰ ਰਾਜੇ।
ਭਏ ਬਾਮ ਦਾਏਂ ਚਲੇ ਜੁੱਧ ਕਾਜੇ ॥੧੮॥
ਦੁਊ ਸਿੰਘ ਜੋਧੇ ਗੁਰੂ ਆਪ ਭੇਜੇ।
ਬਰੇ ਕੋਟ ਮੈਂ ਜਾਇ ਲੀਨੇ ਸੁ ਨੇਜ਼ੇ।
ਜਿਤੇ ਸਿੰਘ ਸੰਗੀ ਕਰੇ ਜ਼ੋਰ ਆਏ।
ਤੁਫੰਗੈਂ ਪ੍ਰਹਾਰੈਂ ਤੜਾਕੇ ਉਠਾਏ ॥੧੯॥

ਦੋਹਰਾ:

ਹੁਤੋ ਅਗਮ ਪੁਰ ਮੋਰਚਾ,
ਤਹਾਂ ਪਰਜੋ ਘਮਸਾਨ।
ਥਿਰਹਿਂ[1] ਸਿੰਘ ਛੋਰਹਿ ਨਹੀਂ, — [1]ਮੋਰਚੇ ਤੇ ਸਿੰਘ ਡਟ ਗਏ।
ਪਰੇ ਪਹਾਰੀ ਆਨਿ ॥੨੦॥

ਭੁਜੰਗ ਪ੍ਰਯਾਤ ਛੰਦ:

ਬਡੇ ਓਜ ਲਾਏ ਤੁਫੰਗੈਂ ਪ੍ਰਹਾਰੀ।
ਤਬੈ ਆਨਿ ਢੂਕੇ ਸਮੂਹੰ ਪਹਾਰੀ।
ਚਲੀ ਬ੍ਰਿੰਦ ਗੋਰੀ ਮਰੇ ਬੀਰ ਕੇਤੇ।
ਤਊ ਨਾਂਹਿ ਛੋਰੈਂ ਰੁਪੇ ਸਿੰਘ ਜੇਤੇ ॥੨੧॥
ਕਰਾਚੋਲ ਕਾਢੇ ਭਏ ਹੱਥਵੱਥੰ।
ਮਰੇ ਸਿੰਘ ਮਾਰੇ ਪਹਾਰੀ ਪ੍ਰਮੱਥੰ[1]। — [1]ਸਿੰਘ (ਆਪ ਵੀ) ਮਰੇ ਤੇ ਪਹਾੜੀਆਂ ਨੂੰ ਵੀ ਚੰਗੀ ਤਰ੍ਹਾਂ ਮਲਕੇ ਮਾਰਿਆ।
ਰਹੇ ਆਨਿ ਥੋਰੇ[1] ਸੁ ਲੀਨੇ ਧਕਾਈ। — [1]ਸਿੰਘ ਥੋੜੇ ਰਹਿ ਗਏ।
ਲਿਯੋ ਮੋਰਚਾ ਮੱਲ ਛੂਛੰ ਤਕਾਈ[1] ॥੨੨॥ — [1](ਸਿੰਘਾਂ ਦਾ) ਮੋਰਚਾ ਖਾਲੀ ਤੱਕਕੇ ਮੱਲ ਲਿਆ।
ਚਲੇ ਫੇਰ ਆਗੇ ਲਯੋ ਬੀਚ ਹਾਥੀ।
ਸੁ ਸੈਫੰ ਭ੍ਰਮਾਵੈ ਬਧੀ ਸੁੰਡ ਸਾਥੀ।
ਧਕਾਏ ਕਿਤੀ ਦੂਰ ਲੌ ਸਿੰਘ ਆਏ[1]। — [1]ਧਕੀਂਦੇ ਹੋਏ ਸਿੰਘ ਦੂਰ ਤਕ ਆਏ।
ਪਰੇ ਮਾਰ ਗੋਰੀਨ ਕੀ ਬੀਰ ਘਾਏ ॥੨੩॥
ਭਏ ਕੋਟ ਕੇ ਪੌਰ ਕੋ ਸਾਮੁਹਾਈ।
ਚਲੈਂ ਬਾਨ ਗੋਰੀ ਮਹਾਂ ਧੂਮ ਪਾਈ।
ਫਿਰੀ ਜੋਗਨੀ ਆਨਿ ਭੂਤੰ ਸੁ ਪ੍ਰੇਤੰ।
ਭਖੈਂ ਮਾਸਹਾਰੀ ਮਹਾਂ ਜੰਗ ਖੇਤੰ ॥੨੪॥
ਭ੍ਰਮੈਂ ਗ੍ਰਿੱਧ ਬ੍ਰਿੱਧੰ, ਰੜੈਂ ਕੰਕ ਬੰਕੰ[1]। — [1]ਬੋਲਦੀਆਂ ਹਨ ਚਿੱ: ਚੀਲਾਂ ਟੇਢੀਆਂ (ਚੁੰਝਾਂ ਵਾਲੀਆਂ) [ਰਤਨਾ = ਰਟਨਾ]।
ਅਘਾਵੈਂ ਡਕਾਰੈਂ[1], ਬਜੈਂ ਬ੍ਰਿੰਦ ਡੰਕੰ[2]। — [1]ਡਕਾਰਦੇ ਹਨ। [2]ਡੰਕੇ ਵਜਦੇ ਹਨ।
ਸਰੰ ਸਾਂਗ ਸੇਲੇ ਸਰੋਹੀ ਦੁਧਾਰੇ।
ਲਗੇ ਅੰਗ ਭੰਗੇ ਪਰੇ ਬੀਰ ਮਾਰੇ ॥੨੫॥
ਚਲਜੋ ਮੱਤ ਹਾਥੀ ਜਬੈ ਪੌਰ ਆਯੋ।
ਧਕੇਲੇ ਸਭੈ ਸਿੰਘ ਯੌਂ ਜ਼ੋਰ ਪਾਯੋ।
ਬਰੇ ਬੀਚ ਕੋਟੰ ਲਿਏ ਓਟ ਠਾਂਢੇ[1]। — [1]ਆਸਰਾ ਲੈਕੇ ਖੜੋ ਗਏ।
ਤੁਫੰਗੈਂ ਤੜਾਕੇ ਪਰੈਂ ਹੋਇ ਗਾਢੇ ॥੨੬॥

ਛੁਟੀ ਸੈਂਕਰੇ ਏਕਬਾਰੀ ਤੁਫੰਗੈਂ।
ਫੁਟੈਂ ਤੁੰਡ ਮੁੰਡੈਂ ਲਿਟੈ ਜਯੋਂ ਮਲੰਗੈਂ।
ਹਜ਼ਾਰੋਂ ਪਰੇ ਮਾਰ ਗੋਰੀਨ ਹੋਈ।
ਤਊ ਨ ਮਿਟੇ ਹੇਲ ਘਾਲੰਤਿ ਸੋਈ ॥੨੭॥
ਪਹੁਚੇ ਜਬੈ ਪੌਰ ਲੌਂ ਆਨਿ ਬੈਰੀ।
ਬਡੀ ਮਾਰ ਖੈ ਕੈ ਨਹੀਂ ਤੁੰਡ ਫੇਰੀ।
ਕਰਾਚੋਲ ਕਾਢੇ ਚਹੈਂ ਸੋ ਪ੍ਰਵੇਸ਼ੇ।
ਦਿਯੋ ਢੋਇ ਹਾਥੀ ਪ੍ਰਹਾਰੈਂ ਵਿਸ਼ੇਸ਼ੇ ॥੨੮॥
ਦੜਾ ਦਾੜ ਗੈਰੈਂ ਤੁਫੰਗੈਂ ਪ੍ਰਹਾਰੇ।
ਕਿਲੇ ਮੋਰਚੇ ਮੈਂ ਖਰੇ ਸਿੰਘ ਮਾਰੈਂ।
ਪਰੀ ਲੋਥ ਪੈ ਲੋਥ ਪੌਰੰ ਅਗਾਰੀ।
ਗਏ ਜੂਝ ਕੇਤੇ ਬਕੈਂ 'ਮਾਰ ਮਾਰੀ' ॥੨੯॥

ਲਲਿਤਪਦ ਛੰਦ:

ਤਬਿ ਬਚਿੱਤ੍ਰ ਸਿੰਘ ਰਿਦੈ ਬਿਚਾਰਯੋ
-ਇਹ ਅਵਸਰ ਅਬਿ ਮੇਰਾ।
ਹਤੌਂ ਮਤੰਗ ਅੰਗ ਮੈਂ ਬਰਛਾ
ਕਰਿ ਕੈ ਓਜ ਘਨੇਰਾ- ॥੩੦॥
ਹਯ ਅਰੂਢਿ ਕਰਿ ਠਾਂਢੋ ਅੰਤਰ
ਉਦੇ ਸਿੰਘ ਕੇ ਪਾਸਾ।
ਮਾਦਕ ਚਢਯੋ ਮਸਤ ਅਤਿ ਹੋਵਾ
ਸਭਿ ਸੋਂ ਬਾਕ ਪ੍ਰਕਾਸ਼ਾ ॥੩੧॥
'ਖੋਲਿ ਕਪਾਟ ਦੇਹੁ ਮੁਝ ਆਗੈ
ਦੇਖਹੁ ਜੰਗ ਮਤੰਗਾ।
ਅਪਰ ਸਭਿਨਿ ਕੌ ਤੁਮ ਦਿਢ ਝਾਲੋ[1]
ਸ਼ਲਖ ਤੁਫੰਗਨਿ ਸੰਗਾ ॥੩੨॥
ਉਦੇ ਸਿੰਘ ਕੇ ਬਾਂਟੇ ਆਯੋ
ਹਤੇ ਕੇਸਰੀ ਚੰਦਾ।
ਐਸੀ ਕਰਹੁ ਮਾਰ ਮਿਲਿ ਸਿੰਘਹੁ !
ਧਰ ਪਰ ਧਰ ਹ੍ਵੈਂ ਬ੍ਰਿੰਦਾ[1]' ॥੩੩॥

[1]ਪਕੇ ਹੋਕੇ ਝੱਲੋ।

[1]ਧਰਤੀ ਤੇ ਧੜਾਂ ਦਾ ਢੇਰ ਲਗ ਜਾਵੇ।

ਇਮ ਕਹਿ ਕਰਿ ਕਪਾਟ ਖੁਲਿਵਾਏ
ਹਯ ਕੀ ਬਾਗ ਉਠਾਈ।
ਸਮੁਖ ਮਤੰਗ ਆਵਤੋ ਪਿਖਿ ਕਰਿ
ਗਮਨਜੋਂ ਕੇਹਰਿ ਨਜਾਈ ॥੩੪॥
ਚਰਬਤਿ ਓਠਨ ਲਾਲ ਬਿਲੋਚਨਿ
ਫਰਕਤਿ ਮੂਛ ਉਠਾਈ।
ਭ੍ਰਿਕੁਟੀ ਚਢੀ ਕੁਟਿਲ, ਮੁਖ ਲਾਲੀ,
ਸ਼ਮਸ਼ ਮਹਾਂ ਛਬਿ ਛਾਈ ॥੩੫॥
ਮਨਹੁ ਕ੍ਰੋਧ ਤੇ ਸ਼ੇਰ ਸਟਾ ਉਠਿ[1]
ਭੀਖਨ ਦਰਸ਼ਨ ਹੋਵਾ।

[1]ਮਾਨੋਂ ਸ਼ੇਰ ਦੀ ਅਯਾਲ ਉਠੀ ਹੈ।

ਤੋਮਰ ਧਰਿ ਕੈ ਹਾਥ ਉਭਾਰਜੋ
ਹਾਥੀ ਮਸਤਕ ਜੋਵਾ ॥੩੬॥
ਪਗ ਕੋ ਬਲ ਰਕਾਬ ਪਰ ਕਰਿ ਕੈ
ਉਛਲਜੋ ਆਸਨ ਛੋਰਾ।
ਸਭਿ ਸਰੀਰ ਕੌ ਓਜ ਸੰਭਰਿ ਕੈ
ਹਯ ਫਾਂਦਜੋ ਗਜ ਓਰਾ ॥੩੭॥
ਸੈਫ ਬਚਾਇ ਚਲਾਇ ਸੁ ਬਰਛਾ
ਤਵਾ ਪੁਲਾਦੀ ਫੋਰਾ।
ਬਰਜੋ ਜਾਇ ਗਜ ਮਸਤਕ ਮੈਂ ਜਬਿ
ਪੁਨ ਕਰ ਜੁਗ ਕਰਿ ਜ਼ੋਰਾ[1] ॥੩੮॥

[1]ਦੋ ਹਥਾਂ ਦਾ ਜ਼ੋਰ ਕਰਕੇ।

ਕਰਜੋ ਧਸਾਵਨਿ ਪ੍ਰਵਿਸ਼ਜੋ ਐਸੇ
ਉਪਮਾਂ ਕਹੌਂ ਬਨਾਈ।
[1]ਕ੍ਰੌਂਚ ਸੈਲ ਮਹਿਂ ਜਿਮ ਸ਼ਿਵ ਨੰਦਨ
ਬਰਛੀ ਮਾਰਿ ਧਸਾਈ[3] ॥੩੯॥

[1]ਕ੍ਰੌਂਚ ਪਹਾੜ ਵਿਚ ਜਿਵੇਂ ਸ਼ਾਮ ਕਾਰਤਕ ਨੇ ਬਰਛੀ ਮਾਰਕੇ ਧਸਾਈ ਹੈ [ਕ੍ਰੌਂਚ ਹਿਮਾਲਾ ਦਾ ਪੌਤਾ ਮੈਨਾਕ ਦਾ ਪੁੱਤ ਜੋ ਹੰਕਾਰੀ ਹੋਕੇ ਕ੍ਰੌਂਚ ਦੀਪ ਦੇ ਲੋਕਾਂ ਨੂੰ ਮਾਰਨ ਲਗਾ ਸੀ, ਕਿ ਸ਼ਿਵ ਜੀ ਦੇ ਬੇਟੇ ਕਾਰਤਕੇਯ ਨੇ ਬਰਛੀ ਮਾਰਕੇ ਉਸ ਨੂੰ ਗੱਡ ਦਿੱਤਾ ਤੇ ਸਿਰ ਕੱਟ ਲਿਆ]।

ਬਾਸ਼ਕ ਕਿਧੌਂ ਬੇਗ ਫਣ ਦੀਰਘ[1]
ਬਿਨਤਾ ਸੁਤ ਕੇ ਤ੍ਰਾਸਾ[1]।
ਦੇਖਿ ਰੰਧ੍ਰ ਗਿਰ ਬਿਖੈ ਪ੍ਰਵੇਸ਼ਾ[1]
ਨਹਿ ਪੁਨ ਬਦਨ ਨਿਕਾਸਾ ॥੪੦॥
ਮਨਹੁ ਇੰਦ੍ਰ ਕਰਿ ਕ੍ਰੋਧ ਬਿਲੰਦੈ

[1]ਯਾ ਵਡੇ ਫਣ ਵਾਲਾ ਬਾਸ਼ਕ (ਨਾਗ)।

[1]ਗਰੁੜ ਦੇ ਡਰ ਕਰਕੇ.....।

[1]ਪਹਾੜ ਵਿਚ ਖੁਡ ਵੇਖਕੇ ਵੜ ਗਿਆ।

ਲੀਨਿ ਰੁੱਦ੍ਰ ਤੇ ਸੂਲੰ[1]।
ਗਿਰ ਕੋ ਹਤ੍ਯੋ ਬਧਨ ਕੇ ਹਿਤ ਕਰਿ[1]
ਅਸ ਉਪਮਾ ਅਨੁਕੂਲੰ ॥੪੧॥

[1]ਤ੍ਰਿਸੂਲ।
[1]ਨਾਸ਼ ਕਰਨ ਲਈ।

ਪੁਨ ਤੋਮਰ ਕੌਂ ਦੋਨਹੁਂ ਕਰ ਸੋਂ
ਬਲ ਤੇ ਬਹੁ ਝਕਝੋਰਾ[1]।
ਖੈਂਚਿ ਨਿਕਾਸ੍ਯੋ ਸ਼੍ਰੋਣਤ ਲਿਪਟ੍ਯੋ
ਕੀਨਸਿ ਅਪਨੀ ਓਰਾ[1] ॥੪੨॥

[1]ਘੁਮ ਘੁਮ ਕੇ ਫੇਰਿਆ।
[1]ਆਪਣੇ ਪਾਸੇ ਕਰ ਲਿਆ।

ਬਰਛਾ ਲਗਤਿ ਚਿੰਘਾਰ੍ਯੋ ਦੀਰਘ
ਕੁੰਚਰ ਸੀਸ ਨਿਵਾਯੋ।
ਜਨੁ ਗੁਰਸਿੱਖ ਕੋ ਬੰਦਨ ਠਾਨ੍ਯੋ
'ਮੈਂ ਭੂਲ੍ਯੋ ਇਤ ਆਯੋ' ॥੪੩॥

ਨਿਕਸ੍ਯੋ ਤੋਮਰ ਮਸਤਕ ਤੇ ਜਬਿ
ਹਟਿ ਪਾਛੈ ਮੁਖ ਮੋਰਾ।
ਪੁਨ ਬਚਿੱਤ੍ਰ ਸਿੰਘ ਚੋਭਤਿ ਨੇਜ਼ਾ[1]
ਰਿਸ੍ਯੋ ਦੁਰਦ ਤਬਿ ਘੋਰਾ[1] ॥੪੪॥

[1]ਭਾਵ ਪਿਛੋਂ ਦੀ ਨੇਜ਼ਾ ਚੋਭਦਾ ਹੈ।
[1]ਭਿਆਨਕ ਹਾਥੀ ਨੂੰ ਗੁੱਸਾ ਚੜਿਆ।

ਬਹਿਤਿ ਰੁਧਰ ਕੀ ਧਾਰ ਬਡੇਰੀ,
ਝਟਤਿ ਸੁੰਡ ਫਿਰ ਫੇਰੀ।
ਜੇ ਤੋਮਰ ਕੋ ਚੋਕਤਿ ਨੇਰੈ
ਤਿਨ ਕੌਂ ਮਾਰਤਿ ਗੇਰੀ[1] ॥੪੫॥

[1]ਜੋ ਨੇੜੇ ਹੋਕੇ ਤੋਮਰ ਚੋਭਦੇ ਸਨ ਪਹਾੜੀਏ ਤਿਨ੍ਹਾਂ ਨੂੰ ਮਾਰਕੇ ਡੇਗ ਦਿੰਦਾ ਹੈ।

ਭਯੋ ਬਿਬਸ ਬਹੁ ਮਰੇ ਪਹਾਰੀ
ਸੈਫ ਪ੍ਰਹਾਰਤਿ ਹਾਥੀ।
ਚਿੰਘਾਰਤਿ ਅਰੁ ਫੇਰਤਿ ਬਲ ਤੇ
ਕਤਲ ਕਰੇ ਨਿਜ ਸਾਥੀ ॥੪੬॥

ਭਯੋ ਸਥਾਰ[1] ਸੈਫ ਤੇ ਕਾਟਤਿ
ਪਰ੍ਯੋ ਰੌਰ ਤਬਿ ਭਾਰਾ।
ਸਹਤਿ ਸਿੰਘ ਕੁਛ ਸਤਿਗੁਰ ਹੇਰੇ
ਭਯੋ ਅਨੰਦ ਉਦਾਰਾ ॥੪੭॥

[1]ਢੇਰ ਲੱਗ ਗਏ, ਭਾਵ ਬਹੁਤ ਲੋਕ (ਪਹਾੜੀਆਂ ਦੇ) ਮਰੇ।

ਪ੍ਰੇਰਤਿ ਘਨੇ ਮੋਰਿਬੇ[1] ਗਜ ਕੌਂ
ਜਹਿਂ ਦੇਖਤਿ ਨਿਜ ਨੇਰੇ।
ਰਿਸ ਤੇ ਸੁੰਡ ਫੇਰਤੋ ਮਾਰਤਿ
ਸੈਫ ਸਾਥ ਗਨ ਗੇਰੇ ॥੪੮॥

[1]ਮੋੜਨ ਲਈ।

ਰਹਜੋ ਖਾਲਸਾ ਮਾਰਨ ਤੇ ਕਿਤ,
ਇਕ ਮਤੰਗ ਹੀ ਮਾਰੈ[1]।

[1]ਖਾਲਸਾ ਤਾਂ ਮਾਰਨੋ ਕਿਤੇ ਰਿਹਾ ਇਕ ਹਾਥੀ ਹੀ ਬਥੇਰਾ ਮਾਰ ਰਿਹਾ ਹੈ।

ਜਿਤ ਦਿਸ਼ਿ ਦੌਰ ਪਰਤਿ ਹੈ ਕਾਟਤਿ
ਭਾਜਤਿ ਜਾਤਿ ਅਗਾਰੈ ॥੪੯॥
ਪੈਰਨ ਸੋਂ ਦਰਿ ਕਰਿ ਗਨ ਮਾਰੇ[1]

[1]ਦਰੜ ਕੇ ਮਾਰੇ।

ਸੈਫ ਸੰਗ ਬਹੁ ਕਾਟੇ।
ਜਤਨ ਹਟਾਵਨਿ ਕੌ ਕਰਿ ਹਾਰੇ
ਹਟਜੋ ਨ ਕੇਤਿਕ ਡਾਟੇ[1] ॥੫੦॥

[1]ਬਹੁਤਾ ਡਾਂਟਿਆ ਬੀ।

ਤਬਿ ਬਚਿੱਤ੍ਰ ਸਿੰਘ ਪੇਲਤਿ[1] ਪਾਛੇ

[1]ਧੱਕਦਾ ਹੈ।

ਤੋਮਰ ਅਨੀ ਪ੍ਰਹਾਰੈ[1]।

[1]ਧੱਕਦਾ ਹੈ (ਹਾਥੀ ਨੂੰ) ਬਰਛੇ ਦੀ ਨੋਕ ਚੋਭਕੇ।

ਤਜੋਂ ਤਜੋਂ ਬੇਗ ਜਾਤਿ ਕਰਿ ਆਗੈ
ਘਨੇ ਪਹਾਰੀ ਮਾਰੈ ॥੫੧॥
ਪਰਜੋ ਅਪੂਠੋ[1] ਘਰ ਕੇ ਮਾਰਤਿ

[1]ਪੁੱਠਾ ਪੈ ਕੇ ਆਪਣੇ ਘਰ ਦੇ ਹੀ ਮਾਰ ਦਿੱਤੇ।

ਜਸੁਵਾਰਨ ਕੋ ਹਾਥੀ।
ਅਬਿ ਲੌ ਕਹਿਵਤ ਅਹੈ ਗਿਰਨਿ ਮਹਿਂ
ਮਿਲਿ ਮਿਲਿ ਬੋਲਤਿ ਸਾਥੀ[1] ॥੫੨॥

[1]'ਜਸਵਾਰੀਆਂ ਦਾ ਹਾਥੀ' ਇਕ ਮੁਹਾਵਰਾ ਹੋ ਗਿਆ ਹੈ ਪਹਾੜੀਆਂ ਵਿਚ, ਜੋ ਵੱਡਾ ਹੋਕੇ ਆਪਣਿਆਂ ਨੂੰ ਹੀ ਮਾਰੇ ਉਸ ਪ੍ਰਥਾਇ ਕਹਿੰਦੇ ਹਨ 'ਜਸਵਾਰੀਆਂ ਦਾ ਹਾਥੀ ਮੁੜ ਘਿੜ ਆਪਣਿਆਂ ਨੂੰ ਮਾਰੇ'।

ਹਤੇ ਹਜ਼ਾਰਹੁੰ ਗਿਰ ਨਰ ਕੁੰਚਰ[1]

[1]ਪਹਾੜੀ ਆਦਮੀ ਹਾਥੀ ਨੇ ਮਾਰੇ।

ਗੁਰ ਕੀ ਬਿਜੈ ਕਰੰਤਾ।
ਲੋਚਨ ਲਾਲ ਚਿੰਘਾਰ ਪੁਕਾਰੈ
ਸੁੰਡ ਪ੍ਰਚੰਡ ਭ੍ਰਮੰਤਾ ॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਕੁੰਚਰ' ਪ੍ਰਸੰਗ ਬਰਨਨੰ ਨਾਮ ਖਸ਼ਟ ਬਿੰਸਤੀ ਅੰਸੂ ॥੨੬॥

## ੨੭. [ਕੇਸਰੀ ਚੰਦ ਨੂੰ ਮਾਰਨਾ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

ਜਸੁਵਾਰੀ ਨ੍ਰਿਪ ਕੇਸਰੀ, ਨਿਜ ਕੁੰਚਰ ਅਵਿਲੋਕ।
ਸੈਨ ਖਪਾਵਤਿ ਫਿਰਤਿ ਹੈ, ਰਿਦੈ ਧਾਰਿ ਬਹੁ ਸ਼ੋਕ ॥੧॥

ਰਸਾਵਲ ਛੰਦ:

[1]-ਪਦਾਂਤੀ ਖਪਾਏ। ਜਿਤੇ ਸੰਗ ਲਾਏ[2]।
ਰਹੇ ਸ਼ੇਖ ਜੋਈ। ਭਜੇ ਤੀਰ ਸੋਈ[1] ॥੨॥

[1]ਇਥੋਂ ਕੇਸਰੀ ਦੀ ਸੋਚ ਟੁਰਦੀ ਹੈ। [2]ਜੇਹੜੇ (ਹਾਥੀ ਦੇ) ਨਾਲ ਕੀਤੇ ਸਨ।
[1]ਉਹ ਹਾਥੀ ਦੇ ਕੋਲੋਂ ਭੱਜ ਗਏ।

ਇਕੈ ਓਰ ਹਾਥੀ। ਬਿਨਾਸੇ ਜੁ ਸਾਥੀ[1]।
ਦੁਤੀ ਓਰ ਸਿੰਘੰ। ਜਥਾ ਭੀਮ ਸਿੰਘੰ[1] ॥੩॥

[1]ਇਕ ਪਾਸੇ ਤਾਂ (ਉਸਦੇ) ਸਾਥੀ ਹਾਥੀ ਨੇ ਮਾਰੇ।
[1]ਭਿਆਨਕ ਸ਼ੇਰ ਵਾਂਗ।

ਚਮੂੰ ਪੁੰਜ ਘਾਈ। ਨਹੀਂ ਧੀਰ ਪਾਈ।
ਰਹਜੋ ਦੁਰਗ ਲੈਬੇ। ਬਨਜੋ ਜੀਵ ਦੈਬੈ[1] ॥੪॥

[1]ਜਿੰਦ ਦੇਣੀ ਬਣ ਗਈ।

ਗੁਰੂ ਸੈਨ ਥੋਰੀ। ਬਡੋ ਘਾਲਿ ਜ਼ੋਰੀ[1]।
ਹਮੈ ਸਾਥ ਲੱਛਾ। ਬਿਲੋਕੈਂ ਪ੍ਰਤੱਛਾ[1] ॥੫॥

[1]ਗੁਰੂ ਜੀ ਦੀ ਥੋੜੀ ਸੈਨਾ ਨੇ ਹੀ ਬੜਾ ਜ਼ੋਰ ਪਾਇਆ ਹੈ।
[1]ਇਹ ਗਲ ਸਿੰਘ ਪ੍ਰਤੱਖ ਦੇਖਦੇ ਹਨ ਕਿ ਸਾਡੇ ਨਾਲ ਲੱਖਾਂ ਹਨ।

ਨਹੀਂ ਜਾਇ ਜਾਨੀ। ਭਈ ਪੁੰਜ ਹਾਨੀ।
ਥਿਰੇ ਨ ਪਦਾਂਤੀ। ਰਿਦੈ ਧੀਰ ਹਾਤੀ ॥੬॥

ਤੁਰੰਗਾਨਿ ਸੈਨਾ। ਅਬੈ ਜੁੱਧ ਐਨਾ[1]।
ਲਰੌਂ ਸੰਗ ਲੈ ਕੇ। ਚਢੌਂ ਕੋਟ ਧੈ ਕੇ[1]- ॥੭॥

[1]ਅਜੇ ਜੁੱਧ ਭੂਮੀ ਵਿਚ ਹੈ।
[1]ਧਾਵਾ ਕਰਕੇ ਕਿਲੇ ਤੇ ਜਾਕੇ ਚੜਾਂ।

ਰਿਦੈ ਯੌਂ ਬਿਚਾਰੀ[1]। ਸਮੂਹੰ ਹਕਾਰੀ[2]।
ਬਧੇ ਟੋਲ ਕੇਤੇ। ਨ੍ਰਿਭੈ ਬੀਰ ਜੇਤੇ ॥੮॥

[1]ਵਿਚਾਰਿਆ (ਕੇਸਰੀ ਚੰਦ ਨੇ)। [2]ਸਾਰਿਆਂ ਨੂੰ ਬੁਲਾਇਆ।

ਮਿਲੇ ਹੇਲ ਘਾਲਾ। ਛੁਟੀ ਬੌਨਿ ਜ੍ਵਾਲਾ[1]।
ਤੜਾ ਤਾੜ ਮਾਚੀ। ਕਰਾਲੀ ਸੁ ਨਾਚੀ ॥੯॥

[1]ਜ੍ਵਾਲਾ ਬਮਣੀ = ਬੰਦੂਕ।

ਬਕੈਂ 'ਮਾਰ ਮਾਰੰ।' ਤੁਰੰਗਾਂ ਸਵਾਰੰ।
ਗਜੰ ਘੇਰ ਲੀਨਾ। ਸਬੈ ਅੱਗ੍ਰ ਕੀਨਾ[1] ॥੧੦॥

[1]ਸਾਰਿਆਂ (ਨੂੰ ਆਪਣੇ) ਅੱਗੇ ਕੀਤਾ।

ਜਸੋਵਾਰਿ ਦੇਖਾ। ਉਦੇ ਸਿੰਘ ਰੇਖਾ[1]।

[1]ਉਦੇ ਸਿੰਘ ਨੇ ਜਸਵਾਰੀਏ ਰਾਜੇ ਨੂੰ ਡਿੱਠਾ ਤੇ (ਅਪਣੀ ਸੁਭ) ਰੇਖਾ ਸਮਝੀ (ਭਾਵ) ਭਾਗ ਜਾਗੇ। ਪਰ ਜਾਪਦਾ ਹੈ

ਕਿ ਪਾਠ ਸੁਧ ਪ੍ਰੇਖਾ (= ਪਰਖਿਆ) ਹੈ।

-ਪਰਜੋ ਕਾਮ ਮੇਰਾ। ਢੁਕਜੋ ਸ਼ੱਤ੍ਰ ਨੇਰਾ-
॥ ੧੧ ॥

ਖੁਲ੍ਹਜੋ ਕੋਟ ਦ੍ਵਾਰਾ। ਚਮੂੰ ਕੋ ਨਿਹਾਰਾ।
ਭਯੋ ਨੇਰ ਆਈ। ਤੁਫੰਗੈਂ ਚਲਾਈ
॥ ੧੨ ॥

ਸਿਰਖੰਡੀ ਛੰਦ:

ਉਦੇ ਸਿੰਘ ਤਬਿ ਧਾਯੋ, ਬਰਛਾ ਹਾਥ ਲੈ।
ਮੋਰ ਮਨਿੰਦ ਨਚਾਯੋ, ਬਾਗ ਉਠਾਇ ਕਰਿ।
ਲਲਕਾਰਤਿ ਰਣ ਆਯੋ, ਬਾਹਰ ਨਿਕਸਿ ਕੈ।
ਜਥਾ ਸ਼ੇਰ ਗਰਜਾਯੋ, ਦੇਖਿ ਮਤੰਗ ਗਣ
॥ ੧੩ ॥

ਬਿਚਰਤਿ ਗਨ ਮਤਵਾਲਾ ਬਾਰਨ, ਚਢਿ ਰਹੀ[1]।

[1]ਮਸਤ ਹਾਥੀ ਚੜ੍ਹੀ ਸ਼ਰਾਬ ਵਾਲਾ ਫਿਰ ਰਿਹਾ ਹੈ।

ਸ਼੍ਰੋਣਤ ਬਹਿਤ ਬਿਸ਼ਾਲਾ, ਘਾਵਨ ਭੇਦਿਓ।
ਇਤ ਉਤ ਫਿਰਹਿ ਬਿਹਾਲਾ, ਦਰੜਤਿ ਲੋਥ ਗਨ।
ਫੇਰਤਿ ਸੁੰਡ ਕਰਾਲਾ, ਕਾਟਤਿ ਸੁਭਟ ਦਲ
॥ ੧੪ ॥

ਅੰਮ੍ਰਿਤ ਧੁਨਿ ਛੰਦ:

ਥਲ ਥਲ[1] ਦਲ ਖਲਭਲ[2] ਪਰਜੋ, ਲੋਥ ਉਲੱਥ ਪਲੱਥ।

[1]ਥਾਂ ਥਾਂ ਤੇ। [2]ਖਰਬ੍ਰਾਟ, ਘਬਰਾ ਵਾਲਾ ਰੌਲਾ।

ਜਸੁਵਾਰੀ ਕੋ ਫਿਰਤਿ ਹੈ, ਹਾਥੀ ਹੱਥ[1] ਪ੍ਰਮੱਥ[2]।

[1]ਹਾਥੀ ਦੀ ਸੁੰਡ। [ਸੰਸ:, ਹਸੁ = ਹਾਥੀ ਦੀ ਸੁੰਡ]। [2]ਚੰਗੀ ਤਰ੍ਹਾਂ ਮੱਥਦਾ ਅਰਥਾਤ ਤਬਾਹੀ ਕਰਦਾ ਹੈ।

ਹੱਥ[†] ਪ੍ਰਮੱਥਥ[1] ਕਿੱਤ ਨ ਪੱਥਥ[2‡] ਮਥਿਤ ਜਹਿਂ ਜੁੱਥਥ[3]।

[1]ਸੁੰਡ ਨਾਲ ਤਬਾਹੀ ਕਰ ਰਿਹਾ ਹੈ। [2]ਨ+ਪੱਥ+ਥ = ਰਾਹ+ਹੱਥ+ਨਹੀਂ, ਭਾਵ ਰਾਹ ਨਹੀਂ ਲੱਭਦਾ। [3]ਜੁੱਥ+ਥ = ਟੋਲੇ ਖੜੇ ਹੋਣ। [†]ਅਕਸਰ ਥਾਂ ਏਥੇ ਪਾਠ 'ਹਾਥੀ ਹੱਥ' ਹੈ, ਪਰ ਛੰਦਾਂ ਦੀ ਚਾਲ ਮੁਜਬ ਹਾਥੀ ਪਦ ਵਾਧੂ ਹੈ, ਕਿਸੇ ਆਦਿ ਨੁਸਖੇ ਵਿਚ ਪ੍ਰਯਾਯ ਮੁਜਬ ਲਗੇ ਹੋਏ ਪਦ 'ਹਾਥੀ' ਨੂੰ ਲਿਖਾਰੀ ਨੇ ਏਥੇ ਮੂਲ ਸਮਝਕੇ ਲਿਖ ਦਿਤਾ ਹੈ। [‡]ਪਾਠਾਂਤ੍ਰ ਹੈ-ਥਕਤਿ ਨ ਪੱਥਥ = ਦਰੜ ਸਿੱਟਣੋਂ ਨਹੀਂ ਥੱਕਦਾ ਹਾਥੀ (ਜਿੱਥੇ ਜਿੱਥੇ ਕਿ ਖੜੇ ਹਨ ਟੋਲੇ)।

ਥਲ ਥਲ ਗੁੱਥਥ[1], ਥਿਰਤਿ ਨ ਸੱਥਥ[2] ਮਥਰ ਥਰ ਗੁੱਥਥ[3†]।

[1]ਗੁੰਨ੍ਹਣਾਂ (ਆਟੇ ਵਾਂਗ), ਭਾਵ ਮਲੀ ਦਲੀ ਜਾਣਾ। [2]ਸਥਾਨ। (ਅ) ਸਾਥੀਆਂ ਤੋਂ। ਭਾਵ ਜੋ ਟੋਰਨ ਵਾਲੇ ਪਹਿਲਾਂ ਨਾਲ ਸਨ ਉਨ੍ਹਾਂ ਤੋਂ ਬੀ ਨਹੀਂ ਅਟਕੀਂਦਾ। [3]ਗੁੱਛਾ ਕਰੀ ਜਾਂਦਾ ਹੈ। [†]ਪਾਠਾਂਤ੍ਰ ਹੈ-ਥਰ ਥਰ ਗੁੱਥਥ = ਵਿਚ ਵੜ ਵੜਕੇ ਮਲਦਾ ਦਲਦਾ ਹੈ।

ਥੰਭਤਿ ਨ ਕਿੱਥਥ[1] ਥਿਰ ਥਿਰ ਚਿੱਥਥ[2]ਮ ਬਪੁ ਉਪਲੱਥਥ[3]।

[1]ਠਹਿਰਦਾ ਨਹੀਂ ਕਿਤੇ ਬੀ। [2]ਥਿਰ = ਖੜੋਂਦਾ ਹੈ। ਥਿਰ = ਖੜੋਕੇ। ਚਿੱਥਥ = ਚਿੱਥਦਾ, ਭਾਵ ਚੀਰਦਾ ਹੈ। [3]ਹੇਠਾਂ ਉੱਤੇ ਕਰਨਾ, ਉਲਟਾ ਸੁੱਟਣਾ।

ਬਿਸਲ[1] ਚਲੱਥਥ[2]† ਥੁਰਜ ਨ ਮੱਥਥ[3]‡, ਥਕਤ ਪਰੰ[4] ਥਲਥਲ[5] ॥੧੫॥

[1]ਤਿਲਕ ਕੇ, ਭਾਵ ਮਸਤੀ ਕਰਕੇ ਅਟਪਟੀ ਚਾਲ। [2]ਚਲਦਾ ਹੈ। [3]ਥੋੜਾ ਥੋੜਾ ਨਿਉਂਦਾ ਭਾਵ ਨਸ਼ੇ ਹੇਠ ਝੂੰਮਦਾ ਹੈ, ਨਸ਼ਾ ਹੁਣ ਵਧ ਰਿਹਾ ਸੀ। ਇਸ ਕਰਕੇ (ਅ) ਥੋੜਿਆਂ ਨਹੀਂ (ਪਰ ਬਹੁਤਿਆਂ ਨੂੰ) ਮਾਰ ਰਿਹਾ ਹੈ। [4]ਥਕੇ ਹੋਏ ਪਏ ਹਨ। †ਪਾਠਾਂਤ੍ਰ ਹੈ- ਬਿਸਲ ਚਲੱਥਥ = ਬਹੁਤਿਆਂ ਨੂੰ ਅੱਗੇ ਲਈ ਫਿਰਦਾ ਹੈ। ‡ਪਾਠਾਂਤ੍ਰ ਹੈ-ਥੁਰਿਯ ਨ ਮੱਥਥ = ਥੋੜੇ ਨਹੀਂ ਜਿਨ੍ਹਾਂ ਨੂੰ ਮਾਰ ਰਿਹਾ ਹੈ। ਪੁਨਾ:-ਪਾ:-ਥਰਿਯ ਨਮੱਥਥ = ਥਰਕਦਾ ਹੈ, ਝੂੰਮਦਾ ਹੈ। [5]ਇਸਦੇ ਆਮ ਮਿਲਦੇ ਪਾਠ ਵਿਚ ਦੋ ਮਾਤ੍ਰਾਂ ਵਧ ਹਨ:-ਜੋ ਐਉਂ ਹੈ:- "ਥਿਸਲ ਚਲੱਥਥ, ਥੁਰਿਯ ਨ ਮੱਥਥ, ਥਕਤ ਪਰੱਥਥ ਥਲ ਥਲ" ਲਿਖਾਰੀਆਂ ਨੇ ਥੱਥਿਆਂ ਨੂੰ ਇਸਦਾ ਮੂਲ ਭੂਖਣ ਸਮਝਕੇ 'ਪਰੰ' ਦੀ ਥਾਂ 'ਪਰੱਥਥ' ਤੇ 'ਪਰੰਥਲ' ਲਿਖ ਦਿੱਤਾ ਹੋਣਾ ਹੈ। ਛੰਦ ਦੀ ਚਾਲ ਦੱਸਦੀ ਹੈ ਕਿ ਠੀਕ ਇਸੇ ਟਿਕਾਣੇ ਦੇ ਥੱਥੇ ਵਾਧੂ ਹਨ ਜਿੱਥੇ ਕੱਟਣ ਨਾਲ 'ਪਰੰ ਥਲ ਥਲ' ਪਾਠ ਸਫਾ, ਸ਼ੁੱਧ, ਮਾਤ੍ਰਾ ਮੁਜਬ ਬੀ ਠੀਕ ਤੇ ਅਰਥ ਵਿਚ ਲਾਵੰਨਜਤਾ ਵਾਲਾ ਹੋ ਜਾਂਦਾ ਹੈ।

ਅਰਥ:

(ਪਹਾੜੀ) ਸੈਨਾ ਵਿਚ ਥਾਂ ਥਾਂ ਤੇ ਖਰਬਰਾਟ ਪੈ ਰਿਹਾ ਹੈ, ਲੋਥਾਂ (ਤੇ ਲੋਥਾਂ) ਉਲਟੀਆਂ ਪੁਲਟੀਆਂ ਜਾ ਰਹੀਆਂ ਹਨ, (ਕਿਉਂਕਿ) ਜਸੁਵਾਰੀਆਂ ਦਾ ਹਾਥੀ ਸੁੰਡ ਨਾਲ ਤਬਾਹੀ ਕਰਦਾ ਫਿਰ ਰਿਹਾ ਹੈ।

(ਹਾਂ ਹਾਥੀ) ਸੁੰਡ ਨਾਲ ਚੰਗੀ ਤਰ੍ਹਾਂ ਤਬਾਹੀ ਕਰ ਰਿਹਾ ਹੈ, ਕਿਤੇ ਨਹੀਂ ਹੱਥ ਆਉਂਦਾ ਰਸਤਾ ਜਿੱਥੇ (ਜਾਕੇ) ਟੋਲੇ ਟਿਕ ਕੇ ਖੜੋਣ।

ਥਾਂ ਥਾਂ ਤੇ ਮਲੀ ਦਲੀ ਜਾਂਦਾ ਹੈ, ਕਿਸੇ ਥਾਂ ਅਟਕਦਾ ਨਹੀਂ, (ਲੋਕੀ) ਥਰ ਥਰ (ਕੰਬਦੇ) ਗੁੱਛਾ ਮੁੱਛਾ ਹੋਈ ਜਾਂਦੇ ਹਨ।

ਕਿਸੇ ਤੋਂ ਥੰਮ੍ਹਿਆਂ ਨਹੀਂ ਜਾਂਦਾ, (ਜੋ) ਖੜੋਂਦਾ ਹੈ ਤਾਂ ਖੜੋਕੇ ਚੀਰੀ ਜਾਂਦਾ ਹੈ (ਤੇ ਸਰੀਰਾਂ ਨੂੰ) ਉਲਟਾ ਉਲਟਾ ਕੇ ਸੁੱਟੀ ਜਾਂਦਾ ਹੈ।

ਹੁਣ ਅਟਪਟੀ (ਚਾਲੇ) ਚਲਦਾ ਹੈ, ਥੋੜਾ ਥੋੜਾ ਝੂੰਮਦਾ ਹੈ, ਥਾਂ ਥਾਂ (ਸਰੀਰ) ਪਏ ਹਨ, ਮਾਨੋਂ ਥੱਕੇ ਹੋਏ (ਆਰਾਮ ਕਰ ਰਹੇ ਹਨ)।

ਦੋਹਰਾ:

ਕਹਿਂ ਲਗਿ ਬਰਨੌਂ ਕਰੀ ਨੇ[1], ਕਰੀ ਮਾਰ ਇਕਸਾਰ।
ਮਰੇ ਹਜ਼ਾਰੋਂ ਸੂਰਮਾ, ਖੇਤ ਭਯੋ ਬਿਕਰਾਰ ॥੧੬॥

[1]ਹਾਥੀ ਨੇ।

ਲਲਿਤ ਪਦ ਛੰਦ:

ਉਦੇ ਸਿੰਘ ਤਬਿ ਚਮੂੰ ਚੀਰ ਸਭਿ
ਕੀਨਸਿ ਬੇਗ ਬਿਲੰਦੰ[1]।
ਦਬਟਤਿ ਕਾਟਤਿ ਡਾਟਤਿ ਭਟ ਬਹੁ
ਸਿਮਰਿ ਗੁਰੂ ਸੁਖਕੰਦੰ ॥੧੭॥

[1]ਬੜੀ ਫੁਰਤੀ ਕੀਤੀ।

ਜਹਾਂ ਕੇਸਰੀ ਚੰਦ ਖਰੋਵਾ
ਬਾਨ ਕਮਾਨ ਸੰਧਾਨੇ[1]।
ਭੌਂਹ ਅਮੈਠਤਿ ਐਂਚਤਿ ਬਲ ਕਰਿ

[1]ਕਮਾਨ ਵਿਚ ਤੀਰ ਜੋੜਕੇ।

ਸਿੰਘਨ ਕੌ ਹਤਿ ਹਾਨੇ[1] ॥੧੮॥
ਤਹਾਂ ਪਹੁੰਚਿ ਲਲਕਾਰਯੋ 'ਥਿਰ ਰਹੁ
ਸਿੰਘ ਅਨਿਕ ਤੈਂ ਮਾਰੇ।
ਸਭਿ ਕੋ ਪਲਟਾ ਛਿਨ ਮਹੁਂ ਲੈ ਹੌਂ
ਕਹਾਂ ਛੋਭ ਤੂੰ ਧਾਰੇ?' ॥੧੯॥
ਪਿਖ੍ਯੋ ਅਚਾਨਕ ਨਿਕਟ ਆਇਗੋ
ਤੀਛਨ ਭੀਛਨ ਬਾਨਾ।
ਉਦੇ ਸਿੰਘ ਕੇ ਸਨਮੁਖ ਛੋਰਯੋ
ਸ਼ੂੰਕ੍ਯੋ ਸਰਪ ਸਮਾਨਾ ॥੨੦॥
ਲਗ੍ਯੋ ਖ੍ਰਗੀਨ ਬਿਖੈ ਨ ਸਰ੍ਯੋ[1] ਕੁਛ,
ਤੇਗ਼ਾ ਤਬਹਿ ਨਿਕਾਰਾ।
ਦੜਬੜਾਇ ਘੋੜੇ ਕਹੁ ਆਯਹੁ
ਨਿਕਟ ਹੋਇ ਕਰਿ ਝਾਰਾ ॥੨੧॥
ਕੁੰਡਲ ਸਹਿਤ ਸ਼ੁਭਤਿ ਮੁਖ ਮੰਡਲ
ਸਿਰ ਕੋ ਕਾਟਿ ਉਤਾਰਾ।
ਧਰਿ ਪਰ ਧਰ[1] ਤਤਕਾਲ ਪਰ੍ਯੋ ਗਿਰ,
ਮਹਾਂ ਸ਼ੱਤ੍ਰੁ ਕੋ ਮਾਰਾ ॥੨੨॥
ਸਿਮਰਿ ਬਾਕ ਗੁਰ ਕੋ ਉਰ ਤਿਸ ਛਿਨ
ਨੇਜ਼ੇ ਸੀਸ ਪਰੋਵਾ।
ਲੇ ਹਟਿ ਚਲ੍ਯੋ ਗਯੋ ਗੜ੍ਹਿ ਅੰਤਰ
ਹਾਹਾਕਰ ਸੁ ਹੋਵਾ ॥੨੩॥
ਮਨਹੁਂ ਅੰਧ ਭੇ ਸਕਲ ਪਹਾਰੀ
ਪੀਛੇ ਮਰ੍ਯੋ ਬਿਲੋਕਾ।
ਬਾਨ ਕਮਾਨ ਸਹਿਤ ਧਰ ਪਰ ਧਰ,
ਵਧ੍ਯੋ ਸਭਿਨਿ ਮੈਂ ਸ਼ੋਕਾ ॥੨੪॥
ਨਿਕਸਿ ਖਾਲਸਾ ਲੋਹਗੜੀ ਤੇ
ਹੇਲਾ ਮਾਰਿ ਉਤਾਰਾ[1]।
ਮੁਹਕਮ ਸਿੰਘ ਪਹੂਚ੍ਯੋ ਛਿਨ ਮਹਿਂ
ਖੜਗ ਦੁਰਦ ਕੈ ਝਾਰਾ[1] ॥੨੫॥
ਕਟੀ ਸੁੰਡ ਬਾਵਰ ਹੁਇ ਭਾਗ੍ਯੋ
ਓਰ ਸਤੁੱਦ੍ਰਵ ਜਾਈ।
ਹਟੇ ਪਹਾਰੀ ਹਾਰੀ ਧੀਰਜ,

[1]ਸਿੰਘਾਂ ਨੂੰ ਮਾਰਕੇ ਨਾਸ਼ ਕਰਨ ਲਈ।

[1]ਕੰਮ) ਨਾ ਸਰਿਆ।

[1]ਧਰਤੀ ਤੇ ਧੜ।

[1]ਹੱਲਾ ਮਾਰਕੇ (ਪਹਾੜੀਆਂ ਨੂੰ ਮੋਰਚੇ ਤੋਂ) ਉਤਾਰਿਆ।

[1]ਹਾਥੀ ਉੱਤੇ ਝਾੜਿਆ।

ਸਿੰਘਨਿ ਮਾਰ ਮਚਾਈ ॥੨੬॥
ਹਿੰਮਤ ਸਿੰਘ ਸਾਹਿਬ ਸਿੰਘ ਪਹੁੰਚੇ,
ਅਰੇ ਜੁ ਕਾਟੇ ਜੋਧਾ[1]।
ਮਨਹੁਂ ਸ਼ੇਰ ਨਿਰਭੈ ਬਿਚਰੰਤੇ
ਰਕਤ ਨੇਤ੍ਰ ਕਰਿ ਕ੍ਰੋਧਾ ॥੨੭॥
ਨਾਹਰ ਸਿੰਘ ਅਰੁ ਸ਼ੇਰ ਸਿੰਘ ਜੁਗ
ਤਰਵਾਰੈਂ ਚਮਕਾਈ।
ਚਲਹਿਂ ਤੁਫੰਗ ਹਜ਼ਾਰਹੁਂ ਰਿਪੁ ਕੀ
ਸਤਿਗੁਰ ਭਏ ਸਹਾਈ ॥੨੮॥
ਨ੍ਰਿਭੈ ਖਾਲਸਾ ਸ਼ੱਤ੍ਰੁਨਿ ਦਲ ਮਹਿਂ
ਘਾਯਲ ਲੇਤਿ ਉਠਾਈ।
ਵਧਹਿਂ ਅੱਗ੍ਰ ਰੁਧ ਕਰਹਿਂ ਪਹਾਰੀ[1],
ਫਤੇ ਜੰਗ ਤੇ ਪਾਈ ॥੨੯॥
ਭਯੋ ਖੇਤ ਦਾਰੁਣ ਬਹਿ ਸ਼੍ਰੋਣਤ
ਜਹਿਂ ਲੋਥੈਂ ਸਮੁਦਾਈ।
ਕਾਕ ਗ੍ਰਿੱਝ ਆਮਿਖ ਭਖਿ ਕੰਕਨ
ਬ੍ਰਿੰਦ ਜੋਗਨੀ ਆਈ ॥੩੦॥
ਕਲਗ਼ੀਧਰ ਬਿਕਸਤਿ ਕਹਿਂ ਬਾਤਨਿ
ਬੈਠਹਿਂ ਪਿਖਹਿਂ ਤਮਾਸ਼ਾ।
-ਗਜ ਸੋਂ ਭਿੜਨਿ, ਕੇਸਰੀ ਮਾਰਨਿ
ਇਹ ਸਿੰਘਨ ਕੀ ਆਸ਼ਾ[1] ॥੩੧॥
ਕਹਕਹ ਕਸੀ ਕਾਲਕਾ ਕੜਕੀ
ਸ਼੍ਰੋਣਤ ਪਾਨ[1] ਕਰਾਲੀ।
ਲਾਖਹੁਂ ਛੁਟੇ ਤੁਫੰਗ ਤੜਾਕੇ
ਸੂਰਨਿ ਕੇ ਮੁਖ ਲਾਲੀ ॥੩੨॥
ਘਾਯਲ ਭਏ ਰੁਧਰ ਪਟ ਲਪਟੇ,
ਫੂਲੇ ਮਨਹੁਂ ਪਲਾਸਾ[1]।
ਇਕ ਘੁੰਮਤਿ ਜਨੁ ਮਾਦਿਕ ਖਾਇਓ,
ਭਏ ਸਮੂਹ ਬਿਨਾਸਾ ॥੩੩॥
ਟੂਟੇ ਚਰਨ, ਫੁਟੀ ਕਿਸ ਛਾਤੀ,
ਕੋ ਕਟ ਤੇ ਕਟਿ ਡਾਰਾ।

[1]ਜੋ ਜੋਧਾ ਅੜਦਾ ਹੈ ਉਸ ਨੂੰ ਕੱਟਦੇ ਹਨ।

[1](ਜਿਹੜੇ) ਪਹਾੜੀਏ ਅੱਗੇ ਵਧਦੇ ਹਨ, ਉਹਨਾਂ ਨੂੰ (ਸਿੰਘ) ਰੋਕ ਲੈਂਦੇ ਹਨ।

[1]ਇਹੋ ਸਿੰਘਾਂ ਦੀ ਮੁਰਾਦ ਸੀ (ਸੋ ਪੂਰੀ ਹੋ ਗਈ)।

[1]ਲਹੂ ਪੀਂਦੀ ਹੈ।

[1]ਛਿੱਛਰੇ।

ਕਾਨ ਕਟੇ, ਕਿਹ ਪਾਨ ਕਟੇ,
ਕਿਹ ਪੇਟ ਫਟੇ, ਕਟ[1†] ਫਾਰਾ ॥੩੪॥ [1]ਲੋਕ। [†]ਸ਼ੁਧ ਪਾਠ 'ਪਟ' ਹੋਣਾ ਹੈ।
ਨੈਨ ਫੂਟਿ ਕੋ ਅੰਧ ਭਯੋ ਭਟ,
ਜੰਘ ਕਾਂਹੁ ਕੀ ਫੂਟੀ।
ਕੇਚਿਤ ਸ਼੍ਰੋਣਤ ਨਿਚੁਰਤਿ ਬਿਚਰਤਿ
ਕਿਸ ਕੀ ਮੁੰਡੀਆ ਟੂਟੀ[†] ॥੩੫॥ [†]ਪਾ:-ਫੂਟੀ।
ਪਰੇ ਕਰੇ 'ਹੈ' ਕੋ[1] ਜਲ ਜਾਚਤਿ, [1]ਹੈ ਹੈ ਕਰਦੇ ਹਨ ਪਏ ਕੋਈ।
ਕੋ ਕਾਤੁਰ ਡਰ ਭਾਗਾ।
ਚੀਰ ਫਟੇ, ਕਿਹ ਬਾਂਹੁ ਫਟੀ,
ਕਿਹ ਸਿਰ ਨਾਂਗੇ ਬਿਨ ਪਾਗਾ[1] ॥੩੬॥ [1]ਪਗ ਤੋਂ ਬਿਨਾਂ।
ਪਟਹੇ, ਦੁੰਦਭਿ, ਢੋਲ ਪਟੇ[†] ਗਨ [†]ਸ਼ੁਧ ਪਾਠ 'ਫਟੇ' ਚਾਹੀਏ।
ਗੁਲਕਾਂ ਲਗਿ ਲਗਿ ਫੂਟੇ।
ਗਿਰੇ ਤੁਰੰਗਮ, ਭੰਗ ਭਏ ਗਨ,
ਕੋ ਸਊਰ ਮਹਿਂ ਛੂਟੇ[1] ॥੩੭॥ [1]ਕੋਈ (ਘੋੜੇ) ਸਵਾਰਾਂ ਵਿਚ ਛੁੱਟੇ ਫਿਰਦੇ ਹਨ। (ਅ) ਸਵਾਰ ਧਰਤੀ ਤੇ (ਡਿੱਗੇ ਹਨ ਤੇ ਘੋੜੇ) ਛੁਟੇ ਫਿਰਦੇ ਹਨ।

ਗਿਰੀ ਤੁਫੰਗੈਂ ਖੜਗ ਪਰੇ ਗਨ
ਸੇਲੇਬਾਨ ਕਮਾਨਾ।
ਕਾਤੁਰ ਨਰ ਉਰ ਬਿਦਰਤਿ[1] ਹੇਰਤਿ, [1]ਹਿਰਦਾ ਫਟਦਾ ਹੈ।
ਅਸ ਮਾਚਾ ਘਮਸਾਨਾ ॥੩੮॥
ਬੀਰਨ ਕੇ ਮਨ ਹੌਸ[1] ਰਹੀ ਨਹਿਂ [1]ਹਵਸ, ਅਰਮਾਨ।
ਮਿਲਿ ਮਿਲਿ ਸ਼ਸਤ੍ਰ ਪ੍ਰਹਾਰੇ।
ਬਾਗੇ ਲਾਲ ਫਾਗ ਜਨੁ ਖੇਲਤਿ
ਗਾਇੰ ਮਨਹੁਂ 'ਕਿਯ ਮਾਰੇ[1†]' ॥੩੯॥ [1]ਕਿਯ ਮਾਰੇ = ਮਾਰ ਕਰੋ। ਭਾਵ ਜਿਹੜਾ ਕਹਿੰਦੇ ਹਨ ਮਾਰੋ ਮਾਰੋ ਇਹ ਹੋਲੀ ਦਾ ਗੀਤ ਹੈ। [†]ਪਾ:-ਕਿਹ ਮਾਰੇ। ਪਰ ਸ਼ੁਧ ਪਾਠ ਚਾਹੀਏ:-ਕਹਿਂ 'ਮਾਰੇ'।

ਹਾਥ ਤੁਫੰਗ ਗਹੀ ਪਿਚਕਾਰੀ,
ਮੂਠ ਗੁਲਾਲਨ ਸੇਲੇ।
ਨਿਕਸੀ ਮਿੰਝ ਅੰਬੀਰ ਪਰਜੋ ਜਨੁ,
ਪ੍ਰੇਮ ਕਰੇ ਬਹੁ ਮੇਲੇ[1] ॥੪੦॥ [1]ਜੋ ਆਪੋ ਵਿਚ ਬਹੁ ਮੇਲੇ =) ਬਹੁਤੇ ਟਾਕਰੇ ਹੋਏ ਹਨ ਸੋ ਪ੍ਰੇਮ ਕੀਤੇ ਨੇ।

ਥਕਤ ਭਏ ਭਟ ਪੌਢੇ ਕੇਤਿਕ
ਲੋਥਪੋਥ ਪਰ ਕੋਏ।
ਭੂਮ ਨਿਹਾਲੀ ਲਾਲ ਡਸੀ ਜਨੁ

ਪ੍ਰੀਤ ਕਰੇ ਕਰਿ ਸੋਇ[1] ॥੪੧॥

[1]ਜ਼ਮੀਨ ਰੂਪੀ ਲਾਲ ਰੰਗ ਦੀ ਨਿਹਾਲੀ ਵਿਛੀ ਉੱਤੇ ਪ੍ਰੇਮ ਕਰ ਕਰਕੇ ਸੁੱਤੇ ਹਨ।

ਔਂਧੇ, ਤ੍ਰਿਯਕ[1] ਪਰੇ ਕੋ ਸੂਧੇ
ਭਰੇ ਧੂਲ ਅਰੁ ਲੋਹੂ।
ਕੂਕਰ ਜੰਬੁਕ ਬੋਲਤਿ ਡੋਲਤਿ
ਖਾਇ ਅਘਾਵਨ ਹੋਹੂ ॥੪੨॥

[1]ਮੂਧੇ, ਵਿੰਗੇ [ਸੰਸ:, ਤਿਰੑਯਕ]।

ਸੁਰਨਿ ਪਰਖਤਿ ਹੂਰਨਿ ਬਿਚਰਤਿ
ਪਿਖਿ ਪਿਖਿ ਬਰਹਿਂ ਉਤਾਲਾ[1]।

[1]ਵਰਦੀਆਂ ਹਨ (ਹੂਰਾਂ) ਛੇਤੀ।

ਖੰਜਨ ਲੋਚਨ ਅੰਜਨ ਅੰਜਤਿ[1]

[1]ਮਮੋਲੇ ਵਰਗੀਆਂ ਅੱਖਾਂ ਵਿੱਚ ਸੁਰਮਾਂ ਪਾਇਆ ਹੋਇਆ।

ਕਰਹਿਂ ਸ਼ਿੰਗਾਰ ਬਿਸਾਲਾ ॥੪੩॥
ਮੰਜਤ ਮੁਖ ਰੰਜਤ ਨਿਜ ਬਰ ਕੋ[1]

[1]ਆਪਣੇ) ਸੁਹਣੇ ਮੁਖਾਂ ਨਾਲ ਪ੍ਰਸੰਨ ਕਰਦੀਆਂ ਹਨ ਆਪਣੇ ਵਰਾਂ ਨੂੰ।

ਹਾਸ ਬਿਲਾਸਨ ਸੰਗਾ।
ਮਹਿਂਦੀ ਕਰਨਿ ਅਰੁਨ ਕਰਿ ਚਰਨਨ,
ਤਰੁਨਿ ਹਰਨ ਮਨ ਅੰਗਾ[1] ॥੪੪॥

[1]ਮਹਿੰਦੀ ਨਾਲ ਹੱਥਾਂ ਤੇ ਪੈਰਾਂ ਨੂੰ ਲਾਲ ਕੀਤਾ ਜਵਾਨਾਂ ਦੇ ਸਰੀਰ ਤੇ ਮਨ ਨੂੰ ਹਰਨ ਲਈ। (ਅ) ਇਸਤ੍ਰੀਆਂ ਦੇ ਅੰਗ ਮਨ ਹਰਨ ਵਾਲੇ ਹਨ।

ਸੁੰਦਰ ਛਬਿ ਮੰਦਰ ਸਸਿ ਬਦਨੀ,
ਕੰਚਨ ਗੌਰੀ ਰੰਗਾ।
ਤੁਰਤ ਬਿਮਾਨ ਚਢਾਵਹਿਂ ਬੀਰਨਿ
ਕਰਹਿਂ ਸਪਰਸ਼ਨ ਅੰਗਾ ॥੪੫॥
ਦਾਰੁਨ ਕਰਜੋ ਨਿਹਾਰਨ ਰਨ ਕੋ
ਭੀਮ ਚੰਦ ਮਤਿ ਮੰਦੇ।
ਸਾਤੋਂ ਸੁਧਾਂ ਭੂਲ ਗੀ ਤਤਛਿਨ
ਬਾਜਜੋ ਲੋਹ ਬਿਲੰਦੇ ॥੪੬॥
ਪਿਖਿ ਹੰਡੂਰੀਆ ਸਹਿ ਨ ਸਕੈ ਬਲ
ਬਾਨ ਕਮਾਨ ਚਢਾਈ।
ਸਨਮੁਖ ਭਯੋ ਜੰਗ ਕੇ ਆਵਤਿ
ਛੋਰੇ ਸਰ ਸਮੁਦਾਈ ॥੪੭॥
ਕੰਚਨ ਜ਼ੀਨ ਕੀਨਿ ਤਹਿਂ ਪਰਖਨਿ
ਸਾਹਿਬ ਸਿੰਘ ਸੁ ਜੋਧਾ[1]।

[1]ਸਾਹਿਬ ਸਿੰਘ ਜੋਧੇ ਨੇ ਪਛਾਣੀ।

ਤੁਰਾ ਧਵਾਇ ਤੁਪਕ ਤਕਿ ਮਾਰੀ
ਹੇਰਤਿ ਰਿਪੁ ਕੋ ਕ੍ਰੋਧਾ ॥੪੮॥

ਹੁਇ ਘਾਇਲ ਤਤਕਾਲ ਗਯੋ ਹਟਿ
ਉਰ ਹੰਕਾਰ ਬਿਨਾਸ਼ਾ।
ਪਿਖਿ ਗੁਲੇਰੀਏ ਤਜਾਗੀ ਧੀਰਜ
ਹ੍ਵੈ ਨ ਪ੍ਰਾਨ ਕੀ ਆਸਾ ॥੪੯॥
ਰਹਜੋ ਕਟੋਚੀ ਬਹੁ ਪਛੁਤਾਵਤਿ,
ਮੰਡਸਪਤਿ ਕਰ ਮੌਨੰ[1]।
ਜੰਮੂਪਤਿ ਆਦਿਕ ਬਿਸਮਾਏ
-ਭਯੋ ਕਾਜ ਇਹ ਕੌਨੰ! ॥੫੦॥
ਸੈਨਾ ਜਿਤ ਕਿਤ ਮਰੀ ਪਰੀ ਗਨ,
ਜੀਵਤਿ ਭਈ ਬਿਹਾਲਾ।
ਕਹਾਂ ਭਯੋ, ਇਹ ਕਿਨਹਿ ਸੰਘਾਰੇ,
ਲੋਥ ਲੋਥ ਪਰ ਜਾਲਾ ॥੫੧॥
ਘਾਇਲ ਹੋਏ ਹੋਇ ਹਜ਼ਾਰਹੁੰ
ਪਰੇ ਸਿਵਰ ਮਹਿਂ ਜਾਈ।
ਮਾਰਨ ਦੁਰਗ ਭਰੋਸਾ ਧਰਿ ਕੈ
ਪ੍ਰਾਨ ਦਏ ਰਨ ਆਈ ॥੫੨॥
ਮੀਏਂ ਰਾਵ ਬ੍ਰਿੰਦ ਜੇ ਰਾਣੇ
ਸਿੰਘਨ ਘਨੇ ਖਪਾਏ।
ਲਰਤਿ ਬਿਤਜੋ ਦਿਨ, ਹਟਿ ਪੁਰਿ ਗਮਨੇ
ਜਬਿ ਸੂਰਜ ਅਸਤਾਏ ॥੫੩॥
ਜਾਇ ਸਿਵਰ ਮਹਿਂ ਕਰੀ ਸੰਭਾਰਨ,
ਸੁੰਨ ਭਯੋ ਜਨੁ ਜਾਨਾ[1]।
ਕਿਤਿਕ ਸੰਬੰਧੀ ਦਾਸ ਮੁਸਾਹਿਬ
ਜਮ ਘਰ ਕੀਨਿ ਪਯਾਨਾ ॥੫੪॥
ਸਾਗਰ ਸ਼ੋਕ ਪਰੇ ਤਬਿ ਸਗਰੇ
ਬਾਇਸ ਧਾਰਨਿ ਕੇਰੇ[1]।
ਸਿਮਰਿ ਸਿਮਰਿ ਗੁਨ ਬਹੁ ਪਛੁਤਾਏ
ਲੋਚਨ ਅਸੂੰਅਨਿ ਗੇਰੇ ॥੫੫॥

[1]ਵੀ ਚੁੱਪ ਕਰ ਗਿਆ।

[1]ਮਾਨੋਂ ਸੁੰਞਾ ਹੋ ਗਿਆ ਜਾਣਿਆਂ।

[1]ਬਾਈ ਧਾਰਾਂ ਦੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਗਜ ਔ ਕੇਸਰੀ ਚੰਦ ਬੱਧ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮. [ਭੀਮ ਚੰਦ ਸ਼ੋਕ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਸਿੰਘ ਸੰਭਾਰੇ ਖਾਲਸੇ, ਮਰੇ ਸੁ ਦੀਨੇ ਦਾਹ।
ਘਾਇਲ ਕੀ ਸੇਵਾ ਬਿਖੈ, ਲਾਗੇ ਤਬਹਿ ਜਰਾਹੁ[1] ॥੧॥ [1]ਜ਼ਖਮਾਂ ਦਾ ਵੈਦ [ਫਾ:, ਜਰਾਹ]।

ਲਲਿਤਪਦ ਛੰਦ:

ਉਦੇ ਸਿੰਘ ਬਡ ਬੀਰ ਬਹਾਦੁਰ
ਸੀਸ ਕੇਸਰੀ ਚੰਦੰ।
ਨੇਜ਼ੇ ਮਹਿਂ ਪਰੋਇ ਲੇ ਗਮਨਜੋ
ਰਿਦੈ ਅਨੰਦ ਬਿਲੰਦੰ ॥੨॥
ਤਜਜੋ ਦਮਦਮਾ ਸਤਿਗੁਰ ਉਤਰੇ
ਦੇਖਜੋ ਜੁੱਧ ਤਮਾਸ਼ਾ।
ਸੁੰਦਰ ਮੰਦਿਰ ਆਨ ਥਿਰੇ ਤਬਿ
ਸਿਖ ਸੇਵਕ ਚਹੁ ਪਾਸਾ ॥੩॥
ਉਦੇ ਸਿੰਘ ਇਤਨੇ ਮਹਿਂ ਪਹੁੰਚਜੋ
ਸਤਿਗੁਰ ਫਤੇ ਬੁਲਾਈ।
ਪਲੰਘ ਪਾਸ ਰਿਪੁ ਕੋ ਸਿਰ ਗੇਰਜੋ
ਹੇਰਤਿ ਭੇ ਸਮੁਦਾਈ ॥੪॥
ਕਾਕ ਪੰਖ ਅਰ ਕਾਨਨ ਕੁੰਡਲ
ਬਹੁਤ ਮੋਲ ਕੇ ਮੋਤੀ[1]। [1]ਪਟੇ (ਖਿੱਲਰੇ ਹੋਏ) ਤੇ ਕੰਨਾਂ ਵਿਚ ਬਹੁਮੁੱਲੇ ਮੋਤੀਆਂ ਵਾਲੇ ਕੁੰਡਲ (ਲਟਕ ਰਹੇ)।
ਭਾਲ ਬਿਸਾਲ, ਬਿਲੋਚਨ ਮੁੰਦ੍ਰਿਤ,
ਮੂਛ ਸ਼ਮਸ਼ ਦੁਤਿ ਹੋਤੀ ॥੫॥
[1]ਪਨਹੀ ਸਹਿਤ ਚਰਨ ਸਤਿਗੁਰ ਨੇ [1]ਜੋੜੇ ਦੇ ਸਹਿਤ ਸਤਿਗੁਰ ਜੀ ਆਪਣੇ ਚਰਨ ਧਰਤੀ ਤੇ ਟਿਕਾਕੇ ਸੁਹਣੇ ਪਲੰਘ ਤੇ ਦੋਵੇਂ ਜੰਘਾਂ ਲਟਕਾਈ ਬੈਠੇ ਹੋਏ ਸਨ।
ਰਾਖੇ ਧਰਨ ਟਿਕਾਈ।
ਬੈਠੇ ਹੁਤੇ ਪ੍ਰਯੰਕ ਰੁਚਿਰ ਪਰ
ਜੁਗਮ ਜੰਘ ਲਟਕਾਈ ॥੬॥
ਪਰਜੋ ਪਿਖਜੋ ਸਿਰ[1], ਪਨਹੀ ਜੁਤਿ ਪਗ [1]ਸਿਰ (ਪੈਰਾਂ ਵਿਚ) ਪਿਆ ਡਿੱਠਾ।
ਠੁਕਰਾਯਹੁ, ਬਚ ਭਾਖਾ।
'ਮਹਾਂ ਦੁਸ਼ਟ ਇਹੁ ਸਿੰਘਨਿ ਸ਼ੱਤ੍ਰੂ
ਭਲੇ ਜੁੱਧਿ ਮਹਿਂ ਰਾਖਾ[1] ॥੭॥ [1]ਭਾਵ ਮਾਰ ਲਿਆ (ਸਿੰਘਾਂ ਨੇ)।
ਉਚਿਤ ਮਾਰਿਬੇ ਮਾਰਜੋ ਅਰਿ ਕੋ

ਇਮ ਸਭ ਦੁਸ਼ਟ ਨਿਬੇਰੋ।'
ਉਦੇ ਸਿੰਘ ਕਰ ਜੋਰਿ ਬਖਾਨਾ
'ਆਪ ਪ੍ਰਤਾਪ ਉਚੇਰੋ' ॥ ੮ ॥
ਇਤਨੇ ਮਹਿਂ ਬਚਿੱਤ੍ਰ ਸਿੰਘ ਪਹੁੰਚਜੋ
ਗੁਰ ਪਦ ਬੰਦਨ ਠਾਨੀ।
ਫਤੇ ਬੁਲਾਇ ਵਾਹਿਗੁਰੂ ਜੀ ਕੀ
ਹੁਤੇ ਜਿ ਸਿੱਖ ਤਿਸ ਥਾਨੀ ॥ ੯ ॥
ਸਾਹਿਬ ਸਿੰਘ ਹਿੰਮਤ ਸਿੰਘ ਆਯੋ
ਮੁਹਕਮ ਸਿੰਘ ਸੁਜਾਨਾ।
ਇਨ ਤੇ ਆਦਿ ਆਇ ਕਿਯ ਦਰਸ਼ਨ
ਕਰਿ ਉਰ ਅਨੰਦ ਮਹਾਨਾ ॥ ੧੦ ॥
ਗਜ ਕੀ ਬਾਤ ਕਹੀ ਤਬਿ ਸਗਰੀ
'ਇਮ ਦਲ ਰਿਪੁਨਿ ਖਪਾਯੋ।
ਦੁਤੀ ਦਿਸ਼ਾ ਤੇ ਹਤੈ ਖਾਲਸਾ
ਗਜ਼ਬ ਤਿਨਹੁ ਪਰ ਆਯੋ ॥ ੧੧ ॥
ਪ੍ਰਭੁ ਜੀ ਸੁਨਹੁ ਗਿਰੀਸ਼ਨਿ ਸੈਨਾ
ਜਿਤ ਕਿਤ ਪਰੀ ਸਥਾਰਾ।
ਮਨਹੁ ਬ੍ਰਿੰਦ ਖਾਤੀ ਮਿਲਿ ਇਕ ਥਲ
ਕਾਨਨ ਕੋ ਕਟ ਡਾਰਾ ॥ ੧੨ ॥
ਵਧਜੋ ਤ੍ਰਾਸ ਕਾਤੁਰ ਬਹੁ ਭਾਜੇ,
ਅਰਜੋ ਮਾਰ ਕਰਿ ਦੀਨਾ[1]।
ਗਿਰਪਤਿ ਉਰ ਉਤਸਾਹ ਹਾਰ ਕਰਿ
ਜਨੁ ਦੰਤਨਿ ਤ੍ਰਿਣ ਲੀਨਾ[1]' ॥ ੧੩ ॥
ਇੱਤਜਾਦਿਕ ਸਭਿ ਸਿੰਘ ਸੁਨਾਵਤਿ
ਆਨੰਦ ਕੋ ਉਪਜੰਤੇ।
ਕ੍ਰਿਪਾ ਦ੍ਰਿਸ਼ਟਿ ਕੋ ਦੇਖੇ ਸਤਿਗੁਰ
ਸਭਿ ਪਰ ਖੁਸ਼ੀ ਕਰੰਤੇ ॥ ੧੪ ॥
ਜਿਨ ਜਿਨ ਕੇ ਤਨ ਘਾਇ ਲਗਜੋ ਤਬਿ
ਸਾਲ ਪੱਤ੍ਰ ਤਿਨ[†] ਦੀਨਾ।
ਸਭਿ ਕੇ ਤਨ ਕੀ ਪੀਰ ਹਰੀ ਪ੍ਰਭੁ
ਸ਼੍ਰਮ ਤੇ ਭਏ ਬਿਹੀਨਾ ॥ ੧੫ ॥
ਦੁਰਗ ਬਿਖੈ ਜੋ ਹੁਤੇ ਘਾਵ ਜੁਤਿ

[1]ਜੋ ਅੜਿਆ ਸੋ ਮਾਰ ਦਿੱਤਾ।

[1]ਮਾਨੋ ਮੂੰਹ ਵਿਚ ਘਾ ਲਿਆ ਹੈ।

[†]ਪਾ:-ਤਬ।

ਸਭਿ ਕੇ ਪਾਸ ਪਠਾਯੋ।
ਗੁਰ ਕਰੁਨਾ ਤੇ ਸੰਕਟ ਨਾਸ਼ਜੋ
ਸਭਿ ਕੈ ਸੁਖ ਉਪਜਾਯੋ ॥੧੬॥
ਪ੍ਰਾਤਿ ਹੋਤਿ ਲੌ ਘਾਵ ਮਿਲੇ ਸਭਿ
ਕ੍ਰਿਪਾ ਆਪਨੀ[1] ਕੀਨੀ।
ਜੋ ਰਣ ਬਿਖੈ ਮਰੇ ਤਬਿ ਲਰਿ ਕੈ
ਮਨੋਕਾਮਨਾ ਦੀਨੀ ॥੧੭॥
ਨਿਸ਼ਕਾਮੀ ਕੋ ਮੁਕਤ ਦਈ ਤਬਿ
ਬੰਧਨ ਸਕਲ ਬਿਨਾਸ਼ੇ।
ਸਹਿ ਕਾਮੀ ਕੋ ਸੁਰਗ ਭੋਗ ਦੇ
ਅਨਿਕ ਬਿਧਿਨਿ ਸੁਖਰਾਸੇ ॥੧੮॥
ਉਤ ਗਿਰਪਤਿਨਿ ਸੁਨਹੁ ਜਿਮ ਬੀਤੀ,
ਸਿਵਰ ਸਮੂਹ ਪ੍ਰਵੇਸ਼ੇ।
ਪਾਇ ਪਰਾਜੈ ਮਰਜੋ ਕੇਸਰੀ, ਉਪਜਜੋ ਸ਼ੋਕ
ਵਿਸ਼ੇਸ਼ੇ ॥੧੯॥
ਭੀਮਚੰਦ ਨਿਜ ਡੇਰੇ ਬੈਠਜੋ
ਮਹਾਂ ਬਿਸੂਰਤ ਮਾਨੀ।
-ਲਰੇ ਮਹਾਂ, ਕੁਛ ਕਾਜ ਸਰਜੋ ਨਹਿਂ,
ਭ੍ਰਾਤ ਸੈਨ ਗਨ ਹਾਨੀ ॥੨੦॥
ਬਾਈਧਾਰਨ ਕੇ ਨਰ ਆਏ
ਪ੍ਰਜਾ ਸਹਤ ਗਨ ਜੋਧਾ।
ਜਮਤੁੱਲਾ ਭਾਊ ਲਰਿ ਲਰਿ ਕਰਿ
ਮਰਜੋ ਜੁੱਧ ਮਹਿਂ ਕ੍ਰੋਧਾ ॥੨੧॥
ਆਜ ਗਿਰੀਸ਼ਨਿ ਸਭਿ ਕੀ ਮਸਲਤ[1]
ਮਰਜੋ ਕੇਸਰੀ ਚੰਦੰ।
ਗਿਰਪਤਿ ਮਹਿਂ ਨਹਿਂ ਤਿਸ ਕੇ ਸਮਸਰ
ਜੋਧਾ ਜੁੱਧ ਬਿਲੰਦੰ ॥੨੨॥
ਘਾਇਲ ਭਯੋ ਹੰਡੂਰੀ ਆਯੋ
ਮਰਿਬੇ ਠਾਕੁਰ ਰਾਖਾ[1]।
ਅਬਿ ਗੁਬਿੰਦ ਸਿੰਘ ਕੇ ਸੰਗ ਲਰਿ ਕੈ
ਕਹਾਂ ਬਿਜੈ ਅਭਿਲਾਖਾ- ॥੨੩॥
ਇਮ ਬਿਸੂਰਤੋ ਸ਼ੋਕਤਿ ਬੈਠਜੋ

[1]ਗੁਰੂ ਜੀ ਨੇ।

[1]ਸਭ ਦਾ ਸਲਾਹਕਾਰ। (ਅ).... ਸਲਾਹ ਨਾਲ (ਲੜਨ ਗਿਆ) ਮਾਰਿਆ ਗਿਆ ਹੈ।

[1]ਮਰਨੋਂ (ਮਸਾਂ) ਠਾਕਰ ਨੇ ਬਚਾ ਲਿਆ ਹੈ।

ਆਯੋ ਨਿਕਟ ਕਟੋਚੀ।
ਉਰ ਹੰਕਾਰ ਸਿਪਰ ਖਗ ਕਟ ਸੋਂ
ਦੇਖ੍ਯੋ ਭੂਪਤਿ ਸੋਚੀ[1] ॥੨੪॥

[1]ਸੋਚੀਂ ਪਿਆ ਹੋਇਆ।

ਜੰਮੂਪਤਿ, ਮੰਡਸਪਤਿ ਬੋਲਤਿ
ਅਰੁ ਗੁਲੇਰੀਆ ਆਯੋ।
ਇੱਤ੍ਯਾਦਿਕ ਰਾਜੇ ਅਰੁ ਰਾਣੇ
ਮੇਲ ਭਯੋ ਸਮੁਦਾਯੋ ॥੨੫॥
ਕੈਂਠਲ ਕੁਲੂ, ਭੁਟੰਤੀ ਸਗਰੇ
ਮਿਲਿ ਕੈ ਸ਼ੋਕ ਉਪਾਯੋ।
'ਅੱਗ੍ਰਣੀਯ'[1] ਜਸੁਵਾਰੀ ਹਤਿ ਭਾ,

[1]ਮੁਖੀ।

ਲਰ੍ਯੋ ਮਹਾਂ ਬਲ ਲਾਯੋ[1] ॥੨੬॥

[1]ਬੜਾ ਬਲ ਲਾਕੇ ਲੜਿਆ ਹੈ।

ਸਮੁਖ ਬਿਲੋਕ ਸਿੰਘ ਇਕ ਆਵਤਿ
ਖਪਰਾ ਅਰਿ ਤਕ ਮਾਰਾ[1]।

[1]ਸਾਹਮਣੇ ਇਕ ਸਿੰਘ ਆਉਂਦਾ ਦੇਖਕੇ ਤੱਕਕੇ ਮਾਰਿਆ (ਕੇਸਰੀ ਚੰਦ ਨੇ) ਇਕ ਤੀਰ।

ਲਗ੍ਯੋ ਨ ਤਿਸ ਕੇ ਖੜਗ ਚਲਾਯੋ
ਸਿਰ ਤਤਕਾਲ ਉਤਾਰਾ ॥੨੭॥
ਰਹੇ ਬਿਲੋਕਤਿ ਸਗਰੇ ਜੋਧਾ
ਕਛੂ ਜਤਨ ਨਹਿਂ ਹੋਵਾ।
ਸਿਰ ਪਰੋਇ ਨੇਜ਼ੇ ਮਹਿਂ ਗਮਨ੍ਯੋਂ,
ਧਰ ਧਰ ਧਰਿ ਪਰ ਸੋਵਾ[1]- ॥੨੮॥

[1]ਧੜ ਧਰਤੀ ਤੇ ਡਿਗਕੇ ਸੌਂ ਰਿਹਾ।

ਭੀਮਚੰਦ ਦ੍ਰਿਗ ਤੇ ਜਲ ਚਾਲਾ
ਸੁਨਤਿ ਹਿਤੂ ਕੋ ਹਾਲਾ।
ਹੇਰਿ ਅਪਰ ਸਭਿ ਅਸੂਆਂ ਗੇਰਤਿ
ਬਰਧ੍ਯੋ ਸ਼ੋਕ ਬਿਸਾਲਾ ॥੨੯॥
ਨੀਚੇ ਮੁਖ ਕਰਿ ਸੋਚਤਿ ਹੈਂ ਚਿਤ,
ਲਾਜ ਸਭਿਨਿ ਪਰ ਛਾਈ।
ਮੌਨ ਰਹੇ ਕਰਿ ਮਰੇ ਸੰਬੰਧੀ
ਬਹੁਰ ਪਰਾਜੈ ਪਾਈ[1] ॥੩੦॥

[1]ਚੁੱਪ ਕਰ ਰਹੇ, (ਇਕ ਤਾਂ) ਸਬੰਧੀ ਮਰ ਗਿਆ (ਫਿਰ) ਹਾਰ ਪਾਈ।

ਸਭਿ ਕੀ ਦਿਸ਼ਿ ਅਵਿਲੋਕਿ ਕਟੋਚੀ
ਉਰ ਹੰਕਾਰਤਿ ਭਾਖਾ।
ਰਣ ਕੀ ਗਤਿ ਦ੍ਵੈ ਬਿਜੈ ਪਰਾਜੈ
ਬਿਦਤ ਅਹੈ ਸਭਿ ਲਾਖਾ[1] ॥੩੧॥

[1]ਜਾਣਦੇ ਹਨ।

ਮਰੇ ਸੁਭਟ ਕੋ ਸ਼ੋਕ ਜਿ ਕਰਨੋ
ਤੌ ਕਜੋਂ ਕਰਹੁ ਚਢਾਈ।
ਕਜੋਂ ਰਣ ਘਾਲੋ ਗੋਬਿੰਦ ਸਿੰਘ ਸੋਂ
ਜਿਸ ਕੀ ਧਾਂਕ ਮਹਾਂਈ ॥੩੨॥
ਹੋਤਿ ਪ੍ਰਾਤਿ ਕੇ ਦੇਖਹੁ ਸੰਘਰ
ਮੈਂ ਕਰਿਹੌਂ ਸਭਿ ਆਗੇ।
ਤਜੌਂ ਨ ਸਿੰਘਨਿ ਕੋ ਮੈਂ ਜਾਵਤਿ,
ਜੇ ਨਹਿ ਜੈ ਹੈਂ ਭਾਗੇ ॥੩੩॥
ਮਾਰਨ ਮਰਣ ਕਾਜ ਰਣ ਮਾਂਹੀ,
ਸ਼ੋਕ ਨ ਹੋਤਿ ਸੁਹਾਈ।
ਜੋ ਉਤਸਾਹ ਧਰਹਿ ਸੋ ਜੀਤਹਿ,
ਭੀਰੁ[1] ਡਰ ਭਜਿ ਜਾਈ ॥੩੪॥

[1]ਕਾਇਰ।

ਉਚਿਤ ਨ ਤੁਮ ਕੋ ਸ਼ੋਕ ਕਰਨਿ ਅਬਿ
ਬੈਰੀ ਸਿਰ ਪਰ ਠਾਂਢੇ।
ਬਚੇ ਜੁ ਮਰਿਹੌ ਰੋਦਤਿ ਕਰਤੇ,
ਜੈ ਉਤਸਾਹ ਕਿ ਬਾਢੇ" ॥੩੫॥

[1]ਜੋ ਬਚ ਗਏ ਹੋ ਰੋਣ ਨਾਲ ਤਾਂ ਮਰ ਜਾਓਗੇ, ਪਰ ਉਤਸਾਹ ਦੇ ਵਧਿਆ ਤਾਂ ਜੈ ਹੋ ਸਕਦੀ ਹੈ।

ਭੀਮਚੰਦ ਧੀਰਜ ਕੁਛ ਕੀਨੀ
'ਸੁਜਸੁ ਸਭਿਨਿ ਕੌ ਹਾਨਾ[1]।
ਮਰੇ ਕੇਸਰੀ ਤੇ ਹਟਿ ਜੈ ਹੈਂ[1],
ਇਹ ਭੀ ਨੀਕ ਨ ਮਾਨਾ ॥੩੬॥

[1]ਜਸ ਤਾਂ ਸਭ ਦਾ ਦੂਰ ਹੋ ਗਿਆ ਹੈ।

[1]ਜੇ ਹਟ ਜਾਈਏ।

ਜੰਗ ਸਮੁੰਦ੍ਰ ਜਹਾਜ ਚੜ੍ਹੇ ਹਮ
ਤੂੰ ਕੇਵਟ ਕਰਿ ਪਾਰੀ।
ਨਾਂਹਿ ਤ ਬੀਚ ਡੂਬਤੇ ਲਖੀਅਤਿ
ਬਨ ਸਹਾਇ ਬਲ ਭਾਰੀ ॥੩੭॥
ਮੀਏਂ ਅਰੁ ਰਾਣੇ ਬਹੁ ਮਾਰੇ
ਅਧਿਕ ਬਹਾਦਰ ਜੇਈ।
ਕਿਸ ਭਰੋਸ ਮੈਂ ਉਰ ਉਤਸਾਹੂੰ
ਤੁਝ ਬਿਨ ਅਪਰ ਨ ਕੋਈ ॥੩੮॥
ਬਾਈ ਧਾਰ ਸ਼ੋਕ ਹੁਇ ਬਾਸਾ,
ਨਹਿਂ ਅਨੰਦ ਪੁਰਿ ਛੂਟਾ।
ਨਿਫਲ ਭਯੋ ਉੱਦਮ ਸਭਿ ਕੇਰਾ

ਹਿਰਦੈ ਧੀਰਜ ਟੂਟਾ ॥੩੯॥
ਕੌਨ ਬਦਨ ਲੇ ਨਿਜ ਪੁਰਿ ਜੈ ਹੈਂ
ਸ੍ਰੀ ਗੁਰੁ ਰਹਯੋ ਮਵਾਸਾ।
ਧਨ ਬਿਨਸ੍ਯੋ, ਸੰਬੰਧੀ ਮ੍ਰਿਤੁ ਭੇ,
ਰਹੀ ਨ ਕਾਰਜ ਆਸਾ[1] ॥੪੦॥

[1]ਭਾਵ ਜਿੱਤ ਦੇ ਕੰਮ ਦੀ ਆਸ।

ਬਿਦਤਹਿ ਸਗਰੇ ਦੋਸ਼ ਬ੍ਰਿਤੰਤਾ
ਜੰਗ ਪਰਾਜੈ ਪਾਈ।
ਯਾਂ ਤੇ ਲਰਨ ਮਰਨ ਹੀ ਆਛੋ
ਅਪਰ ਨ ਬਨਹਿ ਉਪਾਈ' ॥੪੧॥
ਮੰਡਸਪਤਿ ਮਨ ਬਿਖੈ ਬਿਚਾਰੇ
-ਸਮਝਹਿ ਨਹਿਂ ਅੱਗਜਾਨੀ।
ਜੇ ਅਬਿ ਕਹੌਂ, ਸ਼ੋਕ ਤੇ ਰਿਸਿ ਹੈ
ਭਲੀ ਨ ਮਾਨਹਿਂ ਮਾਨੀਂ ॥੪੨॥
ਮਿਲੇ ਰਹੈਂ[1] ਅਰ ਹੇਰੈਂ ਕ੍ਰਿਤ ਇਨ,

[1]ਜੇ ਹੁਣ ਕਹਾਂ (ਕਿ ਜੰਗ ਨਾ ਕਰੋ) ਸ਼ੋਕ ਤੇ ਕ੍ਰੋਧ ਕਰਨਗੇ ਮੰਨਣਗੇ ਨਹੀਂ (ਇਸ ਲਈ ਇਨ੍ਹਾਂ ਵਿਚ) ਮਿਲਿਆ ਹੀ ਰਹਾਂ।

ਕਿਮ ਹਾਰੇ ਗੁਰ ਪੂਰਾ।
ਸ਼ਾਹਜਹਾਂ ਸੋ ਜਿਨਹੁ ਪਿਤਾਮਾ
ਲਰਤਿ ਰਹ੍ਯੋ ਬਡ ਸੂਰਾ ॥੪੩॥
ਸ੍ਰੀ ਨਾਨਕ ਨਵ ਖੰਡਨ ਮਾਂਹੀ
ਸਿਖ ਕਰਿ ਜਸੁ ਵਿਸਤਾਰਾ।
ਤਿਨ ਗਾਦੀ ਪਰ ਬਿਦਤ ਥਿਰ੍ਯੋ ਇਹੁ
ਗੁਰ ਗੋਬਿੰਦ ਸਿੰਘ ਭਾਰਾ ॥੪੪॥
ਰਣ ਪ੍ਰਿਯ, ਰਣ ਕੋ ਭੈਰਵ ਕਰਤਾ[1],

[1]ਭਿਆਨਕ ਰਣ ਕਰਨ ਵਾਲੇ।

ਅਨਿਕ ਬਾਰ ਅਰਿ ਮਾਰੇ।
ਅਬਿ ਲੌ ਇਨ ਕੇ ਸਨਮੁਖ ਹ੍ਵੈ ਕਰਿ
ਨਹਿਂ ਖਰ ਤੀਰ ਪ੍ਰਹਾਰੇ[1]- ॥੪੫॥

[1]ਭਾਵ ਪਹਾੜੀਆਂ ਦੇ ਸਾਹਮਣੇ ਹੋਕੇ ਗੁਰੂ ਜੀ ਨੇ ਅਜੇ ਤੱਕ (ਆਪ) ਤ੍ਰਿੱਖੇ ਤੀਰ ਨਹੀਂ ਚਲਾਏ।

ਇੱਤਜਾਦਿਕ ਚਿਤ ਸਮੁਝਿ ਮੌਨ ਕਰਿ
ਬੈਠਿ ਰਹ੍ਯੋ ਬਿਚ ਭ੍ਰਾਤਾ।
ਅਪਰ ਸਕਲ ਰਣ ਕਰ੍ਯੋ ਨ ਚਾਹਹਿਂ
ਭਯੋ ਸਮੂਹਨ ਘਾਤਾ ॥੪੬॥
ਇਕ ਘਮੰਡ ਚੰਦ ਬੀਰ ਕਟੋਚੀ

ਰਹੀ ਹੌਂਸ[1] ਰਣ ਕੇਰੀ।
ਭੀਮਚੰਦ ਉਰ ਧੀਰਜ ਧਰਿ ਕਰਿ[1]
ਉਠੇ ਸਰਬ ਤਿਸੁ ਬੇਰੀ ॥੪੭॥
ਡੇਰੇ ਮਹਿਂ ਜਹਿਂ ਕਹਿਂ ਗਨ ਘਾਇਲ
ਪਰੇ ਪੀਰ ਕੋ ਪਾਵੈਂ।
ਕੇਤਿਕ ਰੁਦਤਿ ਸੰਬੰਧੀ ਮਰਿਗੇ
ਮਿਲਿ ਮਿਲਿ ਸੋਕ ਉਪਾਵੈਂ ॥੪੮॥
ਗਈ ਗਿਰਨਿ ਮਹਿਂ ਸੁਧ 'ਗਨ ਮਰਿਗੇ'
ਪਰਜੋ ਪੀਟਨਾ ਭਾਰੀ।
ਕੇਸ਼ ਉਖਾਰਤਿ ਰੁਦਤਿ ਜਹਾਂ ਕਹਿਂ
ਊਚੀ ਧੁਨਿ ਤੇ ਨਾਰੀ ॥੪੯॥
ਜਸੁਵਾਰੀ ਕੇ ਸੁਧਿ ਜਬਿ ਪਹੁੰਚੀ
ਗਨ ਰਾਨੀ ਮਿਲਿ ਰੋਵੈਂ।
ਹਾਹਾਕਾਰ ਜਹਾਂ ਕਹਿਂ ਉਚਰੈਂ
ਦ੍ਰਿਗ ਜਲ ਤੇ ਪਟ ਧੋਵੈਂ ॥੫੦॥
ਕਹਿਂ ਲੌ ਕਹੌਂ ਸ਼ੋਕ ਵਧਿ ਗਿਰ ਗਨ
ਰੋਦਤਿ ਬਾਇਸ ਧਾਰਾ।
ਭੀਮਚੰਦ ਕੋ ਕਹੈਂ ਮੰਦਮਤਿ
ਦੇਤਿ ਹਜ਼ਾਰਹੁ ਗਾਰਾ ॥੫੧॥
ਇਮ ਮਸਲਤ ਕਰਿ 'ਲਰੈਂ ਪ੍ਰਾਤਿ ਪੁਨ
ਕਰਿ ਘਮੰਡਚੰਦ ਆਗੇ।'
ਖਾਨ ਪਾਨ ਕੁਛ ਕਰਿ ਕੈ ਸੁਪਤੇ
ਸ਼੍ਰਮ ਤੇ ਨਾਹਿਨ ਜਾਗੇ ॥੫੨॥
ਪਹੁੰਚੀ ਸੁਧਿ ਸਤਿਗੁਰੂ ਨਿਕਟ ਇਹੁ
ਕਰੇ ਸਿੰਘ ਸਵਧਾਨਾ।
'ਵਹਿਰ ਲੋਹਗੜ ਤੇ ਕਰਿ ਮੁਰਚੇ
ਹਤਹੁ ਸ਼ੱਤ੍ਰ ਬਿਧਿ ਨਾਨਾ' ॥੫੩॥
ਆਲਮ ਸਿੰਘ ਆਦਿ ਬਡ ਜੋਧਾ
ਕਰੀ ਅਧਿਕ ਤਕਰਾਈ।
ਦੂਰ ਦੂਰ ਕਰਿ ਮੁਰਚੇ ਬੰਦੀ
ਜਹਿਂ ਬੈਠੇਂ ਸਮੁਦਾਈ[1] ॥੫੪॥
ਸਾਲਪੱਤ੍ਰ ਤੇ ਘਾਇਲ ਸੁਖ ਲਹਿਂ

[1]ਹਵਸ, ਅਰਮਾਨ।

[1]ਧੀਰਜ ਧਾਰਕੇ।

[1]ਬਹੁਤੇ ਬੈਠ ਸਕਣ।

ਮਿਲੇ ਘਾਵ ਤਤਕਾਲਾ।
ਸੱਤਿਨਾਮ ਕੋ ਸਿਮਰਨਿ ਕਰਿਤੇ
ਜੋ ਨਿਤ ਰਖਹਿ ਸੁਖਾਲਾ ॥੫੫॥
ਇਮ ਦੁਇ ਦਿਸ਼ਿ ਤੇ ਖਾਨ ਪਾਨ ਕਰਿ
ਜਾਮਨਿ ਜਬਹਿ ਬਿਤਾਈ।
ਕੁਛਕ ਗਰਬ ਸਿੰਘਨ ਕੇ ਉਪਜਗੋ
ਹਤੇ ਸ਼ੱਤ੍ਰੁ ਸਮੁਦਾਈ ॥੫੬॥
ਸੋ ਨ ਸਹਗੋ ਗੁਰ ਅਵਗੁਨ ਮਨ ਕੋ, ਜਾਗੇ
ਦੁਹਿਂ ਦਿਸ਼ਿ ਜੋਧਾ।
ਸੰਖ ਨਗਾਰੇ ਬਜੇ ਘਨੇ ਤਬਿ, ਲਰਨ ਹੇਤ
ਵਧਿ ਕ੍ਰੋਧਾ ॥੫੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਭੀਮਚੰਦ ਸ਼ੋਕ' ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥੨੮॥

## ੨੯. [ਦੂਜੇ ਦਿਨ ਦਾ ਜੰਗ]

੨੮<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਸੰਘਰ ਕੋ ਉਤਸਾਹ ਉਰ, ਜੋਧਾ ਬਨੇ ਸੁਚੇਤ।
ਸੌਚ ਸ਼ਨਾਨੇ ਸਕਲ ਤਨ, ਤਯਾਰੀ ਬਨ ਰਨ ਹੇਤੁ ॥੧॥

ਭੁਜੰਗ ਪ੍ਰਯਾਤ ਛੰਦ:

ਗੁਰੂ ਸਿੰਘ ਭੇਜੇ ਉਦੇ ਸਿੰਘ ਆਦਾ।
ਬਜੇ ਦੁੰਦਭੀ ਧੌਂਸ ਤੇ ਦੀਹ ਨਾਦਾ।
ਕਰੀ ਕੋਟ ਕੇ ਅੱਗ੍ਰ ਮੈਂ ਓਟ ਗਾਢੀ।
ਪਦਾਂਤੀ ਸਬੈ ਸਿੰਘ ਹ੍ਵੈ ਚੌਂਪ ਬਾਢੀ ॥੨॥
ਉਤੈ ਜ਼ੀਨ ਪਾਏ ਪਹਾਰੀਨ ਸੈਨਾ।
ਭਏ ਤਯਾਰ ਸਾਰੇ ਚਲੇ ਜੁੱਧ ਐਨਾ।
ਕਟੋਚੀ ਬਡੋ ਓਤਸਾਹੰ ਧਰੰਤਾ।
ਕਰਾਚੋਲ ਪਾਯੋ ਗਰੇ ਓਜਵੰਤਾ ॥੩॥
ਕਸੀ ਢਾਲ ਕੰਧੇ ਬਡੀ ਮੋਲ ਕੇਰੀ।
ਭਰੇ ਤੀਰ ਭਾਥਾ ਪਿਖੇ ਤਾਂਹਿ ਬੇਰੀ[1]।
ਲਿਯੋ ਚਾਂਪ ਭਾਰੀ ਬਡੋ ਡੀਲ ਜਾਂਹੀ।
ਬਲੀ ਦੀਹ ਵਾਰੋ ਚਲਯੋ ਜੰਗ ਮਾਂਹੀ ॥੪॥
ਮਿਲਯੋ ਭੀਮ ਚੰਦੰ ਦਈ ਧੀਰ ਬੋਲਾ।
'ਪਿਖੋ ਜੁੱਧ ਮੇਰੋ ਕਰੌ ਨਾਂਹਿ ਹੌਲਾ[1]।
ਰਹੋ ਪੀਹ ਪੈ ਡੀਠ ਹ੍ਵੈ ਸੈਨ ਪ੍ਰੇਰੋ[1]।
ਪਲਾਵੈ ਨਹੀਂ ਜਯੋਂ ਤਥਾ ਘੇਰ ਫੇਰੋ' ॥੫॥
ਇਮੰ ਭਾਖਿ ਕੈ ਚਾਂਪ ਆਪੰ[1] ਟੰਕਾਰਾ।
ਸਰੰ ਸੰਧਿਕੈ ਚੌਂਪ ਸੰਗੈ ਪ੍ਰਹਾਰਾ।
ਲਏ ਟੋਲ ਜੋਧਾਨ ਕੇ ਬੋਲਿ ਐਸੇ।
'ਕਰੌਂ ਆਜ ਕਾਜੰ ਜਸੰ ਪਾਇ ਜੈਸੇ ॥੬॥
ਪਰਾਜੈ ਭਈ, ਮੈਲ ਲਾਗੀ ਮਹਾਨੀਂ।
ਪਖਾਰੌਂ ਭਲੇ ਬੀਰ ਕੈ ਓਜ ਪਾਨੀ[1]।
ਹਟੌਂ ਨ ਪਿਛਾਰੀ, ਚਲੌਂ ਸਾਮੁਹਾਈ।
ਰਹੈ ਜੌਨ ਆਗੇ ਮਹਾਂ ਦੂੱਬ ਪਾਈ ॥੭॥
ਮਰੈ ਜੰਗ ਮੈਂ ਦੇਵ ਲੋਕੈਂ ਪਧਾਰੈ।

[1]ਤਦੋਂ ਵੇਖਕੇ ਤੀਰਾਂ ਨਾਲ ਭੱਥਾ ਭਰਿਆ।

[1]ਤੁਸੀਂ ਹੌਲ ਨਾ ਕਰੋ।

[1]ਮੇਰੀ) ਪਿੱਠ ਤੇ ਰਹੋ ਸੈਨਾ ਨੂੰ ਨਿਗਾਹ ਵਿਚ ਰੱਖਕੇ ਪ੍ਰੇਰਦੇ ਰਹੋ।

[1]ਆਪਣਾ।

[1]ਸੂਰਮਿਆਂ ਦੇ ਬਲ ਰੂਪੀ ਪਾਣੀ ਨਾਲ ਧੋਵਾਂਗਾ। (ਅ) ਬਲ ਰੂਪੀ ਪਾਣੀ ਬਹਾਦਰੀ ਨਾਲ ਲਾਕੇ ਧੋਵਾਂਗਾ।

ਰਹੈ, ਕੀਰਤੀ ਲੇ ਭਲੇ ਸ਼ੱਤ੍ਰ ਮਾਰੈ[1]।' — [1]ਜੇ ਬਚ ਰਹੇ ਤਾਂ ਭਲੀ ਤਰ੍ਹਾਂ ਸ਼ੱਤ੍ਰ ਮਾਰਨ ਦੀ ਕੀਰਤੀ ਲਏਗਾ।

ਕਰੇ ਤਜਾਰ ਤੋੜੇ ਸਮੂਹੰ ਧੁਖਾਏ।
ਬਰੂਦੰ ਸੁ ਗੋਰੀ ਪਲੀਤੇ ਮਿਲਾਏ ॥੮॥
ਗਜੰ ਸੰਗ ਠੋਕੀ ਧਰੀ ਕੰਧ ਚਾਲੇ।
ਗੁਰੂ ਕੀ ਗੜ੍ਹੀ ਕੋ ਗਏ ਆਲਬਾਲੇ[1]। — [1]ਘੇਰਾ ਪਾਏ ਹੋਏ।
ਪਦਾਂਤੀ ਸਊਰੰ ਮਿਲੇ ਸੰਗ ਜੋਧਾ।
ਪਰਾਜੈ ਭਈ ਤੇ ਰਿਦੈ ਧਾਰਿ ਕ੍ਰੋਧਾ ॥੯॥
ਇਤੇ ਸਿੰਘ ਸਾਰੇ ਬਰੇ ਮੋਰਚਾ ਮੈਂ।
ਤੁਫੰਗੈਂ ਕਸੀ ਡਾਰਿ ਗੋਰੀ ਸੁ ਤਾਂ ਮੈਂ।
ਧੁਖੇ ਪੁੰਜ ਤੋੜੇ ਕਲੀ ਆਛ ਹੋਈ[1]। — [1]ਤੋੜੇ ਧੁਖਦਿਆਂ ਦੇ ਅੱਗੇ ਚੰਗਾ ਗੁਲ ਆ ਗਿਆ। [ਕਲੀ = ਤੋੜਾ ਧੁਖਕੇ ਜੋ ਨਾਲ ਗੁਲ ਬੱਝ ਜਾਂਦਾ ਹੈ]।
ਜੜੇ ਹੈਂ ਕਲਾ ਪੈ ਲਿਯੋ ਮੋੜ ਸੋਈ ॥੧੦॥
ਪਲੀਤੇ ਜਮਾਏ ਸਿਰੰਪੋਸ਼ ਖੋਲੇ।
ਰਵਾਂਦਸਤ ਕੀਨੀ ਤਜੇ ਅੱਗ੍ਰ ਓਲੇ[1]। — [1]ਭਾਵ, ਜੋ ਅੱਗੇ ਉਹਲੇ ਸਨ ਉਹ ਛੱਡ ਕੇ ਬੰਦੂਕ ਚਲਾਉਣ ਲਈ ਰੱਖੇ ਥਾਵਾਂ ਅਗੇ ਆ ਗਏ।
ਕਰੀ ਸ਼ਿਸਤ ਆਗੇ ਜਹਾਂ ਸ਼ੱਤ੍ਰ ਆਵੈਂ।
ਡੰਡੇ ਤਾਤਕਾਲੰ ਤੜਾਕੇ ਉਠਾਵੈਂ ॥੧੧॥
ਤੁਫੰਗੈਂ ਚਲੀ ਆਵਤੇ ਸਾਮੁਹਾਈ।
ਕਰੇ ਬੇਗ ਗੋਰੀ ਮਹਾਂ ਸ਼ੂੰਕ ਪਾਈ।
ਅਜਾਨੰ ਸੁਜਾਨੰ ਤਜੈ ਜੌਨ ਕੌਨਾ[1]। — [1]ਜੇਹੜਾ ਕੇਹੜਾ ਬੀ।
ਲਗੀ ਏਕ ਚਾਹੈ ਹਤੈ ਪ੍ਰਾਨ ਤੌਨਾ[1] ॥੧੨॥ — [1]ਇਕ ਗੋਲੀ ਲੱਗਣੀ ਚਾਹੀਏ (ਬੱਸ ਫੇਰ) ਪ੍ਰਾਨ ਨਾਸ਼ ਕਰ ਦਿੰਦੀ ਹੈ ਉਸਦੇ (ਜਿਸ ਨੂੰ ਲੱਗੇ)।
ਹਲਾਹਾਲ ਬੋਲੇ ਕਰਜੋ ਹੇਲ ਧਾਈ।
ਮਨੋ ਸੈਲ ਹੂੰ ਪੈ ਘਟਾ ਢੂਕਿ ਆਈ।
ਪਲੀਤੇ ਛਟਾ ਜ੍ਵਾਲਮਾਲਾ ਉਠਾਲੇ[1]। — [1]ਪਲੀਤਿਆਂ ਰੂਪੀ ਅਗਨੀ ਦੀ ਮਾਲਾ ਬਿਜਲੀ ਵਤ (ਦੂਰੋਂ) ਉਠਦੀ (ਦਿੱਸਦੀ ਹੈ)।
ਚਲੇ ਪੁੰਜ ਗੋਰੀ ਕਿ ਓਰੇ[1] ਕਰਾਲੇ ॥੧੩॥ — [1]ਮਾਨੋਂ ਗੜੇ।
ਉਠੀ ਧੂਮ ਧਾਰਾ ਚਮੂੰ ਓਰ ਹੋਈ।
ਭਯੋ ਅੰਧ ਧੁੰਧੰ ਡਰੇ ਭਾਜ ਕੋਈ।
ਤੜਾਕੇ ਮਨਹੁ ਗਾਜ ਹ੍ਵੈ ਬਾਰ ਬਾਰੀ[1]। — [1]ਵਾਰ ਵਾਰ ਤੜਾਕੇ (ਜੋ ਹੁੰਦੇ ਹਨ ਉਹ) ਮਾਨੋਂ ਬਿਜਲੀ ਪੈਂਦੀ ਹੈ।

ਗਿਰੈਂ ਬ੍ਰਿੱਛ[1] ਜੋਧਾ ਮਚੀ ਮਾਰ ਭਾਰੀ ॥ ੧੪ ॥

[1]ਸੂਰਮਿਆਂ ਰੂਪੀ ਬ੍ਰਿੱਛ।

ਉਭੈ ਓਰ ਤੇ ਜ੍ਵਾਲ ਬੌਨਾ[1] ਪ੍ਰਹਾਰੈਂ।
ਸ਼ਿਤਾਬੀ ਕਸੈਂ, ਹਾਥ ਪੈ ਟੇਕਿ ਮਾਰੈਂ।
ਲਗੈ ਅੰਗ ਮੈਂ ਤੋੜ ਫੋੜੈ ਬਿਹੰਡੈ।
ਗਿੜੈ ਦਾੜ[1] ਭੂ ਮੈਂ ਫੁਟੇ ਤੁੰਡ ਮੁੰਡੈ ॥ ੧੫ ॥

[1]ਬੰਦੂਕਾਂ ਨੂੰ।

[1]ਧੜੈਂ ਕਰਕੇ ਡਿੱਗ ਪੈਂਦਾ ਹੈ।

ਹੁਤੇ ਮੋਰਚੇ ਅੱਗ੍ਰ ਬੰਧੇ ਜਿਥਾਂਈ[1]।
ਘਨੋ ਲੋਹ ਬਾਜਯੋ ਤਹਾਂ ਧੂੰਮ ਪਾਈ।
ਭਯੋ ਢੋਇ ਭਾਰੋ, ਜੁਟੇ ਬੀਰ ਬੰਕੇ।
ਲਗੇ ਢੋਲ ਧੌਸਾਨਿ ਪੈ ਬ੍ਰਿੰਦ ਡੰਕੇ ॥ ੧੬ ॥

[1]ਜਿੱਥੇ।

ਲਲਿਤਪਦ ਛੰਦ:

ਲਲਕਾਰੇ ਭਟ ਪੁੰਜ ਕਟੋਚੀ[1]
'ਕਿਤ ਕਾਤੁਰ ਹੁਇ ਤ੍ਰਾਸੇ।
ਕਹਾਂ ਸਿੰਘ ਥੋੜੇ ਅਬਿ ਰਹਿ ਗੇ
ਪਹਿਲੇ ਜੰਗ ਬਿਨਾਸੇ ॥ ੧੭ ॥

[1]ਕਟੋਚੀ (ਰਾਜਾ) ਨੇ ਸਾਰੇ (ਆਪਣੇ) ਸੂਰਮਿਆਂ ਨੂੰ ਲਲਕਾਰਿਆ।

ਹੇਲ ਘਾਲਿ ਅਬਿ ਲੇਹੁ ਮੋਰਚਾ
ਦਿਹੁ ਨਿਕਾਲ ਬਲ ਪਾਯੋ।
ਦੁਗਨ ਦਰਬ ਕੋ ਮਨਸਬ ਕਰਿਹੈਂ
ਬਨਹੁ ਸੂਰ ਜਸੁ ਛਾਯੋ' ॥ ੧੮ ॥
ਕਹ੍ਯੋ ਘਮੰਡਚੰਦ ਭਟ ਗਨ ਸੋਂ
ਅੱਗ੍ਰ ਆਪ ਹੀ ਚਾਲਾ।
ਖਪਰਾ ਤੀਖਨ ਭੀਖਨ ਲੀਨਸਿ
ਚਾਂਪ ਕਠੋਰ ਬਿਸਾਲਾ ॥ ੧੯ ॥
ਐਂਚਿ ਐਂਚਿ ਸਿੰਘਨ ਕੇ ਸਨਮੁਖ
ਛੋਰਹਿ ਬਾਨ ਮਹਾਂਨੇ।
ਸੁਭਟ ਬਲੀ ਕੇ ਕਰ ਤੇ ਚਲਿ ਚਲਿ
ਬੀਧਤਿ ਪਾਰ ਪਰਾਨੇ ॥ ੨੦ ॥
ਲਗੇ ਕਿਤਿਕ ਸਿੰਘਨ ਕੇ ਜਬਿ ਹੂੰ
ਆਲਮ ਸਿੰਘ ਬਿਲੋਕੇ।
-ਹੇਲਾਘਾਲ[1] ਧਕੇਲਤਿ ਬਲ ਤੇ
ਰਹੇ ਨ ਕਯੋਂਹੂੰ ਰੋਕੇ ॥ ੨੧ ॥

[1]ਆਲਮ ਸਿੰਘ ਨੇ ਡਿੱਠਾ (ਕਿ ਪਹਾੜੀਆਂ ਨੇ ਹੱਲਾ) ਕਰਕੇ।

ਜ਼ੋਰ ਮੋਰਚੇ ਪਰ ਬਹੁ ਦੈ ਕੈ
ਸਿੰਘ ਨਿਕਾਸਨਿ ਕੀਨੇ।
ਕੋ ਮਰਿ ਗਏ, ਭਏ ਕੋ ਘਾਇਲ,
ਕਿਨਹੁੰ ਓਟ ਗਢ ਲੀਨੇ ॥੨੨॥
ਸਹਿ ਨ ਸਕ੍ਯੋ ਆਲਮ ਸਿੰਘ ਜੋਧਾ
ਕਸਿ ਬੰਦੂਕ ਸੰਭਾਰੀ।
ਚੰਚਲ ਤੁਰਾ[1] ਨਚਾਵਨਿ ਗਵਨ੍ਯੋਂ
ਤਕਹਿ ਦਾਵ ਮਤਿ ਭਾਰੀ ॥੨੩॥
ਇਤ ਉਤ ਹਯ ਕੋ ਫੇਰਿ ਨੇਰ ਕਿਯ
ਪਿਖਿ ਕਟੋਚ[1] ਲਲਕਾਰਾ।
'ਮੂਢ ਖਰੋ ਰਹੁ ਲੇਹੁ ਅਬੈ ਫਲ,
ਤੈਂ ਸਿੰਘਨ ਕੋ ਮਾਰਾ' ॥੨੪॥
ਕਰਤਿ ਕੁਵਾਇਦ[1] ਫੇਰ੍ਯੋ ਘੋੜਾ
ਤਕਿ ਸ਼ੱਤ੍ਰੂ ਤਨ ਮਾਰੀ।
ਧੁਖਤਿ ਪਲੀਤਾ ਉਠ੍ਯੋ ਤੜਾਕਾ
ਗੋਰੀ ਸ਼ੂੰਕਿ ਸਿਧਾਰੀ ॥੨੫॥
ਲਖਿ ਘਮੰਡ ਚੰਦ ਤੁਪਕ ਤਕੀ ਮੁਹਿ
ਚੰਚਲ ਕੀਨ ਤੁਰੰਗਾ।
ਬਚ੍ਯੋ ਆਪ ਜਮ ਮੁਖ ਤੇ ਮਾਨੋ
ਗੁਲਕਾ ਲਗੀ ਨ ਅੰਗਾ ॥੨੬॥
ਹਯ ਕੀ ਗ੍ਰੀਵ ਲਗੀ ਦੜ ਗਿਰ ਗਾ
ਉਤਰਿ ਕਟੋਚਿ ਸੰਭਾਰਾ।
ਭਯੋ ਪਦਾਂਤੀ ਤਊ ਚਾਂਪ ਗਹਿ
ਧਰਿ ਧਨੁ ਮਹਿਂ ਸਰ ਮਾਰਾ ॥੨੭॥
ਭੀਮਚੰਦ ਅਵਿਲੋਕ੍ਯੋ ਹਯ ਮ੍ਰਿਤੁ
ਭਯੋ ਆਪ ਕੁਛ ਆਗੇ।
ਸਭਿ ਬੀਰਨਿ ਕੋ ਪ੍ਰੇਰਨਿ ਕੀਨਾ
'ਪਹੁੰਚ੍ਯੋ ਦੇਰ ਨ ਲਾਗੇ ॥੨੮॥
ਅਰ੍ਯੋ ਨਰਿੰਦ ਘਮੰਡਚੰਦ ਰਣ
ਹੁਜਹਿ ਸਕਲ ਸਹਾਈ।'
ਕਿਸਹੁੰ ਦਿਲਾਸਾ ਕਿਸਹੂੰ ਰਿਸ ਕਰਿ
ਆਗੇ ਧਰਿ ਸਮੁਦਾਈ[1] ॥੨੯॥

[1]ਘੋੜਾ।

[1]ਕਟੋਚੀਏ ਨੂੰ।

[1]ਸਿੱਖੀ ਹੋਈ) ਕਵਾਇਦ (ਦੇ ਦਾਉ ਫੇਰ) ਕਰਕੇ।

[1]ਸਾਰੇ ਅੱਗੇ ਕੀਤੇ।

ਇਤ ਤੇ ਉਮਡਿ ਖਾਲਸਾ ਸਨਮੁਖ
ਤਜੇ ਤੀਰ ਅਰੁ ਗੋਰੀ।
ਹੇਲੇ ਪਰ ਹੇਲਾ ਬਡ ਘਾਲਜੋ
ਰੁਪੇ ਕੋਪ ਦੁਇ ਓਰੀ ॥੩੦॥
ਪਰਜੋ ਜੋਰ ਪੁਨ ਸਿੰਘਨ ਕੇਰਾ
ਲਾਗੇ ਫਿਰਨ ਪਹਾਰੀ।
ਤਬਿ ਲਲਕਾਰ ਕਟੋਚੀ ਬੈਠਜੋ
ਲੇ ਕੁਛ ਓਟ ਅਗਾਰੀ ॥੩੧॥
ਤਰਕਸ਼ ਤੇ ਸਰ ਕਾਢਿ ਬਖੇਰੇ[1],
'ਉਠੋਂ ਨ ਹਟ ਹੌਂ ਪਾਛੇ।'
ਤਬਿ ਗੁਲੇਰੀਆ ਆਦਿ ਸੈਲਪਤਿ
ਅਰਜੋ ਦੇਖਿ ਕਰਿ ਆਛੇ ॥੩੨॥
ਲੈ ਲੈ ਸੁਭਟ ਪਰੇ ਸਿੰਘਨ ਪਰ
ਮਾਰ ਮਚੀ ਇਕਸਾਰਾ।
ਗਿਰਹਿਂ ਮਰਹਿਂ ਦੜ[1] ਪਰਹਿਂ ਧਰਾ ਪਰ,
ਘਾਇਲ ਕਰਤਿ ਪੁਕਾਰਾ ॥੩੩॥
ਦੀਰਘ ਬਲ ਘਾਲਜੋ ਸਿੰਘਨ ਪਰ
ਠਹਿਰ ਨ ਸਕਹਿਂ ਜੁਝਾਰੇ।
ਤਜਜੋ ਮੋਰਚਾ ਬਰੇ[1] ਲੋਹਗੜ,
ਕੋ ਥਿਰ ਦ੍ਵਾਰ ਅਗਾਰੇ ॥੩੪॥
ਬਹੁਰ ਨਿਕਟ ਕਰਿ ਹੇਲਾ ਘਾਲਣ[1],
ਰੁਪਜੋ ਘਮੰਡੈ ਚੰਦੰ।
ਬਾਨ ਸੜਾਸੜ ਛੋਰਤਿ ਸਨਮੁਖ
ਢੁਕੇ ਆਨਿ ਭਟ ਬ੍ਰਿੰਦੰ ॥੩੫॥
ਸਰਬ ਗਿਰੀਸ਼੍ਵਰ ਭੀਮਚੰਦ ਜੁਤਿ
ਓਰੜਿ ਗੜ੍ਹ ਪਰ ਆਏ।
ਸੇਲੇ, ਤੋਮਰ, ਤੀਰਨ, ਤੁਪਕਾਂ
ਮਾਰਿ ਮਾਰਿ ਬਰਖਾਏ ॥੩੬॥
ਕਰੇ ਸਿੰਘ ਘਾਇਲ ਬਹੁ ਤਬਿ ਹੀ
ਥਿਰੇ ਲੋਹਗੜ ਮਾਂਹੀ।
ਨਿਕਸਨ ਦੇਤਿ ਨ ਵਹਿਰ ਕਟੋਚੀ
ਸੁਭਟ ਹਜ਼ਾਰਹੁਂ ਪਾਹੀ ॥੩੭॥

[1]ਭੱਥੇ ਦੇ ਬਾਨ ਕੱਢਕੇ (ਜ਼ਮੀਨ ਤੇ) ਖਿੰਡਾ ਦਿੱਤੇ।

[1]ਧੜੈਂ ਕਰਕੇ।

[1]ਵੜੇ, ਪ੍ਰਵੇਸ਼ ਹੋਏ।

[1]ਨੇੜੇ ਹੋਕੇ ਹੱਲਾ ਕਰਨ ਲਈ।

ਜਹਿਂ ਜਹਿਂ ਮਰੇ ਪਰੇ ਨਹਿਂ ਦੀਖਹਿਂ
ਕੂਕਰ ਜੰਬੁਕ ਖਾਏ।
ਹੜ ਹੜ ਹਸੈਂ ਮਸਾਨ ਜੁੱਧ ਥਲ[1]
ਧੁਖਿ ਧੁਖਿ ਉਠਿ ਸਮੁਦਾਏ ॥ ੩੮ ॥

[1]ਜੁਧ ਭੂਮੀ ਵਿਚ।

ਕਹੌਂ ਕਹਾਂ ਲਗਿ ਬਡ ਘਮਸਾਨਾ
ਭਯੋ ਜੁੱਧ ਤਬਿ ਘੋਰਾ।
ਘਾਲਿ ਘਮੰਡ[1] ਘਮੰਡ ਚੰਦ ਬਹੁ,
ਲਜਤਿ ਮੁਖਿ ਨਹਿਂ ਮੋਰਾ[1] ॥ ੩੯ ॥

[1]ਭਾਵ ਜੁੱਧ ਕੀਤਾ।
[1]ਸ਼ਰਮਿੰਦਗੀ ਤੋਂ (ਡਰਦੇ ਨੇ) ਮੂੰਹ ਨਾ ਮੋੜਿਆ।

ਭੂਤ ਪ੍ਰੇਤ ਨਾਚਤਿ ਅਰੁ ਗਾਵਤਿ
ਮਨ ਭਾਵਤਿ ਰਨ ਹੇਰਾ।
ਕਾਕ ਕੰਕ ਕੀ ਕੂਕੈਂ ਕੂਕੀ
ਸੁਨੀਅਤਿ ਭੀਮ ਬਡੇਰਾ[1] ॥ ੪੦ ॥

[1]ਬਹੁਤ ਭਯਾਨਕ ਕੂਕਾਂ ਕਾਂਵਾਂ ਤੇ ਕੰਕਾਂ ਦੀਆਂ ਕੂਕੀਂਦੀਆਂ ਸੁਣੀਦੀਆਂ ਹਨ।

ਗ੍ਰਿੱਧ ਬ੍ਰਿੱਧ ਮੰਡਰਾਵਤਿ ਪੁੰਜੈ
ਸ਼੍ਰੋਣਤ ਬਹਿ ਬਹੁ ਚਾਲਾ।
ਫਟੇ ਨਿਸ਼ਾਨਨ ਕੇ ਪਟ ਫਰਰੇ
ਰਹਿ ਗਏ ਬਾਂਸ ਬਿਸਾਲਾ ॥ ੪੧ ॥
ਤ੍ਰਿਪਤ ਭਏ ਜੋਧਾ ਤਬਿ ਲਰਿ ਲਰਿ
ਕਰਿ ਕਰਿ ਓਜ ਬਡੇਰਾ।
ਮਰੇ ਹਜ਼ਾਰਹੁਂ ਘਾਇਲ ਹ੍ਵੈ ਕੈ,
ਥਕਯੋ ਬੋਲ ਬਹੁ ਟੇਰਾ[1] ॥ ੪੨ ॥

[1]ਬਹੁਤਾ ਬੋਲਦਿਆਂ ਵੀ ਥਕ ਗਏ।

ਪਰੇ ਸ਼ਸਤ੍ਰ ਗਨ ਬਿਖਰੇ ਜਹਿਂ ਕਹਿਂ
ਤੋਮਰ ਤੀਰ ਤੁਫੰਗਾ।
ਖੜਗ, ਸਿਪਰ, ਜਮਧਰ ਬਹੁ ਖੰਜਰ
ਕਿਤਿਕ ਮ੍ਰਿਤਕ ਤਨ ਸੰਗਾ ॥ ੪੩ ॥
ਮਰੇ ਤੁਰੰਗ ਪਰੇ ਜੁਤਿ ਜ਼ੀਨਨਿ
ਤਰ ਊਪਰ[1] ਗਨ ਲੋਥਾਂ।

[1]ਹੇਠ ਉਤੇ।

ਕਿਤਿਕ ਸਊਰ ਮਰੇ ਅਸੁ ਛੂਛੇ
ਦੌਰਤਿ ਪਗ ਤੇ ਪੋਥਾ[1] ॥ ੪੪ ॥

[1]ਲਿਟੀਆਂ ਪਈਆਂ (ਲੋਥਾਂ ਦੇ ਉੱਤੋਂ ਦੀ) [ਪੰ:, ਪੋਥਾ = ਪੁਸਤਕ, ਢੇਰ, ਸਮੂਹ, ਸਥਾਰ ਯਾ ਲਿਟੀ ਪਈ ਸ਼ੈ]।

ਸਗਰੇ ਬਾਸੁਰ ਮਚੀ ਲਰਾਈ
ਭਾ ਤਬਿ ਸੰਧਯਾ ਕਾਲਾ।
ਉਠਨ ਲਗਯੋ ਜਬਿ ਨ੍ਰਿਪਤ ਕਟੋਚੀ

ਛੁਟੀ ਤੁਫੰਗ ਕਰਾਲਾ ॥੪੫॥
ਬਚਜੋ ਮਰਣ ਤੇ ਘਾਇਲ ਹ੍ਵੈ ਕਰਿ
ਪੁਨ ਤਤਕਾਲ ਪਲਾਯੋ।
ਸਨੇ ਸਨੇ ਤਬਿ ਹਟੇ ਪਹਾਰੀ
ਥਕਤਿ ਲੋਹ ਬਰਖਾਯੋ ॥੪੬॥
ਭੀਮਚੰਦ ਮੁਰਝਾਵਤਿ ਮੂਰਖ
ਹਟਿ ਪਹੁੰਚਜੋ ਨਿਜ ਡੇਰੇ।
ਸੰਗ ਘਮੰਡ ਚੰਦ ਲੇ ਘਾਇਲ
ਚਿੰਤਾ ਧਰਤਿ ਘਨੇਰੇ ॥੪੭॥
ਸਗਲ ਚਮੂੰ ਜੀਵਤਿ ਜੋ ਬਚ ਰਹਿ
ਥਕਤ ਹੋਇ ਕਰਿ ਆਏ।
ਘਾਯਲ ਕੇਤਿਕ ਨੀਠ ਨੀਠ ਕਰਿ
ਪਹੁੰਚੇ ਦੁਖ ਬਿਕੁਲਾਏ ॥੪੮॥
ਸ਼੍ਰੋਣਤ ਸੰਗ ਰੰਗ ਮਹਿਂ ਰੰਗੇ
ਤਨ ਪਰ ਜਮਜੋ ਬਿਸਾਲਾ।
ਪਰੇ ਕਰਾਹੈਂ ਮਾਰ ਮਚੀ ਬਹੁ
ਕਰਿ ਪਗ ਟੁਟੇ ਕਰਾਲਾ ॥੪੯॥
ਇਤ ਸਭਿ ਸਿੰਘਨ ਕਰੇ ਸੰਭਾਲਨਿ
ਘਾਇਲ ਮੰਚਨ ਪਾਏ।
ਮਰੇ ਜਿਤਿਕ ਸੁਰ ਲੋਕ ਪਧਾਰੇ
ਦਾਹ ਕਰੇ ਇਕ ਥਾਏਂ ॥੫੦॥
ਪੌਰ ਲੌਹਗੜ ਬਜਹਿ ਨਗਾਰਾ
ਸਤਿਗੁਰ ਫਤੇ ਬੁਲਾਵੈਂ।
ਜਿਨ ਕੇ ਮੋਹ ਨ ਸ਼ੋਕ ਕਹਾਂ ਹੁਇ,
ਸਿੱਖੀ ਸਦਾ ਕਮਾਵੈਂ ॥੫੧॥
ਸ਼੍ਰੀ ਕਲਗ਼ੀਧਰ ਕੇ ਢਿਗ ਗਮਨੇ
ਕੇਤਿਨ ਦਰਸ਼ਨ ਕੀਨਾ।
ਅਪਰ ਲੋਹਗੜ ਮਹਿਂ ਦਿਢ ਬਾਸਹਿਂ
ਗੁਰ ਪਗ ਮਹਿਂ ਚਿਤ ਦੀਨਾ ॥੫੨॥
ਜੁੱਧ ਬਾਰਤਾ ਸਰਬ ਸੁਨਾਈ
'ਆਜ ਕਟੋਚੀ ਰੋਹਾ[1]।
ਪੁੰਜ ਹੇਲ ਘਾਲਜੋ ਦੁਹਿ ਦਿਸ਼ਿ ਤੇ

[1]ਕ੍ਰੋਧਵਾਨ ਹੋਇਆ।

ਬਜਯੋ ਲੋਹ ਸੋਂ ਲੋਹਾ ॥੫੩॥
ਰਹਯੋ ਪ੍ਰਬਲ[1] ਜਬਿ ਉਠਨਿ ਲਗਯੋ[2] ਤਹਿੰ
ਗੁਲਕਾ ਲਗੀ ਕਿਥਾਈਂ।
ਜੋਧਾ ਪੁੰਜ ਸੰਗ ਲੇ ਗਮਨਯੋਂ
ਗਏ ਮੂਢ ਪਛੁਤਾਈ ॥੫੪॥
ਪ੍ਰਭੁ ਜੀ ! ਘਾਇਲ ਸਿੰਘ ਭਏ ਬਹੁ,
ਸਾਲਪੱਤ੍ਰ ਪਠਵਾਵੌਂ।
ਕ੍ਰਿਪਾ ਕਰਹੁ ਤਨ ਪੀਰਾ ਹਰੀਅਹਿ
ਹੋਇ ਸਹਾਇ ਬਚਾਵੌਂ' ॥੫੫॥
ਜਥਾ ਜੋਗ ਸਭਿ ਕੋ ਦੇ ਧੀਰਜ
ਸਤਿਗੁਰ ਨਿਕਟ ਬਿਠਾਏ।
ਹਿਤ ਘਾਇਲ ਅਰੁ ਸਭਿ ਸਿੰਘਨ ਹਿਤ
ਵਸਤੁ ਸਮੂਹ ਪਠਾਏ ॥੫੬॥

[1]ਭਾਵ ਕਟੋਚੀ ਅਜ ਸਿੰਘਾਂ ਤੇ ਪ੍ਰਬਲ ਰਿਹਾ। [2]ਭਾਵ ਜਦੋਂ ਹਟਣ ਲਗਾ (ਜੁੱਧ ਵਿਚੋਂ)।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਜੰਗ' ਪ੍ਰਸੰਗ ਬਰਨਨੰ ਨਾਮ ਏਕ ਊਨਤ੍ਰਿੰਸਤੀ ਅੰਸੂ ॥੨੯॥

## ੩੦. [ਖਾਲਸੇ ਦੀ ਜਿੱਤ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਨਿਸ ਮਹਿਂ ਮਿਲੇ ਗਿਰੀਸ਼ ਸਭਿ, ਜਹਿਂ ਕਟੋਚ ਮਹਿਪਾਲ।
ਭੀਮਚੰਦ ਭੀ ਤਹਿਂ ਗਯੋ, ਰਾਜੇ ਰਾਣੇ ਜਾਲ ॥੧॥

ਚੌਪਈ:

ਪੰਮਾ ਆਦਿ ਵਜ਼ੀਰ ਅਨੇਕ।
ਮਿਲੇ ਸਿਆਣੇ ਸੁਮਤਿ ਵਿਵੇਕ।
ਸਭਾ ਬਿਸਾਲ ਸਮੂਹ ਲਗਾਈ।
ਝਾਰ ਮਸਾਲਾਂ ਬਹੁ ਜੂਲਤਾਈ ॥੨॥
ਭੀਮ ਚੰਦ ਮਤਿਮੰਦ ਗੁਮਾਨੀ।
ਸਭਿਨਿ ਸੁਨਾਵਤਿ ਗਿਰਾ ਬਖਾਨੀ।
'ਅਨਿਕ ਪ੍ਰਕਾਰਨ ਤੇ ਲਰ ਰਹੇ।
ਨਹੀਂ ਮਨੋਰਥ ਕਜੋਂ ਹੂੰ ਲਹੇ ॥੩॥
ਦਿਵਸ ਮਾਸ ਤੇ ਅਧਿਕ ਬਿਤਾਏ।
ਲਰਤਿ ਰਹੇ ਗਨ ਸੁਭਟ ਖਪਾਏ।
ਰਾਜਨੀਤਿ ਕੇ ਚਤੁਰ ਉਪਾਇ[1]।
ਸਕਲ ਬਿਚਾਰਹੁ ਚਿਤ ਕੋ ਲਾਇ ॥੪॥

[1]ਰਾਜਨੀਤੀ ਦੇ ਚਾਰੇ ਉਪਾਵ।

ਬਡੋ ਬਹਾਦਰ ਕੇਸਰਿ ਚੰਦ।
ਭਾਊ ਜਮਤੁੱਲਾ ਸੁ ਬਿਲੰਦ।
ਦੋਨਹੁਂ ਜੋਧਾ ਮਰੇ ਜੁਝਾਰੇ।
ਮੀਏਂ ਅਰੁ ਰਾਣੇ ਗਨ ਮਾਰੇ ॥੫॥
ਕਹਿਂ ਲੌਂ ਗਿਨੀਅਹਿ ਸਭਿ ਤੁਮ ਜਾਨੋਂ।
ਸਰਜੋ ਨ ਕਾਰਜ ਮਰੇ ਮਹਾਨੇ।
ਸ਼ਾਮ, ਦਾਮ, ਅਰੁ ਭੇਦ ਨ ਭਯੋ।
ਦੰਡ ਉਪਾਇ ਚਤੁਰਥੋ ਕਿਯੋ ॥੬॥
ਇਹ ਤ੍ਰੈ ਤੇ ਪਾਛੇ ਬਨਿ ਆਵਤਿ।
ਸੋ ਹਮ ਪ੍ਰਥਮ ਕੀਨਿ ਮਨ ਭਾਵਤਿ[1]।

[1]ਭਾਵ ਦੰਡ ਜੋ ਅਸਾਂ ਪਹਿਲਾਂ ਵਰਤਿਆ ਹੈ, ਸ਼ਾਮ, ਦਾਮ, ਭੇਦ, ਤਿੰਨਾਂ ਤੋਂ ਪਿਛੋਂ ਵਰਤਣਾ ਚਾਹੀਦਾ ਸੀ।

ਕੁਛ ਥੋਰੇ ਨਹਿਂ ਭਯੋ ਬਿਚਾਰੋ।
ਪਸਰਜੋ ਸ਼ੋਕ ਦੇਸ਼ ਗਿਰ ਸਾਰੋ ॥੭॥
ਪ੍ਰਥਮ ਕਰਨਿ ਜੋ ਚਹੀਯਤਿ ਤੀਨ[1]।
ਸੋ ਅਬਿ ਕਰਹੁ ਬਿਚਾਰ ਪ੍ਰਬੀਨ।

[1]ਭਾਵ ਸ਼ਾਮ, ਦਾਮ ਤੇ ਭੇਦ।

ਦੰਡ ਉਪਾਇ ਤਜਾਗ ਕਰਿ ਅਬੈ।
ਸ਼ਾਮ ਆਦਿ ਕੋ ਕਰੀਅਹਿ ਸਬੈ ॥ ੮ ॥
ਇਤ ਜੁੱਧ ਕਰਿ ਕ੍ਰੋਧ ਵਿਰੁੱਧੇ[1]।
ਚਹੁੰਦਿਸ਼ਿ ਤੇ ਆਨੰਦਪੁਰਿ ਰੁੱਧੇ[1]।
ਗੁਰ ਗੋਬਿੰਦ ਸਿੰਘ ਕੋ ਨਹਿਂ ਚਿੰਤਾ।
ਆਨਿ ਮਿਲਹਿਂ ਸਿਖ ਬਹੁਰ ਬਿਅੰਤਾ ॥ ੯ ॥
ਨਹਿਨ ਚਮੂ ਕੀ ਚਾਹਿ ਬਿਸਾਲਾ।
ਬਿਨਾ ਹਕਾਰੇ ਆਵਤਿ ਜਾਲਾ।
ਬਹੁਤ ਦਰਬ ਕੀ ਕਮੀ ਨ ਕਬਿਹੂੰ।
ਚਹੁੰਦਿਸ਼ਿ ਤੇ ਆਨਹਿਂ ਸਿਖ ਸਭ ਹੂੰ ॥ ੧੦ ॥
ਰਹੀ ਲਰਾਈ ਲਖਹੁ ਘਨੇਰੀ।
ਨਹਿਂ ਕਾਯਲ[1] ਹੋਯਸਿ ਕਿਸ ਬੇਰੀ।
ਨਿਤ ਉਤਸਾਹ ਅਧਿਕ ਬਿਰਧਾਵਾ।
ਕਿਮ ਅਨੰਦਪੁਰਿ ਚਹੌਂ ਛੁਟਾਵਾ ॥ ੧੧ ॥
ਪਾਤਿਸ਼ਾਹ ਕੀ ਲਾਖਹੁੰ ਅਨੀ।
ਜਿਤ ਕਿਤ ਤੇ ਮਿਲਿ ਆਵਹਿ ਘਨੀ।
ਭੀਮ ਬਿਸਾਲ ਤੋਪ ਸੰਬੂਹਾ।
ਘੇਰਿ ਚਹੁੰਦਿਸ਼ਿ ਘਾਲਹਿਂ ਹੂਹਾ[1] ॥ ੧੨ ॥
ਤਿਨ ਕੇ ਸੰਗ ਭਿ ਲਰਤਿ ਨ ਹਾਰੈ।
ਅਨਿਕ ਸਿੰਘ ਰਣ ਕਰਿ ਮਰਿ ਮਾਰੈ।
ਅੰਨ ਆਦਿ ਜੇ ਹ੍ਵੈ ਨ ਪ੍ਰਵੇਸ਼ਨ।
ਦਿਢ ਘੇਰਾ ਘਾਲਹਿਂ ਅਵਿਸ਼ੇਸ਼ਨ[1] ॥ ੧੩ ॥
ਕਈ ਮਾਸ ਮਹਿਂ ਕਾਇਲ ਹੋਇ[1]।
ਤੌ ਅਨੰਦਪੁਰਿ ਤਜਾਗੈ ਸੋਇ।
ਬਿਨਾ ਸ਼ਾਹੁ ਕੀ ਸੈਨ ਘਨੇਰੀ।
ਨਹਿਂ ਸਰਿ ਹੋਇ, ਭਲੇ ਮੈਂ ਹੇਰੀ ॥ ੧੪ ॥
ਅਬਿ ਤੌ ਹਟਨਿ ਜੰਗ ਤੇ ਜੋਗ।
ਮਰੇ ਬ੍ਰਿੰਦ ਹੀ ਘਾਯਲ ਲੋਗ।

[1]ਕ੍ਰੋਧ ਕਰਕੇ ਵਿਰੋਧ ਪਾ ਲਿਆ।
[1]ਰੋਕਿਆ ਹੈ।
[1]ਦੁਖੀ, ਤੰਗ, [ਅ਼:, ਕਾਇਲ = ਮੰਨਣ ਵਾਲਾ। ਪੰਜਾਬੀ, ਮੰਨਣ ਵਾਲਾ, ਹਾਰਿਆ, ਵਜਾਕੁਲ, ਤੰਗ]।
[1]ਹੱਲਾ।
[1]ਵਿਸ਼ੇਸ਼ ਕਰਕੇ।
[1]ਤੰਗ ਹੋ ਜਾਵੇਗਾ।

ਸ਼੍ਰਮਤ ਸਪੂਰਨ ਸੈਨ ਬਿਸਾਲਾ।
ਲਰਤਜੋ ਬੀਤ ਗਏ ਚਿਰ ਕਾਲਾ ॥੧੫॥
ਹੰਡੂਰੀ ਅਰੁ ਚੰਦੁ ਘਮੰਡ।
ਘਾਇਲ ਪਰੇ ਬੀਰ ਬਰਬੰਡ[1]।
ਕੌਨ ਅੱਗ੍ਰਣੀ[1] ਹੁਇ ਅਬਿ ਲਰੈ।
ਤਊ ਲਖੋ, ਕਾਰਜ ਨਹਿਂ ਸਰੈ' ॥੧੬॥
ਗ੍ਵਾਲੇਰੀ ਅਰੁ ਮੰਡਸਪਤੀ।
ਕਰਿ ਬਿਚਾਰ ਬੋਲੇ ਬਡ ਮਤੀ।
'ਨਾਹਕ ਜੋਧਾ ਲਰਿ ਮਰਵਾਏ।
ਖਰਚਜੋ ਦਰਬ ਨ੍ਰਿਪਨ ਸਮੁਦਾਏ ॥੧੭॥
ਭਯੋ ਬਜਰਥ ਕੋ ਕਾਜ ਨ ਸਰਜੋ।
ਤੈਸੇ ਚੰਦ ਕੇਸਰੀ ਮਰਜੋ।
ਹਟਨੋ ਉਚਿਤ ਬਿਚਾਰੀ ਨੀਕੇ।
ਇਸ ਮੈਂ ਭਲੋ ਅਹੈ ਸਭਿ ਹੀ ਕੇ ॥੧੮॥
ਬਿਨਾਂ ਲਰਨ ਤੇ ਅਪਰ ਉਪਾਇ।
ਕਰੈਂ ਸਰਬ, ਲੇਂ ਪੁਰੀ ਛੁਟਾਇ।'
ਪਾਪੀ ਪੰਮੇ ਤਬਹਿ ਉਚਾਰੀ।
'ਕਰਹੁ ਨ ਚਿੰਤਾ ਰਿਦੈ ਮਝਾਰੀ ॥੧੯॥
ਏਕ ਜਤਨ ਮੈਂ ਕਰਿਹੌਂ ਐਸੇ।
ਛੋਰਿਂ ਅਨੰਦਪੁਰਿ ਸਤਿਗੁਰ ਜੈਸੇ।
ਅਬਿ ਸਭਿ ਗਮਨਹੁਂ ਨਿਜ ਨਿਜ ਦੇਸ਼।
ਕਰਿ ਅਰਾਮ ਕੋ ਤਜਹੁ ਕਲੇਸ਼ ॥੨੦॥
ਹੋਤਿ ਪ੍ਰਾਤਿ ਕੇ ਕਰੀਅਹੁ ਕੂਚ।
ਸਭਿਨਿ ਸੰਭਾਲਹੁ ਜਾਇ ਪਹੂਚਿ।'
ਇਮ ਹੀ ਮਤਿ[1] ਘਮੰਡ ਚੰਦ ਮਾਨਾ।
ਚਢਿ ਝੰਪਾਨ[1] ਸੁ ਤਬਹਿ ਪਯਾਨਾ ॥੨੧॥
ਘਾਇਲ ਅਪਰ ਸਕਲ ਨਿਸ ਮਾਂਹੀ।
ਆਦਿ ਹੰਡੂਰੀ ਟਿਕਹਿਂ ਸੁ ਨਾਂਹੀ।
ਲੇ ਲੇ ਨਿਜ ਸਮਾਜ ਕੋ ਚਲੇ।
ਧਰੀ ਮੌਨ ਮੁਖ ਤੇ, ਨਹਿਂ ਮਿਲੇ ॥੨੨॥

[1]ਬਲਵਾਨ।

[1]ਅੱਗੇ ਹੋਕੇ। ਆਗੂ ਹੋਕੇ [ਸੰਸ:, ਅਗ੍ਰਣੀ = ਪਹਿਲਾ, ਮੁਖੀ]।

[1]ਸਲਾਹ।

[1]ਪਾਲਕੀ ਉੱਤੇ।

ਜਾਮਨਿ ਮਹਿਂ ਗਮਨੇ ਦੁਖ ਲਹੇ।
ਬਿਖਮ ਪੰਥ ਗਿਰ ਗਨ ਕੇ ਅਹੇ।
ਸਾਵਧਾਨ ਜੇ ਹੁਤੀ ਪਦਾਂਤੀ।
ਅਰੁ ਅਸਵਾਰ ਜਿ ਹੁਏ ਨ ਹਾਤੀ[1] [1]ਜੋ ਮਰੇ ਨਹੀਂ ਸੇ।
॥੨੩॥
ਸੋ ਸਭਿ ਭੀਮਚੰਦ ਨੇ ਰਾਖੇ।
'ਚਲੌਂ ਪ੍ਰਾਤਿ ਮੈਂ' ਇਮ ਅਭਿਲਾਖੇ।
ਖਾਨ ਪਾਨ ਕਰਿ ਕੇਤਿਕ ਸੋਏ।
ਕੋ ਥਿਰ ਰਹੇ ਸੁਚੇਤੀ ਹੋਏ ॥੨੪॥
ਤਿਮ ਹੀ ਸਿੰਘ ਲੋਹਗੜ ਮਾਂਹੀ।
ਕੇਤਿਕ ਸੁਪਤੇ ਕੇਤਿਕ ਨਾਂਹੀ।
ਜ੍ਵਾਲਾਬਮਣੀ ਰਹੇ ਚਲਾਵਤਿ।
ਦੂਰ ਦੂਰ ਲੌ ਸ਼ੱਤ੍ਰੁ ਤਕਾਵਤਿ ॥੨੫॥
ਜਬਿਹੂੰ ਦੋਇ ਘਰੀ ਨਿਸ ਰਹੀ।
ਕੂਚ ਕਰਨ ਕੀ ਚਿਤਮਹਿਂ ਚਹੀ।
ਜ਼ੀਨ ਤੁਰੰਗਮ ਪਰ ਤਬਿ ਡਾਲੇ।
ਜੇ ਕੁੰਚਰ ਤਿਨ ਹੌਦਾ ਘਾਲੇ ॥੨੬॥
ਤੂਸ਼ਨ ਹੀ ਸਭਿ ਕੀਨਸਿ ਤਯਾਰੀ।
ਤੰਬੂ ਸਹਤਿ ਕਨਾਤ ਉਖਾਰੀ।
ਲਾਦ ਦਿਯੇ, ਸੋ ਪ੍ਰਥਮ ਪਯਾਨੇ।
ਆਪ ਤਯਾਰ ਹੁਇ ਥਿਰਯੋ ਸਥਾਨੇ
॥੨੭॥
ਤੂਰਸਤਿ ਤੁਫੰਗੈਂ ਸਭਿ ਕਸਵਾਈ।
ਖਰੋ ਰਹਯੋ ਅਰਣੋਦੈਂ ਤਾਈਂ।
ਸਗਰੀ ਵਸਤੁ ਸੰਭਾਲਿ ਚਲਾਈ।
ਆਪ ਚਢਯੋ ਧੌਂਸਾ ਵਜਵਾਈ ॥੨੮॥
ਤਬਿ ਸੁਧਿ ਭਈ ਲੋਹਗੜ ਆਇ।
'ਚਲੇ ਪਹਾੜੀ ਲਾਜ ਗਵਾਇ।'
ਤਤਛਿਨ ਜ਼ੀਨ ਹਯਨਿ ਪਰ ਡਾਲੇ।
ਭਏ ਅਰੂਢਨਿ ਤੁਪਕ ਸੰਭਾਲੇ ॥੨੯॥
ਉਦੇ ਸਿੰਘ ਤੇ ਆਦਿਕ ਜੋਧਾ।
ਸਾਹਿਬ ਸਿੰਘ ਹਿੰਮਤ ਸਿੰਘ ਕ੍ਰੋਧਾ।

ਮੁਹਕਮ ਸਿੰਘ ਧਵਾਯੋ ਘੋਰਾ।
ਆਲਮ ਸਿੰਘ ਚਲ੍ਯੋ ਰਿਪੁ ਓਰਾ ॥੩੦॥
ਪ੍ਰਥਮ ਸੈਂਕਰੇ ਹੀ ਮਿਲਿ ਗਏ।
ਜ੍ਵਾਲਾਬਮਣੀ ਦਾਗਤਿ ਭਏ।
ਬਹੁਰ ਹਜ਼ਾਰਹੁੰ ਹ੍ਵੈ ਗੇ ਸਿੰਘ।
ਜਨੁ ਗਜ ਦਲ ਪਰ ਦੌਰੇ ਸਿੰਘ[1] ॥੩੧॥

[1]ਸ਼ੇਰ ਵਾਂਗ।

ਮਿਲਤ੍ਯੋਂ ਐਸੀ ਮਾਰਿ ਮਚਾਈ।
ਚਲਨਿ ਦੁਹੇਲਾ ਭਯੋ ਤਿਥਾਂਈ।
ਭੀਮਚੰਦ ਪਰ ਘਾਲੀ ਭੀਰ[1]।

[1]ਭੀੜਾ ਪਾ ਦਿਤੀ।

ਛੂਟੀ ਗੁਲਕਾਂ ਤੋਮਰ ਤੀਰ ॥੩੨॥
ਢਾਹ ਲੀਏ ਕੇਤਿਕ ਤਬਿ ਘੋਰੇ।
ਤਜਹਿਂ ਤਿਸਹਿ ਜੋ ਦ੍ਵੈ ਕਰ ਜੋਰੇ।
ਨਾਂਹਿ ਤ ਖੜਗ ਪ੍ਰਹਾਰਨਿ ਲਾਗੇ।
ਮਚ੍ਯੋ ਜੁੱਧ ਭੇ ਆਰੁਨ ਬਾਗੇ[1] ॥੩੩॥

[1]ਕਪੜੇ ਲਾਲ ਹੋ ਗਏ।

ਸ਼੍ਰੀ ਕਲਗ਼ੀਧਰ ਸੁਨਿ ਸੁਧਿ ਸਾਰੀ।
'ਹਤੈਂ ਸਿੰਘ ਭਜ ਚਲੇ ਪਹਾਰੀ।'
ਤਬਿ ਸਤਿਗੁਰ ਨਿਜ ਪਤੇ ਪਠਾਏ।
'ਭਾਜੇ ਪੀਠ ਨ ਪਰੀਅਹਿ ਧਾਏ[1]' ॥੩੪॥

[1]ਭੱਜਦੇ ਦੇ ਮਾਰਗ ਦੌੜਕੇ ਨਾ ਪਓ।

ਆਛੇ ਆਛੇ ਸਿੱਖ ਪਠਾਏ।
ਜਾਇ ਤਿਨਹੁਂ ਸਗਰੇ ਸਮੁਝਾਏ।
'ਕ੍ਯੋਂ ਨਾਹਕ ਘਾਲਹੁ ਘਮਸਾਨਾ।
ਹਟਹੁ ਪ੍ਰਭੂ ਅਸ ਹੁਕਮ ਬਖਾਨਾ ॥੩੫॥
ਨਾਂਹਿ ਤ ਭੀਮਚੰਦ ਕੇ ਘਰ ਲੌਂ।
ਲੂਟਨਿ ਮਾਰਨਿ ਬਨਹਿ ਸੁ ਦਰ ਲੌਂ[1]।

[1]ਦਰਵਾਜ਼ੇ ਤਕ।

ਅਬਿ ਆਗੇ ਜਾਨੋਂ ਨਹਿਂ ਬਨੈ।
ਭਾਗ ਕੋ ਨਾਹਿਨ ਰਿਪੁ ਹਨੈ' ॥੩੬॥
ਵਾਹਿਗੁਰੂ ਜੀ ਕੀ ਕਹਿਂ ਫਤੇ।
ਗਰਜੇ ਧੁਨਿ ਊਚੀ ਤੇ ਅਤੇ।
ਕਿਤਿਕ ਤੁਰੰਗ ਲੂਟ ਕਰਿ ਲ੍ਯਾਏ।
ਆਯੁਧ ਛੀਨੇ ਸ਼ੱਤ੍ਰੁ ਪਲਾਏ ॥੩੭॥
ਹਟਿ ਆਏ ਬਡ ਬਜਤਿ ਨਗਾਰੇ।
ਪੁਨ ਸੁਖੇਨ ਹੀ ਸ਼ੱਤ੍ਰੁ ਸਿਧਾਰੇ।

ਜਹਿਂ ਕਹਿਂ ਪੁਰਿ ਗ੍ਰਾਮਨ ਮਹਿਂ ਰੌਰਾ।
ਪੀਟਨ ਰੁਦਨ ਹੋਤਿ ਸਭਿ ਠੌਰਾ ॥੩੮॥
ਭੀਮ ਚੰਦ ਸੁਨਿ ਸੁਨਿ ਪਛੁਤਾਵਤਿ।
ਚਿਤਵਤਿ ਚਿੰਤਾ ਬਹੁ ਦੁਖ ਪਾਵਤਿ।
ਪਹੁਚੰਜੋ ਤਬਿ ਅਪਨੀ ਰਜਧਾਨੀ।
ਹੌਰਾ ਭਯੋ ਬਹੁਤ ਅਭਿਮਾਨੀ ॥੩੯॥
ਇਤ ਗੁਰ ਨਿਕਟ ਖਾਲਸਾ ਆਯੋ।
ਫਤੇ ਪਾਇ ਕਰਿ ਬਹੁ ਹਰਖਾਯੋ।
ਸ਼ਸਤ੍ਰਨਿ ਸਹਿਤ ਸੁ ਦਰਸ਼ਨ ਦੇਖਾ।
ਕ੍ਰਿਪਾ ਦ੍ਰਿਸ਼ਟਿ ਗੁਰ ਕਰੀ ਵਿਸ਼ੇਖਾ ॥੪੦॥
ਪਦ ਅਰਿਬੰਦਨ ਪਰ ਸਿਰ ਧਰਿ ਧਰਿ।
ਥਿਰਜੋ ਖਾਲਸਾ ਬੰਦਨ ਕਰਿ ਕਰਿ।
ਸਭਿ ਦਿਸ਼ਿ ਦੇਖਤਿ ਪ੍ਰਭੁ ਉਚਾਰਾ।
'ਜਬਿ ਜਾਨਹਿ ਰਿਪੁ ਕੋ ਭਜ ਹਾਰਾ ॥੪੧॥
ਤਬਿ ਤਿਨ ਗੈਲ ਨ ਪਰੈ ਕਦਾਈ।
ਇਹੀ ਨੀਤਿ ਸ਼ੁਭ ਨਰਨ ਬਤਾਈ।
ਸ਼ਸਤ੍ਰ ਗਹੇ ਰਿਪੁ ਸਨਮੁਖ ਹੋਇ।
ਤਿਸ ਕੋ ਪ੍ਰਿਸ਼ਟੀ ਦੇਯ ਨ ਕੋਇ[1] ॥੪੨॥
ਧਰਮ ਜੁੱਧ ਕੋ ਨਿਤ ਅਨੁਰਾਗੋ।
ਭਲੇ ਨਰਨਿ ਕੇ ਮਗ ਕੋ ਲਾਗੋ।
ਸਿੱਖੀ ਧਰਹੁ ਸਿਦਕ ਨਹਿਂ ਹਾਰਹੁ।
ਸੱਤਿਨਾਮ ਜਪ ਜਨਮ ਸੁਧਾਰਹੁ ॥੪੩॥
ਕਰਿਹੈ ਰਾਜ ਖਾਲਸਾ ਮੇਰਾ।
ਸਭਿਹਿਨ ਪਰ ਹ੍ਵੈ ਬਲ ਬਡੇਰਾ।
ਸ੍ਰੀ ਅਸਿਕੇਤ ਕਾਲਕਾ ਮਾਈ।
ਹੁਇ ਹੈ ਤੁਮਰੇ ਸਦਾ ਸਹਾਈ' ॥੪੪॥
ਇਮ ਕਹਿ ਕਰਿ ਸ਼ੁਭ ਬਚਨ ਬਿਲਾਸਾ।
ਫਤੇ ਲਈ ਕਰਿ ਸ਼ੱਤ੍ਰ ਬਿਨਾਸ਼ਾ।
ਘਾਇਲ ਸਭਿ ਹੋਏ ਸਵਧਾਨਾ।
ਸਾਲਪੱਤ੍ਰ ਦੇ ਸੁਖ ਕੌ ਠਾਨਾ ॥੪੫॥

[1]ਕੋਈ ਪਿੱਠ ਨਾ ਦੇਵੇ।

ਜੁੱਧ ਖਾਲਸੇ ਕੋ ਇਹ ਪਢੈ।
ਕਿਧੌਂ ਸੁਨਾਇ ਸੁਨੇ ਸੁਖ ਬਢੈ।
ਗੁਰ ਕੋ ਸਿਦਕ ਰਿਦੈ ਮਹਿਂ ਪਾਵੈ।
ਜਨਮ ਮਰਨ ਕੀ ਕੁਮਤਿ ਮਿਟਾਵੈ ॥੪੬॥

ਪਾਧੜੀ ਛੰਦ:

ਸਤਿਗੁਰ ਬਿਸਾਲ ਗੋਬਿੰਦ ਸਿੰਘ।
ਤਿਨ ਸੁਜਸੁ ਪਢਹਿ ਕੈ ਸੁਨਹਿਂ ਸਿੰਘ।
ਬਿਨਤੀ ਭਨੰਤਿ ਸੰਤੋਖ ਸਿੰਘ।
ਮ੍ਰਿਗ ਪਾਪ ਹਨਨ ਕੋ ਮਨਹੁਂ ਸਿੰਘ[1] ॥੪੭॥

[1]ਮਾਨੋਂ ਸਿੰਘ ਹੈ (ਗੁਰੂ ਕੇ ਜਸ ਦਾ ਪੜ੍ਹਨਾ) ਪਾਪਾਂ ਰੂਪੀ ਮਿਰਗਾਂ ਦੇ ਮਾਰਨ ਨੂੰ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਖਾਲਸਾ ਜੀਤ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਭਾਈ ਆਸਾ ਸਿੰਘ]

੩੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੨

ਦੋਹਰਾ:

ਜਹਿਂ ਕਹਿਂ ਦਿਸ਼ਿ ਪਸਰਜੋ ਸੁਜਸੁ, ਸਿੰਧ ਮੇਖਲਾ ਭੂਮ[1]। [1]ਭਾਵ ਸਾਰੀ ਧਰਤੀ ਉੱਤੇ।
'ਭਯੋ ਪੰਥ ਸ਼ੁਭ ਖਾਲਸਾ, ਘਾਲੀ ਸੈਲਨਿ ਧੂਮ ॥੧॥

ਲਲਿਤਪਦ ਛੰਦ:

ਮਿਲਿ ਕਰਿ ਰਾਜੇ ਬਾਈ ਧਾਰਨ
ਪ੍ਰਜਾ ਸਹਿਤ ਸਭਿ ਜੋਧਾ।
ਤੀਨ ਲਾਖ ਗਿਨਤੀ ਮਹਿਂ ਇਕ ਥਲ
ਸਤਿਗੁਰ ਪਰ ਕਰਿ ਕ੍ਰੋਧਾ ॥੨॥
ਕਰੀ ਢੂਕ ਅਰੁ ਕਰੀ ਢੋਇ ਕਰਿ
ਹੇਲਾ ਮਿਲਿ ਮਿਲਿ ਘਾਲਾ[1]। [1]ਢੁੱਕਣਾ ਕੀਤਾ ਤੇ ਹਾਥੀ ਢੋਕੇ ਤੇ ਮਿਲ ਮਿਲਕੇ ਹੱਲਾ ਕੀਤਾ।
ਅਲਪ ਖਾਲਸਾ ਆਨੰਦਪੁਰਿ ਮਹਿਂ
ਝਾਲ ਝਾਲ ਦਰ[†] ਠਾਲਾ[1] ॥੩॥ [1]ਠੱਲਿਆ (ਹਾਥੀ ਨੂੰ) ਦਰਵਾਜ਼ੇ ਤੇ। (ਅ) (ਪਹਾੜੀਆਂ ਦੀ ਝਾਲ) ਝੱਲਕੇ ਦਲ ਨੂੰ ਠੱਲਿਆ। [†]ਪਾ:-ਦਲ।
ਮਰਦ ਗਰਦ ਮਹਿਂ ਮਿਲੇ ਜ਼ਰਦ ਮੁਖ
ਹਰਦ ਰੰਗ ਹ੍ਵੈ ਭਾਗੇ[1]। [1]ਪੀਲੇ ਮੁਖ ਹਰਦੀ ਵਰਗੇ ਰੰਗ ਹੋਕੇ ਭੱਜ ਗਏ।
ਦੁਰਦ ਦਰੇ ਤਨ[1] ਘਾਵ ਦਰਦ ਭਾ [1]ਹਾਥੀ ਨੇ ਦਰੜ ਦਿੱਤੇ ਸਰੀਰ।
ਥਿਰੇ ਨ ਸਿੰਘਨ ਆਗੇ' ॥੪॥
ਜਿਤ ਕਿਤ ਕਹਤਿ 'ਮੰਦ ਗਿਰਪਤਿ ਅਤਿ
ਮਤ ਹਤਿ ਚਿਤ ਕੀ ਹੋਈ।
ਸਤਿਗੁਰ ਸੰਗ ਜੰਗ ਕਰਿ ਮੂਰਖ
ਕਯੋਂ ਨ ਬਿਸੂਰਹਿ ਸੋਈ ॥੫॥
ਇਕ ਤੌਂ ਸ਼੍ਰੀ ਨਾਨਕ ਕੀ ਗਾਦੀ
ਖੰਡ ਦੀਪ ਜਿਨ ਜੀਤੇ।
ਕਰਾਮਾਤ ਸਾਹਿਬ ਜਗ ਬਿਦਤੇ
ਪੀਰ ਮੀਰ ਧਰਿ ਭੀਤੇ[1] ॥੬॥ [1]ਡਰਦੇ ਹਨ।
ਦੁਤੀਏ ਬਿਦਤ ਕਾਲਕਾ ਦਰਸ਼ਨ
ਪੰਥ ਰਚਨ ਬਰ ਪਾਯੋ।
ਹਿੰਦੁ ਧਰਮ ਜਗ ਰਾਖਨ ਕਾਰਨਿ
ਪ੍ਰਭੁ ਅਵਤਾਰ ਸੁਹਾਯੋ ॥੭॥
ਕਰਹਿਂ ਬਾਕ[1] ਜਗ ਰਚਨ ਸੰਘਾਰਨਿ [1]ਜੇ ਬਾਕ ਕਰਨ ਤਾਂ।

ਇਮ ਸਮਰਥ ਜਿਨ ਕੇਰੀ।
ਬਰਤਹਿਂ ਤਊ ਮਾਨਵੀ ਲੀਲ੍ਹਾ
ਮੂਰਖ ਲਖਹਿਂ ਕੁਫੇਰੀ ॥੮॥
ਤੁਰਕਨ ਸੰਗ ਬਿਰੋਧ ਜਿਨਹੁਂ ਕਹੁ
ਨਹਿਂ ਸਮਝੈਂ ਮਤਿ ਮੰਦੇ।
ਸ਼ਰਨ ਗਹਤਿ ਸੁਖ ਲਹਤਿ ਚਹਤਿ ਚਿਤ
ਦੇਂ ਦ੍ਵੈ ਲੋਕ ਅਨੰਦੇ[1] ॥੯॥

[1]ਜੇ ਚਿਤ ਵਿਚ ਸੁਖ ਲੈਣ ਦੀ ਚਾਹੁਨਾ (ਉਨ੍ਹਾਂ ਨੂੰ) ਹੁੰਦੀ ਤਾਂ ਸ਼ਰਨ ਪਕੜਦੇ (ਫਿਰ ਗੁਰੂ ਜੀ ਉਨ੍ਹਾਂ ਨੂੰ) ਦੋ ਲੋਕਾਂ ਦਾ ਸੁਖ ਦੇ ਦੇਂਦੇ।

ਕਹਾਂ ਕਰਹਿਂ ਜੇ ਭਾਲ ਭਾਗ ਨਹਿਂ
ਜੁਗ ਲੋਕਨ ਦੁਖ ਪਾਵੈਂ।
ਇਹਾਂ ਰਾਜ ਮਹਿਂ ਦੁੰਦ ਪਰਹਿ ਨਿਤ
ਮਰਿ ਕਰਿ ਨਰਕ ਸਿਧਾਵੈਂ ॥੧੦॥
ਧੰਨ ਗੁਰੂ ਚਹੁਂ ਬਰਨ ਰੰਕ ਜੇ
ਦੇ ਅੰਮ੍ਰਿਤ ਕਿਯ ਜੋਧੇ।
ਜਗਤ ਬਿਖੈ ਜਸੁ ਜੁਤਿ ਸੁਖ ਭੋਗੈਂ
ਹਿਤ ਪ੍ਰਲੋਕ ਉਰ ਬੋਧੇ[1]' ॥੧੧॥

[1]ਹਿਰਦੇ ਗਜ਼ਾਨਵਾਨ ਕਰ ਦਿੱਤੇ ਹਨ।

ਭੀਮਚੰਦ ਦੁਖ ਪਾਇ ਬਡੇਰਾ
ਨਿਜ ਪਰਧਾਨ ਪਠਾਏ।
ਹਯ ਗਜ ਬਹੁਤ ਮੋਲ ਕੋ ਲੈ ਕਰਿ
ਤੁਰਕਨ ਹਿਤ ਸਮੁਦਾਏ ॥੧੨॥
ਕੰਚਨ ਰਜਤ ਘਰੇ ਜਿਨ ਹੌਦਾ
ਤਿਮ ਹੀ ਜ਼ੀਨ ਬਨਾਏ।
ਵਸਤੁ ਅਨੂਠੀ ਅਪਰ ਸਕੇਲੀ
ਧਨ ਗਨ ਸੰਗ ਪਠਾਏ ॥੧੩॥
ਸੀਰੰਦ[1] ਕੋ ਸੂਬਾ ਬਲ ਭਾਰੀ

[1]ਸਰਹਿੰਦ।

ਖਾਂ ਵਜ਼ੀਰ ਜਿਸ ਨਾਮੂ।
ਤਿਸ ਢਿਗ ਰਿਸ਼ਵਤ[1] ਪਠੀ ਬਿਨੈ ਕਰਿ

[1]ਵੱਢੀ।

'ਹਮ ਕੌ ਲਖਹੁ ਗ਼ੁਲਾਮੂ ॥੧੪॥
ਗੁਰ ਗੋਬਿੰਦ ਸਿੰਘ ਬਲੀ ਭਯੋ ਬਹੁ
ਦਿਨਪ੍ਰਤਿ ਸਿੰਘ ਵਧਾਏ।
ਤੂੰ ਨਜੀਕ ਸੋ ਲਰੈ ਏਕ ਦਿਨ
ਜਬਿ ਹਮ ਲੇਹਿ ਹਰਾਏ[1] ॥੧੫॥

[1]ਸਾਨੂੰ ਹਰਾਕੇ (ਫਿਰ) ਇਕ ਦਿਨ ਤੇਰੇ ਨਾਲ ਲੜੇਗਾ।

ਅਬਿ ਤੌਂ ਸੁਗਮ ਜਤਨ ਇਹ ਜਾਨਹੁ
ਹਮ ਸੰਗ ਹੋਇ ਲਰੀਜੈ।
ਚਹੁੰਦਿਸ਼ਿ ਤੇ ਰੋਕਹਿਂ ਬਲ ਦੇ ਕਰਿ
ਆਨੰਦਪੁਰਿ ਛੁਟਵੀਜੈ ॥ ੧੬ ॥
ਆਗੈ ਸ਼ਾਹੁ ਚਮੂੰ ਕੁਛ ਆਈ
ਦ੍ਵੈ ਉਮਰਾਵ ਪਠਾਏ।
ਪੈਂਡਖਾਨ ਕੋ ਘਾਤਿ ਕੀਨਿ ਰਣ,
ਦੀਨਾਬੇਗ ਪਲਾਏ ॥ ੧੭ ॥
ਉੱਦਮ ਕਰਹੁ ਹਮਹੁ ਲਖਿ ਅਪਨੇ
ਅਬਿ ਜੇ ਬਨਹੁ ਸਹਾਈ।
ਦਲ ਗਨ ਕੋ ਸਕੇਲ ਚਲਿ ਆਵਹੁ
ਕਰਹਿਂ ਕਾਜ ਸਹਿਸਾਈ ॥ ੧੮ ॥
ਇਕ ਤੌਂ ਹਮ ਪਰ ਹੁਇ ਉਪਕਾਰਾ
ਦੁਤੀਏ ਸ਼ੱਤ੍ਰ ਤੁਮਾਰਾ।
ਕਯੋਂ ਨਿਚਿੰਤ ਤੁਮ, ਜਾਨਹੁ ਨਾਹਿਨ
ਬਿਗਰਹਿ ਕਾਰਜ ਭਾਰਾ' ॥ ੧੯ ॥
ਇੱਤਯਾਦਿਕ ਕਹਿ ਪਠਯੋ ਸਿਰੰਦ ਕੋ
ਦਿੱਲੀ ਤਥਾ ਪਠਾਏ।
ਬਡ ਪਰਧਾਨ ਪਠਯੋ ਦਿਸ਼ਿ ਦੱਛਨ
ਅਵਰੰਗਾ ਜਿਸ ਥਾਂਏ ॥ ੨੦ ॥
ਦੀਨ ਹੋਇ ਬਹੁ ਬਿਨਤੀ ਭਨਿ ਭਨਿ
ਲਿਖਿ ਲਿਖਿ ਆਪ ਗੁਲਾਮੂ[1]।
ਗੁਰ ਤੇ ਬੇਮੁਖ[1] ਭਈ ਦਸ਼ਾ ਅਸ
ਬਿਗਰੇ ਜਿਤ ਕਿਤ ਕਾਮੂ ॥ ੨੧ ॥
ਦੀਨ ਬਨੇ ਤੁਰਕਨ ਕੇ ਚੇਰਾ
ਦੇਤਿ ਸੁਤਾ ਕੇ ਡੋਰੇ।
ਧਰਮ ਖੋਇ ਅਪਜਸੁ ਕੋ ਪ੍ਰਾਪਤਿ
ਮਰਹਿਂ ਨਰਕ ਪਰਿ ਘੋਰੇ ॥ ੨੨ ॥
ਜਹਿਂ ਕਹਿਂ ਗਏ ਵਕੀਲ ਸੁਨਾਵਤਿ
ਜਨੁ ਲੂਟੇ ਕਿਨ ਮਾਰੇ।
ਕਰੀ ਪੁਕਾਰ ਸਭਿਨਿ ਕੇ ਆਗੇ
'ਹਮ ਕੋ ਗੁਰੂ ਪ੍ਰਹਾਰੇ' ॥ ੨੩ ॥

[1]ਆਪਣੇ ਆਪ ਨੂੰ ਗੁਲਾਮ ਲਿਖ ਲਿਖਕੇ।

[1]ਬੇਮੁਖ ਹੋਣ ਤੇ।

ਬਡੀ ਮਜਲ ਕੋ ਕਰਤਿ ਗਏ ਤਬਿ
ਸ਼ਾਹ ਸਮੀਪ ਪੁਕਾਰੇ।
'ਘਾਲੀ ਧੂਮ ਗੁਬਿੰਦ ਸਿੰਘ ਸੈਲਨਿ
ਵਸਦੇ ਰਾਜ ਉਜਾਰੇ' ॥੨੪॥
ਦਿੱਲੀ ਕੇ ਸੂਬੇ ਲਿਖਿ ਭੇਜਾ
'ਇਤ ਗੁਰ ਕਰਤਿ ਲਰਾਈ।'
ਅਰ ਵਜ਼ੀਰ ਖਾਂ ਨਿਜ ਨਰ ਪਠਿ ਕਰਿ
ਸ਼ਾਹੁ ਸਮੀਪ ਸੁਨਾਈ ॥੨੫॥
ਬਹੁਤ ਲਿਖੇ ਅਵਿਰੰਗ ਸੁਨੇ ਜਬਿ,
ਰਿਸ ਕਰਿ ਹੁਕਮ ਬਖਾਨਾ।
'ਸੀਰੰਦ ਤੇ[1] ਗਨ ਸੈਨਾ ਲੇ ਕਰਿ
ਉਤ ਕੋ ਕਰਹਿਂ ਪਯਾਨਾ ॥੨੬॥
ਆਨੰਦਪੁਰਿ ਛੁਟਵਾਇ ਗੁਰੂ ਤੇ
ਭੀਮਚੰਦ ਕੋ ਦੀਜੈ।
ਆਗੇ ਬਹੁਰ ਜੰਗ ਨਹਿਂ ਕਰਿ ਹੈ
ਬਲ ਤੇ ਬਰਜਨਿ ਕੀਜੈ' ॥੨੭॥
ਉਤ ਤੌਂ ਭਏ ਬ੍ਰਿਤੰਤ ਇਸੀ ਬਿਧਿ
ਕਥਾ ਸੁਨਹੁ ਗੁਰ ਕੇਰੀ।
ਸੁਜਸੁ ਕਵਿੱਤ ਕਰਤਿ ਬਹੁ ਕਵਿ ਗਨ
ਬਖਸ਼ਤਿ ਮੌਜ ਬਡੇਰੀ ॥੨੮॥
ਕੌਤਕ ਹੋਤਿ ਅਨੰਦਪੁਰਿ ਸੁੰਦਰ
ਸੁਨਿ ਸੁਨਿ ਸੰਗਤਿ ਆਵੈ।
ਦਰਬ ਹਜ਼ਾਰਹੁਂ ਅਰਪਹਿਂ ਸ਼ਸਤ੍ਰਨਿ
ਮਨੋਕਾਮਨਾ ਪਾਵੈਂ ॥੨੯॥
ਲਰਤਿ ਜੁ ਬਿਗਰਯੋ ਸਰਬ ਸੁਧਾਰਯੋ
ਬਾਗ ਤੜਾਗ ਨਵੀਨੇ।
ਚਾਮੀਕਰ ਕੇ ਸੁੰਦਰ ਮੰਦਿਰ
ਅੰਤਰ ਬਾਹਰ ਕੀਨੇ ॥੩੦॥
ਬਸਹਿਂ ਗ਼ਰੀਬ ਨਿਵਾਜ ਤਿਨਹੁਂ ਮਹਿਂ
ਨਿਸ ਦਿਨ ਆਨੰਦ ਪਾਵੈਂ।
ਕੰਚਨ ਥੰਭ ਚਿੱਤ੍ਰ ਜਿਹ ਨਾਨਾ
ਤਨੇ ਬਿਤਾਨ ਸੁਹਾਵੈਂ ॥੩੧॥

[1]ਸਿਰਹੰਦ ਤੋਂ।

ਬਗਰ[1] ਬਜਾਰਨਿ ਦੀਰਘ ਸ਼ੋਭਾ
ਮੋਰ ਸ਼ੋਰ ਸਮੁਦਾਯਾ।
ਪਾਵਸ[1] ਆਨ ਪ੍ਰਵਿਰਤੀ ਨਭ ਛਿਤ
ਘਨ ਕੀ ਘਟ ਘੁਮਡਾਯਾ ॥੩੨॥
ਰਾਇਬੇਲ ਚੰਬੇਲੀ ਚੰਪਾ
ਚੰਚਰੀਕ[1] ਰੁਚਿ ਚਾਰੂ।
ਗੁਨੀ ਪੁਰਖ ਸੁਨਿ ਸੁਨਿ ਜਸੁ ਗੁਰ ਕੇ
ਆਇ ਰਹੇ ਗੁਰਦ੍ਵਾਰੂ ॥੩੩॥
ਹੁਕਮ ਕਰਜੋ 'ਆਯੁਧ ਗਨ ਹੋਵੈਂ
ਦੈ ਧਨ ਗਨ ਘਰਵਾਓ।
ਤੋਪ ਤੁਪਕ ਜੰਬੂਰ ਰਹਿਕਲੇ
ਬਹੁ ਜੰਜੈਲ ਬਨਾਓ ॥੩੪॥
ਬੁਗਦੇ[1], ਖੰਜਰ, ਸੈਫ ਦੁਧਾਰੇ,
ਤੋਮਰ, ਚੱਕ੍ਰ, ਖਤੰਗਾ।
ਚਾਂਪ, ਤਮਾਚੇ, ਸਾਂਗ, ਸੁ ਬਰਛੀ,
ਕਰਾਚੋਲ ਖਰ ਅੰਗਾ' ॥੩੫॥
ਲਗੇ ਅਨਿਕ ਕਾਰੀਗਰ ਘਰਨੇ
ਪ੍ਰਥਮ ਤੋਪ ਇਕ ਢਾਰੀ[1]†।
ਜਨੁ ਜਮ ਕੋ ਮੁਖ, ਮ੍ਰਿਤੁ ਸ਼ੱਤ੍ਰੂ ਕੀ[1]
ਛੋਡੇ ਗਰਜਨ ਭਾਰੀ ॥੩੬॥
ਪ੍ਰਭੁ ਹਿਤ ਬਾਨ ਬਿਲੰਦ ਬਨੇ ਬਹੁ
ਬਰ ਬੀਰਨ ਕੇ ਘਾਤੀ।
ਏਕ ਮੁਹਰ ਕੋ ਹੇਮ ਲਗਹਿ ਤਿਸ
ਮੁਖੀ ਪੁਲਾਦਿ ਸੰਗਾਤੀ ॥੩੭॥
ਇੱਤਯਾਦਿਕ ਆਯੁਧ ਨਿਤ ਬਨਤੇ
ਪਰਖਤਿ ਗੁਰੂ ਰਖਾਵੈਂ।
ਕੇਤਿਕ ਬਖਸ਼ਤਿ ਹੈਂ ਕਰਿ ਸਿੰਘਨ
ਸਦਾ ਜੰਗ ਮਨ ਭਾਵੈ ॥੩੮॥

[1]ਵੇਹੜੇ।

[1]ਬਰਖਾ ਰੁਤ।

[1]ਭੌਰੇ।

[1]ਇਸ ਪ੍ਰਕਾਰ ਦਾ ਛੁਰਾ, ਕਟਾਰ [ਅ਼:, ਬੁਗ਼ਦਾ] ਪੰਜਾਬੀ ਵਿਚ ਬੁਗਦਾ ਬੁਗਦਰ ਇਕ ਪ੍ਰਕਾਰ ਦੇ ਵਡੇ ਭਾਰੇ ਮੋਟੇ ਗੁਰਜ ਨੂੰ ਬੀ ਕਹਿੰਦੇ ਹਨ ਜੋ ਮੁੰਗਲੀਆਂ ਫੇਰਨ ਵਾਲੇ ਕਸਰਤ ਕਰਨ ਵਿਚ ਵਰਤਦੇ ਹਨ।

[1]ਢਾਲੀ। †ਆਖਰੀ ਜੰਗ ਵਿਚ ਸਭ ਤੋਪਾਂ ਦੇ ਸਾਮਾਨ ਸਿਰਹੰਦੀ ਸੂਬਾ ਲੁੱਟਕੇ ਲੈ ਗਿਆ ਸੀ, ਪਰ ਦੋ ਛੋਟੀਆਂ ਤੋਪਾਂ ਆਨੰਦਪੁਰੋਂ ਨਿਕਲੀਆਂ ਅੱਜ ਕੱਲ ਅਜਾਇਬ ਘਰ ਲਾਹੌਰ ਵਿਚ ਪਈਆਂ ਹਨ।

[1]ਸ਼ਤ੍ਰੂਆਂ ਦੀ ਮੌਤ ਕਰਨ ਵਾਲੀ।

ਕਥਾ ਸੁਨਹੁ ਇਕ ਹੁਤੋ ਮੁਸੱਦੀ[1]
ਆਸਾ ਸਿੰਘ ਸੁ ਨਾਮੂ।
ਗੁਰ ਘਰ ਕੀ ਬਹੁ ਕਾਰ ਚਲਾਵੈ
ਟੋਂਬੂ ਲਿਖਹਿ ਤਮਾਮੂ ॥੩੯॥
ਤਿਸ ਢਿਗ ਰੰਕ ਸਿੱਖ ਇਕ ਜਾਚਤਿ
'ਕੰਨਜਾ ਬਜਾਹਨਿ ਜੋਗਾ।
ਦਰਬ ਪੰਚ ਸੈ ਤੇ ਹੁਇ ਕਾਰਜ
ਮੁਝ ਚਿਤ ਚਿੰਤਾ ਰੋਗਾ ॥੪੦॥
ਤੁਝ ਤੇ ਹੁਇ ਉਪਕਾਰ ਕਰਹੁ ਇਹੁ'
ਸੁਨਿ ਸੁਨਿ ਅਰੁ ਲਖਿ ਦੀਨਾ।
ਆਸਾ ਸਿੰਘ ਦਯਾ ਉਰ ਕਰਿ ਕੈ
ਤਿਹ ਟੋਂਬੂ ਲਿਖ ਦੀਨਾ ॥੪੧॥
ਸੋ ਲੇ ਗਯੋ ਜਹਾਂ ਪਰ ਭੇਜਾ
ਲਏ ਪੰਚ ਸੈ ਜਾਈ।
ਹੁਤੋ ਰੰਕ ਤਿਨ ਬਜਾਹ ਕਰਜੋ ਤਬਿ
ਕੰਨਜਾ ਸਦਨ ਉਠਾਈ ॥੪੨॥
ਬਿਤੇ ਮਾਸ ਖਟ ਸੋ ਸਿਖ ਆਯੋ
ਗੁਰ ਦਰਸ਼ਨ ਕੋ ਕੀਨਾ।
ਟੋਂਬੂ ਧਰਜੋ 'ਆਪ ਨੇ ਭੇਜਜੋ,
ਮੈਂ ਪੰਜ ਸੈ ਤਿਨ ਦੀਨਾ' ॥੪੩॥
ਪ੍ਰਭੁ ਤਬਿ ਕਹਜੋ 'ਨ ਹਮ ਨੇ ਭੇਜਾ
ਕਿਨ ਇਹ ਲਿਖਜੋ ਪਠਾਯੋ?'
'ਆਸਾ ਸਿੰਘ ਕੇ ਹਾਥ ਮੁਹਰ ਹੈ'
ਜਬਿ ਐਸੇ ਲਖਿ ਪਾਯੋ ॥੪੪॥
ਕੁਛ ਰਿਸ ਧਰਿ ਗੁਰ ਕਹਜੋ 'ਕਹੇ ਬਿਨ
ਇਹ ਕਜੋਂ ਲਿਖਜੋ ਪਠਾਯੋ।
ਦਿਯੋ ਆਪ ਹੀ ਦਰਬ ਪੰਚ ਸੈ
ਕੈਸੇ ਖੋਟ ਕਮਾਯੋ' ॥੪੫॥
ਇਮ ਗੁਰ ਤੇ ਸੁਨਿ ਆਸਾ ਸਿੰਘ ਢਿਗ
ਕਿਹ ਸਿਖ ਖਬਰ ਬਤਾਈ।
ਡਰਤਿ ਮਾਰ ਤੇ ਭਾਜ ਗਯੋ ਤਬਿ
ਨਿਜ ਘਰ ਬਿਖੈ ਤਦਾਈ ॥੪੬॥

[1]ਮੁਣਸ਼ੀ।

ਕੇਤਿਕ ਦਿਨ ਮਹਿਂ ਤਿਨ ਅਰਜ਼ੀ ਲਿਖਿ
ਸਤਿਗੁਰ ਨਿਕਟ ਪਠਾਈ।
ਲਿਖੇ ਦੋਹਿਰੇ ਬਿਚ ਬਨਾਇ ਕਹਿ
ਸੋ ਮੈਂ ਦੇਹੁ ਸੁਨਾਈ ॥੪੭॥
ਕਲਮੋਵਾਚ[1] ॥

[1]ਕਲਮ ਕਹਿੰਦੀ ਹੈ।

ਦੋਹਰਾ:
ਮੁਖ ਕਾਰਾ ਮੇਰੋ ਕਰੈਂ,
ਕਰਤਿ ਨ ਪਰਉਪਕਾਰ[1]।

[1]ਜੋ ਮੇਰਾ ਮੂੰਹ ਕਾਲਾ ਕਰਦਾ ਹੈ ਤੇ ਪਰਉਪਕਾਰ ਨਹੀਂ ਕਰਦਾ।

ਤਿਸ ਕੌ ਮੈਂ ਫਿਰ ਕਰੌਂਗੀ,
ਪਲਟਾ ਇਹੁ ਦਰਬਾਰ[1] ॥੪੮॥

[1]ਭਾਵ ਦਰਬਾਰ ਵਿਚ ਮੈਂ ਬੀ ਉਸ ਦਾ ਮੂੰਹ ਕਾਲਾ ਕਰਾਂਗੀ।

ਫਟ ਛਾਤੀ ਦੋ ਟੂਕ ਭਈ,
ਰੁਦਨ ਕਰਤਿ ਲਿਖਿ ਜਾਤਿ[1]।

[1]ਰੋਂਦੀ ਹੋਈ ਲਿਖੀ ਜਾਂਦੀ ਹਾਂ ਕਸਮ, ਵਸਤਾ।

ਪਰਸ੍ਵਾਰਥ ਉਪਕਾਰ ਬਿਨ,
ਮੋਹਿ ਨ ਉਪਜਤਿ ਸ਼ਾਂਤਿ ॥੪੯॥
ਚੌਪਈ:
ਐਸੇ ਕਲਮ ਕਹਤਿ ਸਭਿ ਸਾਥਿ।
ਸੋ ਪਕਰਾਈ ਗੁਰ ਮੁਹਿ ਹਾਥ।
ਗੁਰ ਕੀ ਆਨ ਜਬਹਿ ਸਿਖ ਕੀਨੀ।
ਸਹੀ ਨ ਮੈਂ, ਚਿੱਠੀ ਲਿਖਿ ਦੀਨੀ ॥੫੦॥
ਸਰਬ ਲੱਛਮੀ ਜਗਤ ਤੁਮਾਰੀ।
ਭੁੰਚਤਿ ਹੈ ਇਹ ਸ੍ਰਿਸ਼ਟੀ ਸਾਰੀ।'
ਇੱਤ੍ਯਾਦਿਕ ਲਿਖਿ ਬਿਨੈ ਪਠਾਈ।
ਸੁਨਤਿ ਪ੍ਰਸੰਨ ਭਏ ਗੋਸਾਈਂ ॥੫੧॥
ਤਿਹ ਬੁਲਾਇ ਪੁਨ ਪਾਗ ਬੰਧਾਈ।
ਦਈ ਪ੍ਰਥਮ ਸਮ ਕਾਰ ਤਦਾਈ।
ਇਸ ਪ੍ਰਕਾਰ ਇਕ ਹੁਤੋ ਲਿਖਾਰੀ।
'ਸੈਣਾ' ਜਿਸ ਕੋ ਨਾਮ ਉਚਾਰੀ ॥੫੨॥
ਕੁਛਕ ਖ਼ਤਾ ਤਿਸ ਤੇ ਜਬਿ ਹੋਈ।
ਭਾਜ ਗਯੋ ਪੁਨ ਆਇ ਨ ਸੋਈ।
ਸੁੰਦਰ ਬਰਨ ਲਿਖੈ ਚਿਤ ਆਯੋ[1]।

[1]ਸੁਹਣੇ ਅੱਖਰ ਲਿਖਦਾ ਸੀ ਇਹ ਚੇਤਾ ਆਇਆ।

ਸ਼੍ਰੀ ਗੁਰ ਤਿਸ ਕੋ ਬੋਲਿ ਪਠਾਯੋ ॥੫੩॥
ਨਿਜ ਸੰਬੰਧੀਅਨਿ ਕੋ ਮਿਲਿ ਗਯੋ।
ਆਯੋ ਨਹੀਂ ਤ੍ਰਾਸ ਉਰ ਭਯੋ।
ਨਹਿਂ ਆਵਨ ਕੇ ਹੇਤੁ ਬਹਾਨਾ।
ਲਿਖਿ ਕਰਿ ਦੋਹਾ ਪਠਜੋ ਬਖਾਨਾ ॥੫੪॥

ਦੋਹਰਾ:

'ਜਬਿ ਤੇ ਪ੍ਰਭੁ ਤੇ ਬੀਛੁਰੇ ਕੀਯੋ ਕ੍ਰਿਸ਼ਿ[1] ਕੋ ਠਾਟ।
ਬ੍ਰਿਖਭਨਿ ਸੰਗਤਿ ਹਮ ਕਰੀ ਭਏ ਜਾਟ ਕੇ ਜਾਟ' ॥੫੫॥

[1]ਖੇਤੀ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥੩੧॥

## ੩੨. [ਸ਼ਸਤ੍ਰ ਮਾਂਜਣੇ। ਦੁਸਹਿਰਾ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਪਾਵਸ ਬੀਤੀ ਅਨੰਦ ਸੋਂ, ਸਰਦ ਪ੍ਰਬਿਰਤੀ ਆਇ।
ਪਿਤਰਨਿ ਪਛ ਤੇ ਨੌਰਤੇ, ਚੰਡੀ ਜਗਤ ਮਨਾਇ[1] ॥੧॥

[1]ਸ਼ਰਾਧਾਂ ਦੇ ਪੱਖ ਤੋਂ (ਪਿਛੋਂ) ਨੁਰਾਤੇ ਆਏ ਤੇ ਜਗਤ ਨੇ ਦੇਵੀ ਪੂਜੀ।

ਲਲਿਤਪਦੁ ਛੰਦ:

ਹੁਕਮ ਕੀਨਿ ਸ਼੍ਰੀ ਸਤਿਗੁਰ ਪੂਰੇ
'ਸ਼ਸਤ੍ਰ ਨਿਕਾਸੋ ਸਾਰੇ।
ਮੈਲ ਨਿਵਿਰਤਹਿਂ ਮਾਰਵਾਰਿਯੇ[1]

[1]ਸ਼ਸਤ੍ਰ ਮਾਂਜਣ ਵਾਲੇ ਮੈਲ ਦੂਰ ਕਰਨ। [ਮਾਰਵਾੜੀਏ, ਭਾਵ ਮਾਰਵਾੜ ਤੋਂ ਆਏ ਸਿਕਲੀਗਰ]।

ਪੂਜਹਿਂ ਬਹੁਰ ਸੁਧਾਰੇ[1]' ॥੨॥

[1]ਫਿਰ ਸੁਧਾਰਕੇ ਸ਼ਸਤ੍ਰ ਪੂਜਾਂਗੇ।

ਖਾਸ ਖਜਾਨੇ ਲਗੇ ਨਿਕਾਸਨ
ਜਾਤੀ ਖੜਗਨਿ ਨਾਨਾ।
ਤੇਗੇ ਆਯੁਤ, ਖੜਗ ਦੁਧਾਰੇ,
ਤੋਮਰ, ਸੈਫ, ਕ੍ਰਿਪਾਨਾ ॥੩॥
ਦੁਬਿਧਿ ਸਰੋਹੀ[1], ਨੀਮਸੀਖਚੇ[2],

[1]ਦੋ ਤਰ੍ਹਾਂ ਦੀਆਂ ਤਲਵਾਰਾਂ। [2]ਨੀਮਚਹ = ਛੋਟੀ ਤਲਵਾਰ, ਸੀਖ ਵਾਂਕੂ ਸਿੱਧੀ ਤੇ ਪਤਲੀ ਤਲਵਾਰ।

ਮਿਸਰੀ ਦ੍ਵੈ ਗੁਜਰਾਤੀ[1]।

[1]ਮਿਸਰ ਦੀ ਤਲਵਾਰ ਤੇ ਗੁਜਰਾਤੀ, ਦੋਵੇਂ ਥਾਵਾਂ ਦੀਆਂ।

ਇਲਮਾਨੀ[1] ਰੁ ਹਲੱਬੀ[2] ਮਗ਼ਰਬਿ[3]

[1]ਯਮਾਨੀ ਤਲਵਾਰ [ਇਲਮਾਨੀ। ਅਰਬੀ ਰੂਪ ਹੇ 'ਅਲ ਯਮਾਨੀ' ਯਮਨ ਦੇਸ਼ ਦੀ ਬਣੀ ਹੋਈ (ਤਲਵਾਰ) ਯਮਨ ਅਰਬ ਦੇ ਦੱਖਣ ਪੱਛੋਂ ਦਾ ਹਿੱਸਾ ਹੈ]। [2]ਅਤੇ ਹਲਬ ਸ਼ਹਿਰ ਦੀ ਤਲਵਾਰ, (ਹਲਬ ਟਰਕੀ ਵਿਚ ਹੈ)। [3]ਫਾਰਸ ਦੀ ਬਣੀ ਤਲਵਾਰ ਨੂੰ ਕਹਿੰਦੇ ਸਨ।

ਕਿਰਚ[1] ਜੁਨੱਬੀ ਜਾਤੀ[2] ॥੪॥

[1]ਬਿਨਾਂ ਖ਼ਮ ਦੇ ਤਲਵਾਰ। [2]ਆਰਮੀਨੀਆ ਦੇਸ਼ ਦੇ ਜੁਨੱਬ ਸ਼ਹਿਰ ਦੀ ਤਲਵਾਰ।

ਜਮਧਰ ਲਘੁ ਬਿਸਾਲ ਪਉਲਾਦੀ[1],

[1]ਫੁਲਾਦੀ।

ਖੰਜਰ ਚੱਕ੍ਰ ਮਹਾਂਨਾ।
ਬਿਛੂਏ ਬਾਂਕ[1] ਛੁਰੇ ਬਹੁ ਬਿਧਿ ਕੇ,

[1]ਟੇਢੇ ਬਿਛੂਏ। (ਅ) ਬਾਂਕ ਨਾਮ ਦਾ ਸ਼ਸਤ੍ਰ ਜੋ ਨਹੁੰਦ ਵਾਂਗੂੰ ਹੁੰਦਾ ਹੈ।

ਪੇਸ਼ ਕਬਜ਼ ਸ਼ੁਭ ਨਾਨਾ ॥੫॥
ਤੀਰ ਅਨਿਕ ਬਿਧਿ ਖਪਰੇ[1] ਸੇਲੇ[2]

[1]ਚੌੜੇ ਫਲ ਵਾਲਾ ਤੀਰ। [2]ਨੇਜ਼ੇ ਮੂੰਹਾਂ ਤੀਰ।

ਗਨ ਬਦਾਂਮਚੇ[1] ਤੁੱਕੇ[2]।

[1]ਬਦਾਮ ਮੂੰਹੇਂ ਤੀਰ। [2]ਕਿੱਕਰ ਦੇ ਤੁੱਕੇ ਵਰਗੀ ਦੰਦੇਦਾਰ ਮੁਖੀ ਵਾਲਾ ਤੀਰ।

ਸੇਲ ਨਰਾਂਚ[1] ਸੁ ਨਾਵਕ[2] ਤੀਖਨ

[1]ਸਾਰਾ ਲੋਹੇ ਦਾ ਤੀਰ ਜਿਸ ਦੇ ਪੰਜ ਖੰਭ ਹੁੰਦੇ ਹਨ। 'ਸੇਲ' ਪਾਠ ਅਸ਼ੁਧ ਹੈ, ਇਥੇ 'ਸਰ' ਪਾਠ ਚਾਹੀਏ 'ਸ਼ਰ' ਚਾਰ ਮੁਖੇ ਤੀਰ ਦਾ ਨਾਮ ਹੈ। [2]ਇਕ ਛੋਟਾ ਤੀਰ ਜਿਸ ਦੀ ਮੁਖੀ

ਦੰਦੇਦਾਰ ਹੁੰਦੀ ਹੈ। ਨਾਵਕ ਨਾਮ ਥੋਥੀ ਨਲੀ ਦਾ ਬੀ ਹੈ ਜਿਸ ਦੇ ਵਿਚੋਂ ਛੋਟਾ ਤੀਰ ਚਲਾਉਂਦੇ ਹਨ [ਫਾ:, ਨਾਵਕ, ਥੋਥੀ ਨਲੀ। ਤੀਰ]।

ਕਰਦਹਿਂ ਤਨ ਰਿਪੁ ਢੂਕੇ[1] ॥੬॥
ਤੁਪਕ ਤਮਾਂਚੇ ਗਨ ਬਿਲਾਇਤੀ
ਸਾਂਗੈਂ ਸ਼ਕਤਿ[1] ਨਿਕਾਸੇ।
ਬ੍ਰਿੰਦ ਸ਼ਸਤ੍ਰ ਸਤਿਗੁਰੂ ਖਜ਼ਾਨੇ
ਕਹਿਂ ਲੌਂ ਕਵੀ ਪ੍ਰਕਾਸ਼ੇ ॥੭॥
ਮਾਰਵਾਰਿਯੇ ਮਾਵਨਿ ਲਾਗੇ
ਚਰਨ ਦਾਬ ਕਰ ਫੇਰੇ[1]।
ਇਤਨੇ ਮਹਿਂ ਪ੍ਰਭੁ ਬਾਹਿਰ ਨਿਕਸੇ
ਸਭਿ ਆਯੁਧ ਦਿਸ਼ਿ ਹੇਰੇ ॥੮॥
ਕਹਜੋ 'ਬਿਅਦਬੀ ਸ਼ਸਤ੍ਰਨਿ ਕੇਰੀ
ਤੈਂ ਕਜੋਂ ਚਰਨ ਲਗਾਯੋ।
ਅਤਿ ਪ੍ਰਿਯ ਖੜਗ ਅਕਾਲਪੁਰਖ ਕੋ
ਨਿਜ ਧੁਜ ਬਿਖੈ ਸੁਹਾਯੋ ॥੯॥
ਆਦਿ ਸ਼ਕਤਿ ਸ੍ਰੀ ਚੰਡੀ ਰੂਪ ਇਹ
ਪੂਜਨ ਜੋਗ ਸਦੀਵਾ।
ਸਰਬ ਸੁਰਾਸੁਰ ਨਰ ਕਜਾ ਬਪੁਰੋ
ਜਿਸ ਕੇ ਬਸਿ ਮਹਿਂ ਥੀਵਾ ॥੧੦॥
ਸਾਦਰ ਸੇਵ ਮਾਵਿਬੇ ਕਰੀਯਹਿ'
ਇਹ ਕਹਿ ਅੱਗ੍ਰ ਸਿਧਾਏ।
ਬੈਠੇ ਬਹੁਰ ਖਾਲਸਾ ਆਯੋ
ਸ੍ਰੀ ਮੁਖ ਦਰਸ਼ਨ ਪਾਏ ॥੧੧॥
ਕੇਤਿਕ ਚਿਰ ਮਹਿਂ ਇਕ ਸਿਖ ਬੋਲਜੋ
'ਮਾਰਵਾਰਿਯਾ ਜੋਈ।
ਪੁੰਜ ਖੜਗ ਸਿਰ ਪਰ ਧਰਿ ਬੈਠਜੋ
ਕਾਰ ਨ ਕਰਤਾ ਸੋਈ' ॥੧੨॥
ਸੁਨਿ ਬਿਕਸੇ ਪ੍ਰਭੁ ਗਏ ਬਿਲੋਕਨਿ
ਦੇਖਜੋ ਤਿਸੀ ਪ੍ਰਕਾਰਾ।
'ਇਹ ਕਜਾ ਕਰਜੋ ਨ ਸੇਵਾ ਠਾਨਤਿ
ਬੈਠੇ ਸਮਾ ਗੁਜ਼ਾਰਾ' ॥੧੩॥

[1]ਵੈਰੀ ਦੇ ਤਨ ਵਿਚ ਖੁਭ ਜਾਣ।

[1]ਭਾਵ ਈਰਾਨ ਤੂਰਾਨ ਆਦਿ ਦੀਆਂ ਸਾਂਗਾਂ ਤੇ ਬਰਛੀਆਂ।

[1]ਪੈਰਾਂ ਨਾਲ ਦੱਬਕੇ ਤੇ ਹੱਥ ਫੇਰ ਕੇ।

'ਮਹਾਰਾਜ ਰਾਵਰ ਕੀ ਆਇਸੁ
ਅਦਬ ਕਰਨਿ ਇਮ ਹੋਵੈ।
ਸੇਵਾ ਮਾਂਞਨ ਕੀ ਹੁਇ ਤੈਸੇ
ਜਥਾ ਪ੍ਰਥਮ ਮਲ ਖੋਵੈਂ' ॥੧੪॥
ਬਿਗਸਿ ਪ੍ਰਭੂ ਕਹਿ 'ਤੁਮ ਕੌ ਬਖਸ਼ਜੋ,
ਸ਼ਸਤ੍ਰਨ ਕੇ ਨਿਤ ਦਾਸਾ।
ਕਰਹੁ ਪ੍ਰੇਮ ਤੇ ਸੇਵਾ ਆਯੁਧ,
ਤੌ ਸਭਿ ਸੁਖ ਹੁਇ ਪਾਸਾ' ॥੧੫॥
ਰਾਮ ਸਿੰਘ ਤਿਹ ਨਾਮ ਹੁਤੋ ਸੁਨਿ
ਗੁਰ ਕੋ ਬੰਦਨ ਠਾਨੀ।
ਮਾਂਞਨ ਕਰਨਿ ਲਗਜੋ ਸੁਧ ਸ਼ਸਤ੍ਰਨਿ,
ਪੁਨ ਸੁਖ ਲਹਜੋ ਮਹਾਂਨੀ ॥੧੬॥
ਊਚੇ ਥਲ ਟਿਕਾਇ ਸਭਿ ਆਯੁਧ
ਪੂਜਾ ਸੌਜ ਮੰਗਾਈ।
ਲਗੇ ਨੁਰਾਤੇ ਸਗਰੇ ਪੂਜਨ
ਚੰਡਿ ਕਾਲਕਾ ਮਾਈ ॥੧੭॥
ਚੰਡਿ ਚਰਿੱਤ੍ਰ ਪਾਠ ਨਿਤ ਹੋਵੈ
ਸਹਿਸਕ੍ਰਿਤ ਅਰੁ ਭਾਖਾ।
ਧੂਪ ਦੀਪ ਚੰਦਨ ਕੌ ਚਰਚਤਿ
ਫੂਲ ਮਾਲ ਬਹੁ ਰਾਖਾ ॥੧੮॥
ਚਮਰ ਫੇਰਿ ਕੇਤਿਕ ਚਿਰ ਸ਼੍ਰੀ ਪ੍ਰਭੁ
ਪੂਜਾ ਪਾਠ ਕਰੰਤੇ।
ਕਰਹਿਂ ਸਤੁਤਿ ਜਿਹ[1] ਜੋਤਿ ਬਿਦਤਿ ਜਗ,
ਨਾਮ ਅਧਿਕ ਸਿਮਰੰਤੇ[†] ॥੧੯॥

[1]ਜਿਸ (ਦੇਵੀ) ਦੀ।

[†]ਦੇਵੀ ਪੂਜਨ ਪਰਿਥਾਇ ਦੇਖੋ ਪਿਛੇ ਰੁਤ ੩ ਅੰਸੂ ੧੨ ਦੇ ਅੰਤ ਦੀ ਟੂਕ।

ਅਨੰਗ ਸ਼ੇਖਰ ਛੰਦੁ:

'ਨਮੋ ਅਨੰਤ ਕਾਰਣੀ[1],
[1]ਪ੍ਰਪੋਖਣੀ, ਸੰਘਾਰਣੀ,
ਭਵਾ, ਬਿਸਾਲ, ਤਾਰਣੀ[8],
ਭਯੰਹਰੀ, ਅਖੰਡਕਾ[1†]।
ਸਬੁੱਧਿ ਜੁੱਧ ਕ੍ਰੁੱਧਤਾ[1]

[1]ਅਨੰਤ (ਜੀਵਾਂ ਨੂੰ ਕਰਨ ਵਾਲੀ)।

[1]ਪਾਲਣ ਵਾਲੀ, ਨਾਸ਼ ਕਰਤਾ, ਕਲਿਆਨ ਕਰਨ ਵਾਲੀ, ਅਤਿ ਵੱਡੀ ਤੇ ਤਾਰਨ ਹਾਰੀ।

[1]ਭੈ ਨਾਸ਼ਕ ਤੇ ਖੰਡਣ ਤੇ ਰਹਿਤ। [†]ਪਾ:-ਭਵਾ ਬਿਸਾਲ ਕਾਰਣੀ ਬਿਸਾਲ ਸ਼੍ਰੀ ਅਖੰਡਕਾ।

[1]ਸਹਿਤ ਬੁੱਧ ਦੇ ਤੇ ਜੁੱਧ ਵਿਚ ਕ੍ਰੋਧ ਕਰਨ ਵਾਲੀ।

ਬਿਰੁੱਧ ਬੱਧ ਉੱਧਤਾ[1],
[1]ਜੁੱਧ ਵਿਚ) ਵੈਰੀਆਂ ਨੂੰ ਨਾਸ਼ ਕਰਨ ਨੂੰ ਉਦੇ ਰਹਿਣ ਵਾਲੀ।

ਅਰੁੱਧ ਰਿੱਧਿ ਸਿੱਦਿ ਦਾ[1],
[1]ਰਿੱਧੀਆਂ ਸਿਧੀਆਂ ਦੇਣ ਵਿਚ ਰੁਕਦੀ ਨਹੀਂ ਹੈ।

ਪ੍ਰਬੁੱਧ ਸ਼ੁੱਧ ਮੰਡਕਾ[1†]।
[1]ਸ਼ੁਧ ਗਿਆਨ ਦੇ ਮੰਡਣ ਵਾਲੀ। [†]ਏਹ ਸਾਰੇ ਵਿਸ਼ੇਸ਼ਣ ਅਕਾਲ ਪੁਰਖ ਦੇ ਹਨ। ਕੇਵਲ ਲਿੰਗ ਏਥੇ ਇਸਤ੍ਰੀ ਲਿੰਗ ਵਰਤਿਆ ਹੈ। ਇਸੇ ਵਜਕਤੀ ਸਬੰਧੀ ਹੁਣ ਅਗੇ ਬੀਰ ਰਸੀ ਤੇ ਰੌਦ੍ਰ ਰਸੀ ਸਗੁਣ ਉਪਮਾਂ ਦੇ ਵਾਕ ਆਉਣਗੇ।

ਸਜੋਰ ਘੋਰ ਲੋਚਨਾ[1],
[1]ਜ਼ੋਰ ਵਾਲੇ ਭਯਾਨਕ ਨੇਤ੍ਰਾਂ ਵਾਲੀ।

ਜਪੰਤਿ ਸੋਚ ਮੋਚਨਾ[1],
[1]ਜਪਣ ਵਾਲੇ ਦੀਆਂ ਸੋਚਾਂ ਦੀ ਨਾਸ਼ਕ।

ਸੁਚੇਤ ਚਿਤ ਰੋਚਨਾ[1],
[1]ਇੰਦ੍ਰ ਵਰਗੇ) ਸੁਚੇਤ ਚਿੱਤਾਂ ਨੂੰ ਖੁਸ਼ੀ ਕਰਨ ਵਾਲੀ।

ਰਿਪੂਨਿ ਕੋ ਘਮੰਡਕਾ[1]।
[1]ਵੈਰੀਆਂ ਉੱਤੇ ਬਲਵਾਨ ਹੋਕੇ ਪੈਣ ਵਾਲੀ।

ਨਿਸੁੰਭ ਸੁੰਭ ਖੰਡਕਾ[1],
[1]ਸੁੰਭਨਿਸੁੰਭ ਨਾਮੇ ਰਾਖਸ਼ਾਂ ਦੀ ਨਾਸ਼ਕ।

ਅਸੁਰ ਦਲ ਦੰਡਕਾ,

ਬਿਹੰਡ ਚੰਡ ਮੁੰਡਕਾ[1],
[1]ਚੰਡ ਮੁੰਡ ਦੈਂਤ ਨੂੰ ਨਾਸ਼ ਕਰਤਾ।

ਪ੍ਰਚੰਡ ਤੁੰਡ ਚੰਡਿਕਾ ! ॥੨੦॥

ਦ੍ਰਿੜੰਤਿ ਦੀਹ ਦਾੜਕਾ[1],
[1]ਵਡੀਆਂ ਤਕੜੀਆਂ ਦਾੜ੍ਹਾਂ ਵਾਲੀ।

ਬਿਲੰਦ ਦੈਤ ਦਾਹਕਾ,

ਨਿਕੰਦ ਕੈਟਭਾਨਕੀ[1],
[1]ਕੈਟਭ ਆਦਿ (ਰਾਖਸ਼ਾਂ) ਦੀ ਨਾਸ਼ ਕਰਤਾ।

ਅਮੰਦ ਤੇਜ ਜ੍ਵਾਲਕਾ[1]।
[1]ਅਗਨੀ ਦਾ ਤੇਜ ਵਿਸ਼ੇਸ਼ ਕਰਕੇ ਮੰਦ ਕਰਨ ਵਾਲੀ। (ਅ) (ਕਦੇ) ਨਾ ਮੰਦ ਪੈਣ ਵਾਲੇ ਅਗਨੀ ਤੇਜ ਵਾਲੀ।

ਪ੍ਰਾਪਣ ਸ਼੍ਰੋਣ ਬੀਰਜਾ[1],
[1]ਰਕਤ) ਬੀਜ ਆਦਿ ਦਾ ਲਹੂ ਪੀਣ ਵਾਲੀ।

ਬਿਸਾਲ ਬਾਹੁ ਬੀਰਜਾ[1],
[1]ਬਲ ਵਾਲੀਆਂ ਬਾਹਾਂ ਵਾਲੀ।

ਮਝਾਰ ਜੰਗ ਧੀਰਜਾ[1],
[1]ਜੰਗ ਵਿਚ ਧੀਰਜ ਵਾਲੀ।

ਬਿਸ਼੍ਵੰਭਰੀ[1] ਕਪਾਲਕਾ[2]।
[1]ਸੰਸਾਰ ਨੂੰ ਪਾਲਣ ਵਾਲੀ। [2]ਕਪਾਲਾਂ (ਖੋਪਰੀਆਂ) ਦੀ (ਮਾਲਾ) ਧਾਰਨ ਵਾਲੀ।

[1]ਨਖਾਨ ਪੁੰਜ ਤੀਖਨਾ,

ਸਕ੍ਰੋਧ ਲਾਲ ਈਛਨਾ,

ਦਿਖਾਇ ਰੂਪ ਭੀਛਨਾ

ਸੁ ਭੱਛ ਸ਼ੱਤ੍ਰੂ ਬਾਲਕਾ[1†]।
[1]ਸਾਰੇ ਤਿੱਖੇ ਨਹੁਵਾਂ ਵਾਲੀ, ਕ੍ਰੋਧ ਨਾਲ ਲਾਲ ਅੱਖੀਆਂ ਵਾਲੀ, (ਐਸਾ) ਭਯਾਨਕ ਰੂਪ ਦਿਖਾਕੇ ਸ਼ੱਤ੍ਰੂਆਂ ਦੇ ਬਾਲਾਂ ਨੂੰ ਭੱਛਨ ਕਰਨ ਵਾਲੀ।
[1]ਐਸੀ) ਕਾਲਕਾ ਦੇ ਚਰਨਾਂ ਨੂੰ ਨਮਸਕਾਰ ਹੈ। [†]ਇਹ ਦੋਵੇਂ ਤੁਕਾਂ ਕਈ ਨੁਸਖਿਆਂ ਵਿਚ ਨਹੀਂ ਹਨ।

ਸੁਦਾਸ ਪ੍ਰੀਤ ਪਾਲਕਾ,

ਸਬੇਗ ਦੈਤ ਘਾਲਕਾ,

ਗਰੇ ਮੈਂ ਮੁੰਡ ਮਾਲ ਕਾ,

ਪ੍ਰਣਾਮ ਪਾਦ ਕਾਲਕਾ ॥੨੧॥

ਦੋਹਰਾ:

ਇੱਤਯਾਦਿਕ ਜੇ ਨਾਮ ਹੈਂ,
ਸਪਤ ਸਹੰਸ੍ਰੈ ਲੱਖ[1]।
ਸਿਮਰਤਿ ਉਚਰਤਿ ਖਾਲਸਾ,
ਸ਼੍ਰੀ ਸਤਿਗੁਰੂ ਪ੍ਰਤੱਛ[1] ॥੨੨॥

[1]ਇਕ ਲੱਖ ਸੱਤ ਹਜ਼ਾਰ।

[1]ਸ਼੍ਰੀ ਸਤਿਗੁਰੂ ਦੇ ਸਾਹਮਣੇ।

ਅਨੰਗ ਸ਼ੇਖਰ ਛੰਦ:

ਇਸੀ ਪ੍ਰਕਾਰ ਨੌਰਤੇ[1] ਪ੍ਰਪੂਜਤੇ ਸੁ ਆਯੁਧਾਨ[2]
ਚੰਦਨਾਦਿ ਫੂਲਮਾਲ ਧੂਪ ਕੋ ਜਗਾਵਤੇ[†]।
ਉਤੰਗ ਸੰਖ ਪੂਰਤੇ ਸੁ ਮੰਗਲੰ ਅਰੰਭਤੇ,
ਬਿਸ਼ਾਲ ਸੌਜ ਹੋਮ ਤੇ, ਸੋ ਧੂਮ ਕੋ ਉਠਾਵਤੇ।
ਨਮੋ ਨਮੋ ਭਨੰਤਿ ਹੈਂ, ਸੁ ਬ੍ਰਹਮ ਕੌਚ[1] ਪਾਠ ਕੋ
ਪਠੰਤ ਹੈ ਸੁਨੰਤ ਕੋਈ[1], ਜੈ ਬਿਜੈ ਸੁ ਗਾਵਤੇ।
ਉਛਾਹ ਮੋਦ ਕੀਨਿਓ, ਪ੍ਰਸਾਦਿ ਬੰਟ ਦੀਨਿਓ,
ਸਮੂਹ ਪਾਨ ਲੀਨਿਓ[1], ਸੁ ਖਾਇ ਚੀਤ ਭਾਵਤੇ ॥੨੩॥
ਦੁਸੈਹਿਰਾ ਕੇ ਦਯੋਸ ਮੈਂ ਤਿਹਾਵਲਾ ਬਿਸਾਲ ਕੀਨਿ
ਨੌਮ ਪਾਤਿਸ਼ਾਹ ਕੇ ਸਥਾਨ ਅੱਗ੍ਰ ਜਾਇ ਕੈ।
ਬਿਨੈ ਬਖਾਨਿ ਹਾਥ ਜੋਰਿ ਬੰਦਨਾ ਸੁ ਕੀਨਿਓ
ਪ੍ਰਦੱਛਨਾ ਸੁ ਦੀਨਿ ਪਰਸਾਦਿ ਕੋ ਬ੍ਰਤਾਇ ਕੈ।

[1]ਨੁਰਾਤੇ। [2]ਸ਼ਸਤ੍ਰ ਪੂਜਦੇ ਹਨ।

[†]ਨਉਰਾਤਿਆਂ ਦਾ ਪੂਜਨ ਆਦਿ ਦੇਵੀ ਪੂਜਨ ਵਾਂਙੂ ਇਤਿਹਾਸਿਕ ਗਲ ਨਹੀਂ।

[1]ਹਿੰਦੂ ਮਤ ਮੂਜਬ ਦੇਵੀ ਦੇ ਨਾਵਾਂ ਦਾ ਇਕ ਮੰਤ੍ਰ ਜਿਸ ਦੇ ਜਪ ਤੋਂ ਸਰੀਰ ਰੱਖਯਾ ਦੇ ਮਨੋਰਥ ਸਿੱਧ ਹੁੰਦਾ ਹੈ। ਖਾਲਸੇ ਵਿਚ ਬ੍ਰਹਮਕਵਚ:-'ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ' ਵਾਲੇ ਸਲੋਕ ਦਾ ਪਾਠ ਹੈ ਕਿਉਂਕਿ ਇਸ ਵਿਚ ਬ੍ਰਹਮ ਦੇ ਨਾਮ ਹਨ ਤੇ ਰੱਖਯਾ ਦੀ ਯਾਚਨਾ ਹੈ ਤੇ ਨਾਮ ਨੂੰ ਕਵਚ ਗੁਰਬਾਣੀ ਵਿਚ ਦੱਸਿਆ ਗਿਆ ਹੈ, ਯਥਾ:-'ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ' ॥

[1]ਕੋਈ ਪੜ੍ਹਦਾ ਹੈ ਤੇ ਕੋਈ ਸੁਣਦਾ ਹੈ।

[1]ਹੱਥੀਂ ਲੈਕੇ।

ਨਿਕੇਤ ਫੇਰ ਆਇ ਕੈ, ਤੁਰੰਗ ਕੋ ਮੰਗਾਇ ਕੈ,
ਮਤੰਗ ਸੰਗ ਪੂਜਿ ਪੂਜਿ[1], ਮੋਦ ਕੋ ਵਧਾਇ ਕੈ।
ਅਹਾਰ ਫੇਰ ਖਾਇ ਕੈ ਅਰਾਮ ਥੋਰ ਪਾਇ ਕੈ
ਅਫੀਮ ਸੋਂ ਮਿਲਾਇ ਕੈ ਸੁ ਦਾਸ ਭੰਗ ਲਜਾਇ ਕੈ ॥੨੪॥

[1]ਹਾਥੀਆਂ ਸਹਤ ਘੋੜੇ ਪੂਜਨ ਕੀਤੇ।

ਸ਼ਨਾਨ ਕੀਨ ਸੌਚ ਤੇ ਸੁਧਾਰ ਕੇਸ ਪਾਸ ਕੋ[1]
ਸਜਾਇ ਸੀਸ ਪਾਗ ਕੋ ਉਤੰਗ ਜ਼ੇਬ ਜਾਰ ਕੇ[1]।
ਜਰਾਵ ਜ਼ੇਵਰਾਨਿ ਕੋ ਸਰੀਰ ਚੀਰ ਸੋਹਤੇ,
ਕ੍ਰਿਪਾਨ ਪਾਇ ਗਾਤਰੇ ਨਿਖੰਗ ਅੰਗ ਧਾਰਿ ਕੇ।
ਕਮਾਨ ਬਾਨ ਪਾਨ ਮੈਂ ਦਿਵਾਨ ਮੈਂ ਕਛੂਕ ਬੈਠਿ,
ਬਾਹਰੇ ਚਲੰਨਿ ਕੋ ਤੁਰੰਗ ਸੋ ਹਕਾਰਿ ਕੇ।
ਅਰੂਢਿ ਕੇ ਗਵੰਨ ਕੀਨਿ, ਦੁੰਦਭਾਨਿ ਚੋਬ ਦੀਨਿ,
ਬੋਲਤੇ ਨਕੀਬ ਭਾਟ ਕੀਰਤਿ ਉਚਾਰਿ ਕੇ ॥੨੫॥

[1]ਕੇਸਾਂ ਦੇ ਜੂੜੇ ਨੂੰ [ਪਾਸ = ਜੂੜਾ]। (ਅ) ਕੇਸਾਂ ਨੂੰ ਲਾਂਭੋਂ। (ੲ) ਕੇਸਾਂ ਨੂੰ ਫਾਸ ਰੂਪ ਕਹਿਣਾ ਬੀ ਇਕ ਕਵਿਤਾ ਦੀ ਸੁੰਦਰਤਾ ਹੈ, ਜਿਸ ਵਿਚ ਪ੍ਰੇਮੀਆਂ ਦੇ ਦਿਲ ਫਸ ਜਾਂਦੇ ਹਨ।

[1]ਸ਼ੋਭਾ ਪ੍ਰਕਾਸ਼ ਕਰਕੇ।

[1]ਬਿਲੋਕਿ ਬੈਨਤੇਯ ਕੇ ਕੁਵਾਇਦਾਂ ਤੁਫੰਗ ਕੀ,
ਤੁਰੰਗ ਪੈ ਕਰੰਤਿ ਕੋ ਕਮਾਨ ਬਾਨ

[1]ਦੇਖਣ ਲਗੇ:-ਵੈਨਤੇਯ ਯਾ ਗਰੁੜ ਵਜੂਹ ਦੀ ਰਚਨਾ, ਬੰਦੂਕ ਦੀ (ਚਾਂਦਮਾਰੀ), ਘੋੜੇ ਚੜ੍ਹਕੇ ਤੇ ਤੀਰ ਕਮਾਨ (ਦੀ ਨਿਸ਼ਾਨੇ ਬਾਜੀ ਆਦਿਕਾਂ ਦੀ) ਕਵਾਇਦ। [ਵੈਨਤੇਜ = ਸਨਾਤਨ ਕਵਾਇਦ ਵਿਚ ਸੈਨਾਂ ਨੂੰ ਖਾਸ ਖਾਸ ਸੂਰਤਾਂ ਦੇਕੇ ਵੰਡਿਆ ਕਰਦੇ ਸਨ, ਜਿਨ੍ਹਾਂ ਨੂੰ ਵਜੂਹ ਕਹਿੰਦੇ ਸਨ, ਸੈਨਾਪਤਿ ਵਿਚਕਾਰੇ ਹੁੰਦਾ ਸੀ। ਵਜੂਹਾਂ ਦੇ ਨਾਮ ਇਹ ਹਨ:-ਦੰਡ, ਵਰਾਹ, ਸ਼ਕਟ, ਮਕਰ, ਸੂਚੀ, ਚੱਕ੍ਰ, ਪਦਮ, ਬੱਜ੍ਰ, ਸ਼ਜੇਨ, ਮੰਡਲ, ਧੰਨੁ, ਬੈਨਤੇਯ (ਗਰੁੜ), ਸਰਵਤੋ ਭੱਦ੍ਰ। ਗਰੜ ਵਜੂਹ ਦੀ ਸ਼ਕਲ ਇਹ ਹੁੰਦੀ ਸੀ ਅਗੋਂ ਨੋਕਦਾਰ ਵਿਚੋਂ ਚੌੜੀ ਤੇ ਪਿਛਲਾ ਹਿੱਸਾ ਫੇਰ ਪਤਲਾ]।

ਮਾਰਿਤੇ²।

ਧਵਾਇ ਕੈ ਭ੍ਰਮਾਇ ਸੇਲ ਮੇਲਤੇ ਬਗਲ[1] ਕੋਇ,

[1]ਵਗਲਨਾ = ਪਿਛੋਂ ਦੀ ਆਕੇ ਗਿਰਦ ਫਿਰਕੇ ਅਗਾਹਾਂ ਲੰਘ ਜਾਣਾ ਤਾਂ ਜੋ ਪਹਿਲਾਂ ਅਟਕ ਜਾਵੇ। (ਅ) ਬਗ਼ਲ (ਕੱਛ) ਵੱਲ ਨੂੰ।

ਏਵ ਆਯੁਧਾਨ ਕੋ ਪ੍ਰਹਾਰਿ ਕੈ ਦਿਖਾਰਿਤੇ।

ਕਿਦਾਰ ਜੇ ਫਲਾਨ ਕੇ[1] ਲੁਟਾਇ ਦੀਨ ਕੇਤਨੇ[2],

[1]ਖੇਤੀਆਂ ਫਲਾਂ ਦੀਆਂ। [2]ਕਿਤਨਿਆਂ ਦੀਆਂ।

ਬਹੋਰ ਬ੍ਰਿੰਦ ਬਾਹੁਰੇ ਅਨੰਦ ਭੂਰ ਧਾਰਤੇ[1]।

[1]ਫਲ ਲੁਟਣ ਤੋਂ) ਫਿਰ ਸਾਰੇ ਮੁੜੇ ਬਹੁਤ ਅਨੰਦ ਹੋਕੇ।

ਗੁਰੂ ਫਤੇ ਉਚਾਰਿਤੇ, ਸੁ ਰੂਪ ਕੋ ਨਿਹਾਰਤੇ,

ਸੁਭਾਗ ਕੋ ਬਿਚਾਰਤੇ[1] ਬਿਲੰਦ ਹੀ ਪ੍ਰਕਾਰਤੇ ॥੨੬॥

[1]ਗੁਰੂ ਦਰਸ਼ਨ ਦੇ) ਸੁਭਾਗ ਨੂੰ ਵਿਚਾਰਦੇ ਹਨ।

ਲਲਿਤਪਦ ਛੰਦ:

ਸਕਟਨਾਲਕਾ[1] ਸ਼ੁਤਰਨਾਲਕਾ[2],

[1]ਗਡਿਆਂ ਪੁਰ ਲਦੀਆਂ ਤੋਪਾਂ। [2]ਉਠਾਂ ਉਪਰਲੀਆਂ ਤੋਪਾਂ।

ਗੁਰੂ ਸੰਗ ਘੁੜਨਾਲੈਂ[1]।

[1]ਘੋੜਿਆਂ ਉਪਰਲੀਆਂ ਤੋਪਾਂ।

ਤੋਪ, ਜੰਮੂਰ, ਜੰਜੈਲਨ, ਲਮਛੜ[1]

[1]ਬੰਦੂਕ ਦੀਆਂ ਕਿਸਮਾਂ।

ਲਏ ਤੁਫੰਗਨ ਜਾਲੇ।

ਹੁਕਮ ਗੁਰੂ ਕੋ ਲੇ ਤਿਸ ਛਿਨ ਮਹਿਂ

ਜੇ ਪਦਾਂਤਿ ਅਸਵਾਰਾ।

ਸ਼ਲਖ[1] ਛੋਰਨੀ ਸ਼ੁਰੂ ਕਰੀ ਤਬਿ

[1]ਇਕ ਵਾਰਗੀ ਬੰਦੂਕ ਆਦਿ ਦਾ ਛੋਡਨਾ।

ਭਯੋ ਅੰਧ ਧੁੰਧਕਾਰਾ ॥੨੭॥

ਮਨਹੁਂ ਬ੍ਰਿੰਦ ਹੀ ਗਾਜ ਗਾਜ ਕਰਿ

ਗਿਰ ਪਰ ਗਿਰ ਗਨ ਜਾਨੀ[1]।

[1]ਬਿਜਲੀਆਂ ਗੱਜਕੇ ਪਹਾੜਾਂ ਉਪਰ ਗਿਰੀਆਂ ਸਭ ਨੇ ਜਾਣੀਆਂ।

ਧੁਖੇ ਪਲੀਤੇ ਸ਼ਬਦ ਉਠ੍ਯੋ ਬਡ

ਸੁਨੀਅਹਿ ਕਛੂ ਨ ਕਾਨੀ।

ਕੇਤਿਕ ਚਿਰ ਲੌ ਸਤਿਗੁਰ ਠਹਿਰੇ

ਸ਼ਲਖ ਬ੍ਰਿੰਦ ਕਰਿਵਾਈ।

ਪੁਨ ਪੁਰਿ ਗਮਨੇ ਰਮਨੀ ਬੀਥਨਿ

ਦਰਸੈਂ ਲੋਗ ਲੁਗਾਈ[1] ॥੨੮॥

[1]ਨਰ ਨਾਰੀਆਂ।

ਉਤਰੇ ਆਨਿ ਪ੍ਰਭੂ ਘਰਿ ਸੁੰਦਰ

ਚਿੱਤ੍ਰ ਬਚਿੱਤ੍ਰਤਿ ਹੇਮੂ[1]।

[1]ਭਾਵ ਸੁਨਹਿਰੀ।

ਸਿਖ ਸੰਗਤਿ ਦਰਸਹਿ ਮਨ ਮੁਦਤਹਿਂ

ਪਾਇ ਜੋਗ ਅਰੁ ਛੇਮੂ।
ਨੌਬਤ, ਦੁੰਦਭਿ, ਸੰਖ, ਨਫੀਰੀ,
ਪਟਹਿ, ਢੋਲ, ਕਰਨਾਈ।
ਬਜਹਿ ਮ੍ਰਿਦੰਗ, ਰਬਾਬ ਸਤਾਰਨਿ,
ਗਾਵਹਿਂ ਪਾਇ ਵਧਾਈ ॥੨੯॥
ਗੁਨੀ ਕਵੀ ਕਰਿ ਸੁਜਸੁ ਕਵਿੱਤਨ
ਆਨਿ ਅਨੇਕ ਸੁਨਾਵੈਂ।
ਰੀਝੈਂ ਮੌਜ ਦੇਤਿ ਮਨ ਭਾਵਤਿ
ਲੇ ਕਰਿ ਉਰ ਹਰਖਾਵੈਂ।
ਉਤਸਵ ਭਯੋ ਸਭਿਨਿ ਸੁਖਦਾਇਕ
ਖਾਨ ਪਾਨ ਕਰਿ ਸੋਏ।
'ਜੁਗ ਲਗਿ ਰਾਜ ਥਿਰਹੁ ਸਤਿਗੁਰ ਕੋ'
ਕਹਿ ਅਸੀਸ ਸਭਿ ਕੋਏ ॥੩੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਦੁਸੈਹਰਾ ਉਤਸਵ' ਪ੍ਰਸੰਗ ਬਰਨਨੰ ਨਾਮ ਦੁਇ ਤ੍ਰਿੰਸਤੀ ਅੰਸੂ ॥੩੨॥

## ੩੩. [ਮਾਤਾ ਜੀ ਨੂੰ ਸੰਤ ਦਰਸ਼ਨ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਸ਼੍ਰੀ ਗੁਰ ਗੋਬਿੰਦ ਸਿੰਘ ਜੀ, ਬਲੀ ਤਰੁਨ ਤਨ ਬੈਸ।
ਦਿਨ ਪ੍ਰਤਿ ਬ੍ਰਿੱਧਤਿ ਖਾਲਸਾ, ਦੂਜ ਚੰਦ ਨਭ ਜੈਸ ॥੧॥

ਚੌਪਈ:

ਇਕ ਦਿਨ ਸ਼੍ਰੀ ਗੁਜਰੀ ਗੁਰ ਮਾਤਾ।
ਪ੍ਰਾਤ ਭਈ ਜਲ ਬਿਮਲ ਸਨਾਤਾ[1]। — [1]ਜਲ ਨਾਲ ਅਸ਼ਨਾਨ ਕੀਤਾ।
ਪ੍ਰਥਮ ਪਾਠ ਕਰਿ ਜਪੁਜੀ ਕੇਰਾ।
ਅਪਰ ਪਢੀ ਗੁਰਬਾਨੀ ਫੇਰਾ ॥੨॥
ਪੁਨ ਸੁਖਮਨੀ ਪਾਠ ਕੋ ਕਰਿਤੇ।
ਸਹਿਜ ਸੁਭਾਇਕ ਸ਼੍ਰੀ ਗੁਰ ਫਿਰਤੇ।
ਸਾਦਰ ਤਬਿ ਹੀ ਨਿਕਟ ਬਿਠਾਏ।
ਆਪ ਪਠਤਿ ਬਾਨੀ ਚਿਤ ਲਾਏ ॥੩॥
ਚਹਤਿ ਸ਼੍ਰੇਯ ਵੈਰਾਗ ਉਪਾਈ[1]। — [1]ਭਾਵ ਵੈਰਾਗਵਾਨ ਹੋਕੇ ਮੁਕਤੀ ਦੀ ਇੱਛਾ ਕਰ ਰਹੀ ਹੈ।
ਪਠਤਿ ਪਠਤਿ ਇਹ ਤੁਕ ਮੁਖ ਆਈ:-

ਸ੍ਰੀ ਮੁਖਬਾਕ:
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥੪॥

ਇਸ ਕੋ ਅਰਥ ਬਿਚਾਰਯੋ ਮਾਈ।
ਪੁਨਹਿਂ ਪੁੱਤ੍ਰ ਸੰਗ ਗਿਰਾ ਅਲਾਈ।
'ਹੇ ਸੁਤ ਸਭਿ ਥਲ ਗਜਾਤਾਵਾਨ!
ਹਾਥ ਬੱਦ੍ਰ ਸਮ ਬਿਦਤ ਜਹਾਨ[1] ॥੫॥ — [1]ਹੱਥ ਤੇ ਧਰੇ ਬੇਰ ਵਾਂਙੂ ਸਾਰਾ ਜਹਾਨ ਆਪ ਪਰ ਰੌਸ਼ਨ ਹੈ।
ਊਚ ਰੁ ਨੀਚ ਰੰਕ ਕੈ ਰਾਜਾ।
ਸਾਧ ਅਸਾਧ ਲਖਹੁ ਸਭਿ ਪਾਜਾ[1]। — [1]ਸਾਰਿਆਂ ਦੇ ਪਾਜ ਨੂੰ ਜਾਣਦੇ ਹੋ।
ਇਨ ਤੁਕਹਨ ਮੈਂ ਜੋ ਭਿੱਪ੍ਰਾਯ[1]। — [1]ਤਾਤਪਰਯ।
ਹਰਖ ਸ਼ੋਕ ਰਹਿਨੋ ਇਕ ਭਾਇ ॥੬॥
ਇਸ ਪ੍ਰਕਾਰ ਕੋ ਸੰਤ ਬਿਸਾਲਾ।
ਮੋ ਕਉ ਦਿਖਰਾਵਹੁ ਕਿਸ ਕਾਲਾ।
ਦੁੰਦਨ[1] ਮਹਿਂ ਜਿਸ ਬ੍ਰਿਤੀ ਸਮਾਨ। — [1]ਦੁਖ ਸੁਖ, ਹਰਖ ਸ਼ੋਕ, ਮਾਨ ਅਪਮਾਨ ਆਦਿ ਜੋੜੇ।
ਮਾਨ ਅਮਾਨ, ਅਸੁਖ ਸੁਖ ਜਾਨ ॥੭॥
ਹਰਖ ਸ਼ੋਕ ਨਹਿਂ ਕਬਿ ਉਪਜੰਤਾ।

ਸਦਾ ਏਕਰਸ ਕੋ ਨਿਬਹੰਤਾ[1]। — [1]ਭਾਵ ਬ੍ਰਿਤੀ ਨੂੰ ਇਕਰਸ ਰੱਖਦਾ ਹੋਵੇ।
ਜਿਸ ਕੀ ਐਸ ਅਵਸਥਾ ਹੋਇ।
ਬਡੇ ਸਾਹਿਬਨ ਬਰਨੀ ਜੋਇ[1]' ॥੮॥ — [1]ਵਡੇ ਗੁਰੂ ਸਾਹਿਬਾਂ ਨੇ।
ਉੱਜਲ ਅਰੁ ਬਡਭਾਗਾ ਮਾਤਾ।
ਕਹ੍ਯੋ 'ਦਿਖਾਵਹੁ ਤਿਸ ਸੱਖ੍ਯਾਤਾ।'
ਰੁਚਿਰ ਮਨੋਰਥ ਜਨਨੀ ਕੇਰਾ।
ਸੁਨਿ ਬੋਲੇ ਸਤਿਗੁਰ ਤਿਸ ਬੇਰਾ ॥੯॥
'ਅਸ ਪੁਰਸ਼ੋਤਮ ਸੰਤ ਸੁਚਾਲੀ[1]। — [1]ਸ੍ਰੇਸ਼ਟ ਰਹਿਣੀ ਵਾਲਾ।
ਪਿਖਹੁ ਨਿਸੰਸੈ ਹੋਵਤਿ ਕਾਲੀ।
ਦਰਸ਼ਨ ਕਰਿ ਕੈ ਅਚਹੁ ਅਹਾਰਾ।
ਕਰਹੁ ਪ੍ਰਤੀਖਨ ਭਾਵ ਉਦਾਰਾ[1] ॥੧੦॥ — [1]ਉਦਾਰ ਭਾਵਨਾ ਨਾਲ ਉਡੀਕੋ।
ਐਸਨਿ ਕਹੁ ਰਚਿ ਕਰਿ ਕਰਤਾਰਾ।
ਲਖਹਿ ਸਫਲ ਸਿਰਜਨ ਜਗ ਸਾਰਾ।
ਸ਼ੇਖ, ਸਾਰਦਾ, ਬੇਦ, ਬਿਰੰਚ[1]। — [1]ਸ਼ੇਸ਼ ਨਾਗ, ਸਰਸ੍ਵਤੀ ਵੇਦ ਤੇ ਬ੍ਰਹਮਾ......।
ਕਰਿ ਨਸਕਹਿਂ ਜਿਹ ਮਹਿਮਾ ਰੰਚ[1] ॥੧੧॥ — [1]ਥੋੜੀ ਬੀ।
ਸਮਦਰਸੀ ਇਕ ਰਸ ਮਨ ਸ਼ਾਂਤਿ।
ਮਹਾਂਪੁਰਖ ਪੂਰਨ ਅਵਿਦਾਤਿ।
ਮਨਹੁਂ ਕਾਮਨਾ ਪੂਰਨ ਹੋਵਹੁ।
ਨਿਹਸੰਸੈ ਦਰਸ਼ਨ ਕੌ ਜੋਵਹੁ' ॥੧੨॥
ਇਮ ਕਹਿ ਸਤਿਗੁਰ ਬਾਹਿਰ ਆਏ।
ਜੇ ਸਭਿ ਸਿੱਖਨ ਕੌ ਸੁਖਦਾਏ।
ਮਾਤਾ ਭਈ ਪ੍ਰਸੰਨ ਮਹਾਨਾ।
-ਦੇਖਹੁ ਸੰਤ ਸੁ ਬ੍ਰਿਤੀ ਸਮਾਨਾ- ॥੧੩॥
ਉਤਕੰਠਾ[1] ਜਿਸ ਕੇ ਉਰ ਏਵੀ। — [1]ਇੱਛਾ।
ਜਗਤਈਸ਼ ਕੀ ਜਨਨੀ ਦੇਵੀ।
ਪ੍ਰਥਮ ਮਿਲ੍ਯੋ ਸ਼੍ਰੀ ਨਾਨਕ ਸੰਗ।
ਭਾਈ ਬੁੱਢਾ ਸੁਮਤਿ ਉਤੰਗ ॥੧੪॥
ਗ੍ਯਾਨ ਅਵਸਥਾ ਬਿਖੈ ਅਰੂਢਾ।
ਪ੍ਰਾਪਤਿ ਭਯੋ ਪਰਮ ਪਦ ਗੂਢਾ।
ਖਟ ਪਤਿਸ਼ਾਹੀ ਲਗਿ ਜਗ ਰਹ੍ਯੋ।
ਸਤਿਗੁਰੁ ਚਲਿਤ ਬ੍ਰਿੰਦ ਕੋ ਲਹ੍ਯੋ

॥ ੧੫ ॥
ਜਿਸ ਕੇ ਬਾਕ ਮਿਟੈਂ ਨਹਿਂ ਕਿਸ ਤੇ।
ਉੱਤਮ ਅਪਰ ਕਹੋ ਕੋ ਤਿਸ ਤੇ।
ਤਿਸ ਕੀ ਕੁਲ ਕੋ ਭੂਖਨ ਭਯੋ।
ਨਾਮ ਸੁ ਰਾਮ ਕੁਇਰ ਜੋ ਥਿਯੋ ॥ ੧੬ ॥
ਜਨੁ ਦੀਪਕ ਤੇ ਦੀਪ ਜਗਾਯੋ।
ਗ੍ਯਾਨ ਅਵਸਥਾ ਮਹਿਂ ਦਿਪਤਾਯੋ।
ਸਿੱਖਨ ਮੁੱਖ੍ਯ ਸਤਿਗੁਰ ਘਰ ਕੇਰੇ।
ਜਿਨ ਕੀ ਸਮਤਾ ਅਪਰ ਨ ਹੇਰੇ ॥ ੧੭ ॥
ਹੁਤੋ ਸਮੈ ਤਿਸ ਅੰਮ੍ਰਿਤਸਰ ਜੀ।
ਲਖ੍ਯੋ ਬ੍ਰਿਤਾਂਤ ਸਰਬ ਗੁਰ ਘਰ ਜੀ।
ਦਸਵੇਂ ਪਾਤਸ਼ਾਹ ਮਨ ਕੇਰਾ।
-ਮਾਤਾ ਹਿਤ ਸੁ ਮਨੋਰਥ ਮੇਰਾ ॥ ੧੮ ॥
ਦਰਸ ਅਵੱਸ਼੍ਯ ਕਰਨਿ ਕਹੁ ਕਾਲੀ।
ਉਰ ਮਹਿਂ ਇੱਛਾ ਕੀਨਿ ਬਿਸਾਲੀ-।
ਗਈ ਨਿਸਾ ਪਰਿ ਕਰਿਤੇ ਤ੍ਯਾਰੀ[1]।
ਨਿਜ ਸੰਗਤਿ ਸੋਂ ਗਿਰਾ ਉਚਾਰੀ ॥ ੧੯ ॥
'ਭਏ ਪ੍ਰਭਾਤਿ ਅਨੰਦਪੁਰਿ ਜਾਨਾ।
ਮੁਝ ਪਸ਼ਚਾਤੀ ਕਰਹੁ ਪਯਾਨਾ।
ਮੈਂ ਏਕਾਂਕੀ ਸ਼ੀਘ੍ਰ ਸਿਧਾਊਂ।
ਦਰਸ਼ਨ ਸ਼੍ਰੀ ਸਤਿਗੁਰ ਕੋ ਪਾਊਂ ॥ ੨੦ ॥
[1]ਤੁਮ ਤੇ ਪਹੁੰਚ੍ਯੋ ਜਾਇ ਸੁ ਜਾਵਤਿ।
ਸ਼ੀਘ੍ਰ ਸਿਧਾਵਹੁ ਆਵਹੁ ਤਾਵਤ।'
ਇਮ ਕਹਿ ਰੈਨ ਬਿਖੈ ਪਰਿ ਸੋਏ।
ਭਈ ਪ੍ਰਭਾਤਿ ਜਾਗਿਬੋ ਹੋਏ ॥ ੨੧ ॥
ਕਰਿ ਇਸ਼ਨਾਨ ਪਾਠ ਜਪ ਕੀਨਾ।
ਪੁਨ ਗੁਰ ਦਰਸ਼ਨ ਕੌ ਮਨ ਦੀਨਾ।
ਭਯੋ ਤੁਰੰਗਨਿ ਪਰ ਆਰੂਢ।
ਚਲ੍ਯੋ ਬੇਗ ਜਿਸ ਆਸ਼ੈ ਗੂਢ ॥ ੨੨ ॥
ਕਹ੍ਯੋ ਸਭਿਨਿ ਸੋਂ 'ਆਵਹੁ ਮਿਲੇ।
ਮੁਖ ਅਨੰਦਪੁਰ ਦਿਸ਼ਿ ਕਰਿ ਚਲੇ।'
ਤੂਰਨ ਤੋਰਿ ਤੁਰੰਗਨਿ ਤਬੈ।

[1]ਤਿਆਰੀ ਕਰਦਿਆਂ ਰਾਤ ਪੈ ਗਈ।

[1]ਜਿੰਨੀ ਛੇਤੀ ਤੁਹਾਥੋਂ ਪਹੁੰਚਿਆ ਜਾਵੇ ਉਤਨੀ ਛੇਤੀ ਤੁਰ ਪਓ ਤੇ ਆ ਜਾਵੋ।

ਗਮਨੇ ਮਾਰਗ ਤਜਿ ਕਰਿ ਸਬੈ[1] ॥੨੩॥
ਸ਼ੀਘ੍ਰ ਸਾਥ ਮਗ ਚਲਤੇ ਚਲਤੇ।
ਭਾ ਮੱਧਜਾਨ ਭਾਨੁ ਕੁਛ ਢਲਤੇ।
ਕੋਸ ਪਚੀਸਕ ਪਹੁੰਚੇ ਜਾਇ।
ਪੈਂਡੇ ਦੂਰ ਰਹਜੋ ਪੁਰਿ ਥਾਂਇ ॥੨੪॥
ਇਤ ਸ਼੍ਰੀ ਗੁਜਰੀ ਪੁੰਨ ਮਹਾਨੀ।
ਉਠੀ ਪ੍ਰਾਤਿ ਕਰਿ ਮੱਜਨ ਪਾਨੀ।
ਜਪੁਜੀ ਆਦਿ ਪਾਠ ਕਰਿ ਬਾਨੀ।
ਬੈਠੀ ਪੁਨ ਪ੍ਰਤੀਖਨਾ ਠਾਨੀ ॥੨੫॥
ਪੁੱਤ੍ਰ ਬਾਕ ਪਰ ਨਿਸ਼ਚਾ ਲੀਏ।
ਭੋਜਨ ਜਲ ਅਚਿਬੋ ਨਹਿਂ ਕੀਏ।
ਉਤਕੰਠਤਿ[1] ਬੈਠੀ ਬਡਭਾਗਨ।
ਪੂਰਬ[1] ਸੰਤ ਪਿਖਿਨਿ ਅਨੁਰਾਗਨ ॥੨੬॥
ਬੀਤੇ ਜਬਹਿ ਜਾਮ ਜੁਗ ਬੈਸੇ।
ਸੁਤ ਢਿਗ ਪਠਜੋ ਦਾਸ ਕੋ ਐਸੇ।
'ਕਰਜੋ ਪ੍ਰਤੀਖਨ ਕਹੇ ਤੁਹਾਰੇ।
ਨਹਿਂ ਆਯੋ ਨਹਿਂ ਅਚਜੋ ਅਹਾਰੇ ॥੨੭॥
ਅਬਿ ਮੱਧਜਾਨ ਕਾਲ ਭੀ ਬੀਤਾ।
ਰਹਿ ਗਜੋ ਮੋਰ ਮਨੋਰਥ ਰੀਤਾ।
ਆਇ ਅਨੰਦਪੁਰਿ ਆਜ ਕਿ ਨਾਂਹੀ।
ਨਿਪੁਨ ਜਿ ਸੰਤ ਗਜਾਨ ਕੇ ਮਾਂਹੀ ॥੨੮॥
ਅਬਿ ਜਿਮ ਕਹਹੁ ਕਰਹਿਂ ਤਿਸ ਰੀਤਿ।'
ਸੁਨਿ ਬੋਲੇ ਸਤਿਗੁਰ ਮੁਦ ਚੀਤਿ।
'ਧੰਨ ਮਨੋਰਥ ਅਹੈ ਤੁਮਾਰਾ।
ਕਰੀ ਪ੍ਰਤੀਖਨ ਧੰਨ ਉਦਾਰਾ ॥੨੯॥
ਉਪਜਾਵਹੁ[1] ਅਹਾਰ ਰਸਵਾਰੇ।
ਮਧੁਰ ਸਲਵਣ ਅਨੇਕ ਪ੍ਰਕਾਰੇ।
ਕਰਿਵਾਵਹੁ ਸਭਿ ਬਿਧਿ ਕੀ ਤਜਾਰੀ।
ਸਰਲ ਪਰੋਸਹੁ ਥਾਲ ਮਝਾਰੀ ॥੩੦॥
ਜਬਿ ਸਭਿਹੂੰ ਬਿਧਿ ਇਹ ਕਰਿ ਲੈਹੋ।

[1]ਸਾਰੇ (ਸਾਥੀਆਂ ਨੂੰ) ਛੱਡਕੇ ਰਸਤੇ ਪਏ।
[1]ਉਡੀਕਵਾਨ।
[1]ਅੰਨ ਛਕਣ ਤੋਂ) ਪਹਿਲੋਂ।
[1]ਤਿਆਰ ਕਰੋ।

ਤਾਤਕਾਲ ਹੀ ਦਰਸ਼ਨ ਪੈਹੋ।
ਨਹੀਂ ਬਿਲਮ ਅਬਿ ਆਵਨਿ ਮਾਂਹਿ।
ਤਜਾਰੀ ਕਰਹੁ ਭਾਵ ਧਰਿ ਤਾਂਹਿ' ॥੩੧॥
ਜਿਸ ਪ੍ਰਕਾਰ ਸ਼੍ਰੀ ਗੁਰ ਫੁਰਮਾਯੋ।
ਸੁਨਤਿ ਦਾਸ ਨੇ ਜਾਇ ਸੁਨਾਯੋ।
ਪਰਮ ਪ੍ਰਸੰਨ ਜਨਨਿ ਮਨ ਭਯੋ।
ਕਰਿਓ ਤਜਾਰ ਸੁ ਆਇਸੁ ਦਯੋ ॥੩੨॥
ਬਹੁ ਤੂਰਨ ਕਰਿ ਬਹੁ ਨਰ ਲਾਏ।
ਬਿੰਜਨ ਨਾਨਾ ਭਾਂਤਿ ਕਰਾਏ।
ਖਟਰਸ ਜੁਗਤ ਸ੍ਵਾਦ ਮਨ ਭਾਵਾ।
ਅਪਨ ਹਜ਼ੂਰ ਥਾਲ ਮਹਿਂ ਪਾਵਾ ॥੩੩॥
ਸਰਬ ਪ੍ਰਕਾਰਨਿ ਕਰਿ ਕੈ ਤਜਾਰੀ।
ਕਰਹਿ ਪ੍ਰਤੀਖਨ ਭਾਉ ਸੁ ਭਾਰੀ।
ਜਬਿ ਮੱਧਜਾਨ ਚਲਜੋ ਮਗ ਆਵਤਿ।
ਬੜਵਾ ਕੋ ਪ੍ਰੇਰਤਿ ਉਤਲਾਵਤ ॥੩੪॥
ਇਤ ਅਨੰਦਪੁਰਿ ਕੋ ਬਿਰਤਾਂਤ।
ਜਾਨਜੋਂ ਰਾਮਕੁਇਰ ਮਨ ਸ਼ਾਂਤਿ।
-ਪਹੁੰਚਜੋ ਜਾਇ ਨ ਅਜ਼ਮਤ ਬਿਨਾ।
ਬਿਨ ਪਹੁੰਚੇ ਮਿਥਜਾ ਹੁਇ ਜਨਾ[1] ॥੩੫॥
ਤਜੋਂ ਹੀ ਕਰਨਿ ਸਭਿਨਿ ਬਨ ਆਇ।
ਜਜੋਂ ਸਤਿਗੁਰ ਕੀ ਹੋਇ ਰਜਾਇ-।
ਅਸ ਮਨ ਜਾਨਿ ਛਿਨਕ ਮਹਿਂ ਆਵਾ।
ਸਤਿਗੁਰ ਕੇ ਪਗ ਸੀਸ ਨਿਵਾਵਾ ॥੩੬॥
ਬਾਰਿ ਬਾਰਿ ਅਭਿਬੰਦਨ ਕਰਿਹੀ।
ਪਰਮ ਪ੍ਰੇਮ ਤੇ ਰੂਪ ਨਿਹਰਿਹੀ।
ਕੁਸ਼ਲ ਬੂਝਿ ਗੁਰ ਸਾਦਰ ਭਾਖਾ।
'ਅਚਹੁ ਅਹਾਰ ਮਹਿਤ ਅਭਿਲਾਖਾ' ॥੩੭॥
ਦਾਸ ਏਕ ਕਰਿ ਦੀਨੋ ਸੰਗ।
ਗਏ ਮਾਤ ਕੇ ਮਹਿਲ ਉਤੰਗ।
ਕਰਜੋ ਹੁਤੋ ਤਬਿ ਥਾਲ ਸੁ ਤਜਾਰੀ।

[1]ਭਾਵ ਵੇਲੇ ਸਿਰ ਅੱਪੜੇ ਬਿਨਾਂ ਜਾਣਾ ਬ੍ਰਿਥਾ ਹੋ ਜਾਊ।

ਰਾਮਕੁਇਰ ਪਹੁੰਚਜੋ ਸਿਖ ਭਾਰੀ ॥ ੩੮ ॥
ਮਾਤਾ ਕੇ ਪਾਇਨ ਪਰ ਪਰਜੋ।
ਪੂਰਨ ਜਾਂਹਿ[1] ਮਨੋਰਥ ਕਰਜੋ।
ਸੁੰਦਰ ਆਸਨ ਤਹਾਂ ਡਸਾਵਾ।
ਤਿਸ ਪਰ ਸਾਦਰ ਭਾਖਿ ਬਿਠਾਵਾ ॥ ੩੯ ॥
ਆਗੈ ਥਾਰ ਮਾਤ ਧਰਿ ਦੀਨਸਿ।
ਅਪਨੇ ਹਾਥ ਬੀਜਨਾ ਲੀਨਸਿ।
ਮੰਦ ਮੰਦ ਕਰਿ ਪੰਖ ਝੁਲਾਵਾ।
ਧਰੇ ਭਾਵ ਭੋਜਨ ਅਚਵਾਵਾ ॥ ੪੦ ॥
ਮਹਾਂ ਪੁਰਖ ਪੂਰਨ ਮਨ ਜਾਨੇ।
ਦਰਸ਼ਨ ਕਰਤਿ ਭਾਉ ਰਿਦ ਠਾਨੇ।
ਬੂਝਤਿ ਲਗੀ ਮਾਤ ਸਤਿ ਭਾਏ।
'ਆਜ ਕਹਾਂ ਤੇ ਚਲਿ ਕਰਿ ਆਏ?' ॥ ੧੪ ॥
ਰਾਮਕੁਇਰ ਅਚਿ ਭੋਜਨ ਸੋਈ।
ਬੋਲਜੋ ਹਾਥ ਜੋਰਿ ਕਰਿ ਦੋਈ।
'ਤਹਾਂ ਰਖੇ ਰਾਖੇ ਗੁਰ ਜਹਾਂ।
ਜਹਾਂ ਪਠਾਵਹਿ ਜਾਵਹਿਂ ਤਹਾਂ ॥ ੪੨ ॥
ਪੁਤਲੀ ਕੇ ਅਧੀਨ ਕਜਾ ਅਹੈ।
ਨਰ ਕੇ ਬਸ ਬਰਤੀ ਨਿਤ ਰਹੈ[1]।
ਜਥਾ ਕਰਾਇ ਤਥਾ ਸੋ ਕਰਿਹੀ।
ਤਿਮ ਸਤਿਗੁਰ ਕੇ ਹਮ ਅਨੁਸਰ ਹੀ ॥ ੪੩ ॥
ਹਮ ਸੁਛੰਦ ਕੁਛ ਕਰਿ ਸਕਿ ਨਾਂਹੀ।
ਸਦਾ ਚਲਹਿਂ ਗੁਰ ਆਗਜਾ ਮਾਂਹੀ[†]।'
ਇਮ ਕਹਿ ਨਮਹਿ ਮਾਤ ਕੋ ਕਰਿ ਕੈ।
ਗੁਰ ਢਿਗ ਆਯੋ ਉਰ ਮੁਦ ਧਰਿ ਕੈ

[1]ਜਿਨ੍ਹਾਂ ਦਾ।

[1]ਪੁਤਲੀ ਖਿਲਾਵਨਹਾਰ) ਨਰ ਦੇ ਅਨੁਸਾਰ ਵਰਤਦੀ ਰਹਿੰਦੀ ਹੈ।

[†]ਗੁਰੂ ਜੀ ਦੀ ਗੁਰੱਤ੍ਰ ਦਾ ਦਰਜਾ ਗਜਾਤ ਗੇਯ ਪੂਰਨ ਬ੍ਰਹਮ ਗਿਆਨੀ ਤੋਂ ਬੀ ਉੱਚਾ ਹੈ, ਇਹ ਗਲ ਭਾਈ ਰਾਮਕੌਰ ਜੀ ਨੇ ਇਥੇ ਸਪਸ਼ਟ ਕਰਕੇ ਮਾਤਾ ਜੀ ਨੂੰ ਲਿਖਾਈ ਹੈ।

॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤਰਥ ਰੁਤੇ 'ਸ਼੍ਰੀ ਰਾਮਕੁਇਰ' ਪ੍ਰਸੰਗ ਬਰਨਨੰ ਨਾਮ ਤੇਤੀਸਮੋਂ ਅੰਸੂ ॥੩੩॥

## ੩੪. [ਕੜਾਹ ਦੀ ਲੁੱਟ। ਭਾਈ ਰਾਮਕੁਇਰ ਜੀ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:

ਬੈਠ੍ਯੋ ਸ਼੍ਰੀ ਸਤਿਗੁਰ ਨਿਕਟ, ਰਾਮਕੁਇਰ ਸ਼ੁਭ ਸੰਤ।
ਸਿੱਖੀ ਕੀ ਲਛਮੀ ਮਹਾਂ, ਜਿਨ ਕੇ ਦਿਪਤ ਅਨੰਤ[1] ॥੧॥ [1]ਬਿਅੰਤ ਸਿੱਖੀ ਦੀ ਸ਼ੋਭਾ।

ਚੌਪਈ:

ਸ਼੍ਰੀ ਗੁਰ ਕੁਸ਼ਲ ਪ੍ਰਸ਼ਨ ਕਰਿ ਸਾਰੇ।
ਕ੍ਰਿਪਾ ਦ੍ਰਿਸ਼ਟਿ ਤੇ ਬਹੁ ਸਤਿਕਾਰੇ।
'ਗੁਰ ਸਿੱਖੀ ਕੇ ਤੁਮ ਆਧਾਰੇ।
ਪਾਇ ਸੁਮਗ ਨਰ ਅਧਿਕ ਉਧਾਰੇ ॥੨॥
ਗੁਰ ਸਿੱਖੀ ਸਾਗਰ ਬਿਨੁ ਪਾਰੀ[1]†। [1]ਗੁਰ ਸਿੱਖੀ ਸਮੁੰਦਰ ਹੈ ਬਿਨਾ ਪਾਰ ਤੋਂ ਭਾਵ ਅਪਾਰ।
†ਪਾ:-ਗੁਰਮੁਖ ਸਿਖੀ ਸਿੰਧੁ ਅਪਾਰੀ।
ਸ਼ਰਧਾ ਕੋ ਨਿਸ਼ਚਾ ਬਰ ਬਾਰੀ[1]। [1]ਸ੍ਰੇਸ਼ਟ ਜਲ।
ਸੱਤਜਨਾਮ ਸਿਮਰਨੋ ਨਿਰੰਤਰ।
ਨਿਸ ਦਿਨ ਉਠਹਿਂ ਤਰੰਗ ਸੁ ਅੰਤਰ[1] ॥੩॥ [1](ਉਸ ਸਮੁੰਦਰ) ਵਿਚ ਨਿਸਦਿਨ ਨਾਮ ਜਪਣਾ ਮਾਨੋਂ ਤ੍ਰੰਗ ਉੱਠਣੇ ਹਨ।
ਹਉਮੈ ਸੁਰਤ ਬਿਸਾਰਨ ਕਰਨੀ[1]। [1]ਹੰਗਤਾ ਦੀ ਸੁਰਤ ਦਾ ਭੁਲਾਵਣਾ।
ਇਹ ਪਾਵਨਤਾ[1] ਜਿਸ ਮਹਿਂ ਬਰਨੀ। [1]ਭਾਵ ਇਹ ਪਵਿੱਤ੍ਰਤਾ ਹੈ।
ਪਰਮੇਸ਼ੁਰ ਕੋ ਕ੍ਰਿਤ ਭਲ ਭਾਵੈ[1]। [1]ਪਰਮੇਸੁਰ ਦੀ ਕ੍ਰਿਤ ਭਲੀ ਭਾਵਣੀ ਭਾਵ ਭਾਣਾ ਮੰਨਣਾ।
ਸਦਾ ਅਗਾਧਪਨੋ ਦਰਸਾਵੈ ॥੪॥
ਸ਼੍ਰੀ ਨਾਨਕ ਅਰ ਦਸਮ ਸਰੂਪ।
ਦਿਢ ਬੇਲਾ[1] ਦ੍ਵੈ ਲਖਹੁ ਅਨੂਪ। [1]ਕਿਨਾਰੇ। (ਅ) ਨਦੀ ਦੇ ਦੋਹਾਂ ਕਿਨਾਰਿਆਂ ਦੇ ਜੰਗਲ।
ਸਮ ਦਮ ਦਯਾ ਧਰਮ ਸੁਚ ਸ਼ਾਂਤੀ।
ਰਹਤਿ ਰਾਖਣੀ ਗੁਰਮਤਿ ਭਾਤੀ[1] ॥੫॥ [1]ਗੁਰਮਤਿ ਅਨਕੂਲ ਰਹਿਤ ਰੱਖਣੀ।
ਛਿਮਾ, ਸੌਚਤਾ, ਮੁਦਿਤਾ, ਪ੍ਰੀਤ।
ਇਹ ਨਦ ਨਦੀ ਮਿਲਹਿਂ ਜਿਸ ਨੀਤ।
ਸਿੱਖ ਸੰਤ ਜਲਜੰਤੁ ਅਪਾਰਾ।
ਮੀਨ ਆਦਿ ਜੇ ਅਹੈਂ ਉਦਾਰਾ ॥੬॥
ਨਰਕ ਤਪਤ ਜਿਨ ਕਉ ਕਬਿ ਨਾਂਹੀ।
ਦੁਖ ਸੁਖ ਮਹਿਂ ਜੋ ਤਜਿ ਨ ਸਕਾਹੀਂ।
ਅਸ ਗੁਰ ਸਿੱਖੀ ਜਲਧ ਸਕਾਸਾ[1]। [1]ਐਸੇ ਗੁਰਸਿੱਖੀ (ਰੂਪੀ) ਸਮੁੰਦਰ ਦੇ ਪਾਸ... [ਸੰਸ:, ਸਕਾਸ਼ = ਪਾਸ, ਕੋਲ]।
ਬੰਸ ਤੁਮਾਰੋ ਚੰਦ ਪ੍ਰਕਾਸ਼ਾ ॥੭॥

ਦੋਹਰਾ:
ਬੁੱਢਾ ਭਯੋ ਮਹਾਤਮਾ, ਛੁਯੋ ਬਿਕਾਰ ਨ ਲੇਸ਼।
ਸਦਾ ਏਕ ਰਸ ਮਹਿਂ ਰਹ੍ਯੋ, ਅਪਰਨ ਹਤੇ ਕਲੇਸ਼[1†] ॥੮॥

[1]ਹੋਰਨਾਂ (ਸਿੱਖਾਂ) ਦੇ ਕਲੇਸ਼ ਦੂਰ ਕੀਤੇ। †ਪਾ:-ਸਦਾ ਰਹਿਤ ਗੁਰ ਚਰਨ ਲਗਿ ਤਜਾਗੇ ਸਕਲ ਕਲੇਸ਼।

ਚੌਪਈ:
ਰਾਮਕੁਇਰ ਸੁਨਿ ਬੰਸ ਬਡਾਈ।
ਮਸਤਕ ਟੇਕ੍ਯੋ ਗ੍ਰੀਵ ਨਿਵਾਈ।
ਮਨਹੁਂ ਲਾਜ ਕੋ ਭਾਰ ਉਦਾਰਾ[1]।

[1]ਬਹੁਤ।

ਸਹ੍ਯੋ ਨ ਜਾਇ, ਥਿਰ੍ਯੋ ਬਲ ਭਾਰਾ[1] ॥੯॥

[1]ਰਾਮਕੁਇਰ ਨੇ ਗਿੱਚੀ ਨਿਵਾਈ ਹੈ ਉਸ ਦਾ ਰੂਪਕ ਬੰਨ੍ਹਦੇ ਹਨ ਕਿ ਮਾਨੋਂ ਆਪਣੀ ਕੁਲ ਦੀ ਉਸਤਤ ਸੁਣਨੀ ਇਕ ਲੱਜਿਆ ਦਾ ਭਾਰੀ ਬੋਝ ਸੀ ਜੋ ਸਹਾਰਿਆ ਨਹੀਂ ਗਿਆ ਤੇ ਉਸ ਭਾਰ ਨੇ ਧੌਣ ਮੱਥਾ ਟੇਕਣ ਵਿਚ ਨਿਵਾ ਦਿੱਤੀ।

ਇਮ ਕਰਿ ਕੈ ਸਨਮਾਨ ਘਨੇਰਾ।
ਦੀਨਸਿ ਸ਼ੁਭ ਮੰਦਿਰ ਮਹਿਂ ਡੇਰਾ।
ਦਿਵਸ ਚਾਰ ਮਹਿ ਸੰਗਤਿ ਸਾਰੀ।
ਪ੍ਰਾਪਤਿ ਭਈ ਸ਼੍ਰਮਤਿ ਹੁਇ ਭਾਰੀ ॥੧੦॥
ਸਤਿਗੁਰ ਦਰਸਹਿਂ ਧਰਹਿਂ ਉਪਾਇਨ।
ਸੀਸ ਨਿਵਾਵਹਿਂ ਕੋਮਲ ਪਾਇਨ।
ਸਨੇ ਸਨੇ ਡੇਰਾ ਕਰਿ ਦੀਨਸਿ।
ਸ਼੍ਰਮ ਮਾਰਗ ਨਿਰਬਿਰਤੀ ਕੀਨਸਿ ॥੧੧॥
ਰੈਨ ਸੈਨ ਕਰਿ ਚੈਨ[1] ਸਮੇਤੇ।

[1]ਆਰਾਮ।

ਜਾਗੇ ਅੰਮ੍ਰਿਤ ਸਮੈਂ ਭਏ ਤੇ।
ਸਤੁੱਦ੍ਰਵ ਸੁੰਦਰ ਸੀਤਲ ਨੀਰ।
ਸੌਚ ਸ਼ਨਾਨਹਿਂ ਸਰਬ ਸਰੀਰ ॥੧੨॥
ਜਪੁਜੀ ਆਦਿ ਪਠਤਿ ਗੁਰਬਾਨੀ।
ਸੱਤਿਨਾਮ ਸਿਮਰਹਿਂ ਅਘ ਹਾਨੀ।
ਸਨੇ ਸਨੇ ਚਲਿ ਪੁਰਿ ਮਹਿਂ ਆਏ।
ਰਾਮਕੁਇਰ ਕੇ ਸੰਗ ਸੁਹਾਏ ॥੧੩॥
ਤਿਮ ਸਤਿਗੁਰ ਕਰਿ ਸੌਚ ਸ਼ਨਾਨ।

ਆਇ ਬਿਰਾਜੇ ਸਭਾ ਸਥਾਨ।
ਸਕਲ ਸਿੱਖ ਤੈਸੇ ਚਲਿ ਆਏ।
ਦਰਸਹਿਂ ਸਤਿਗੁਰ ਸੀਸ ਨਿਵਾਏ ॥੧੪॥
ਰਾਮ ਕੁਇਰ ਲੇ ਸੰਗਤਿ ਸਾਰੀ।
ਜਾਇ ਨਮੋ ਗੁਰ ਚਰਨ ਅਗਾਰੀ।
ਜਥਾ ਕ੍ਰਮ ਸੁ ਬੈਠੇ ਗੁਰ ਪਾਸ।
ਦਰਸ਼ਨ ਦਰਸਹਿਂ ਮੋਦ ਪ੍ਰਕਾਸ਼ਿ ॥੧੫॥
ਤਬਿ ਅਰਦਾਸੀ ਓਰ ਨਿਹਾਰਜੋ।
ਮਹਾਂਰਾਜ ਗੁਰ ਬਾਕ ਉਚਾਰਜੋ।
'ਆਗਯਾ ਕੋਸ਼ਪ ਨਿਕਟ ਪਠਾਵਹੁ।
ਏਕ ਹਜ਼ਾਰ ਰਜਤਪਣ ਲਯਾਵਹੁ ॥੧੬॥
ਸਭਿ ਕੋ ਪੰਚਾਂਮ੍ਰਿਤ ਕਰਿਵਾਇ।
ਹੁਇ ਤਯਾਰ ਆਨਹੁ ਸਹਿਸਾਇ।'
ਸੁਨਿ ਕੈ ਗਯੋ ਕ੍ਰਿੱਤ ਸਭਿ ਕਰਿ ਕੈ[1]।
ਲਯਾਵਤਿ ਭਯੋ ਸ਼ੀਘ੍ਰਤਾ ਧਰਿ ਕੈ ॥੧੭॥

[1]ਸਾਰਾ (ਕੜਾਹ ਪ੍ਰਸ਼ਾਦ ਦਾ) ਕੰਮ ਕਰਕੇ।

ਪੁਨਹਿਂ ਸਿੱਖ ਸਗਰੇ ਬੁਲਵਾਏ।
ਸੁਨਿ ਸੁਨਿ ਆਨਿ ਮਿਲਹਿਂ ਇਕ ਥਾਏਂ।
ਸ਼੍ਰੀ ਸਤਿਗੁਰ ਕੇ ਪਗ ਕਰਿ ਬੰਦਨ।
ਬੈਠੈਂ ਦਰਸਤਿ ਹ੍ਵੈ ਅਭਿਨੰਦਨ[1] ॥੧੮॥

[1]ਪ੍ਰਸੰਨ ਹੋ ਹੋਕੇ।

ਰਾਮ ਕੁਇਰ ਸੰਗਤਿ ਜੁਤਿ ਤਹਾਂ।
ਪੂਰਨ ਸਭਾ ਭਈ ਸੁਖ ਮਹਾਂ।
ਪਾਤਿਸ਼ਾਹ ਦਸਵੇਂ ਗੁਰ ਸੋਹੈਂ।
ਬਿਗਸਾਵਤਿ ਮੁਖ ਕਮਲ ਮਨੋ ਹੈਂ ॥੧੯॥
ਕ੍ਰਿਪਾ ਸਨੇ ਬਰ ਬੋਲਤਿ ਬੋਲ।
'[1]ਕੁੰਡਲ ਡੋਲ ਕਪੋਲਨਿ ਲੋਲ।
ਦੇਖਿ ਦੇਖਿ ਸਿਖ ਜੀਵਤਿ ਮਾਨੋਂ[2]।
ਮਿਟਹਿਂ ਪਾਪ ਦੁਖ ਦੋਖ ਮਹਾਂਨੋ ॥੨੦॥

[1]ਸੁੰਦਰ ਗੱਲ੍ਹਾਂ ਤੇ ਕੁੰਡਲਾਂ ਦੀ ਡੋਲ ਵੇਖ ਵੇਖਕੇ ਸਿਖ ਜੀਉਂਦੇ ਹਨ ਮਾਨੋਂ।

ਪਿਖਜੋ ਤਿਹਾਵਲ ਕੀ ਦਿਸ਼ਿ ਫੇਰ।
ਆਗਯਾ ਦੇਤਿ ਭਏ ਤਿਸ ਬੇਰ।
'ਲੂਟ ਲੇਹੁ ਸਭਿ ਕਰਹੁ ਅਹਾਰਾ।'

ਕਹਤਿ ਉਠੇ ਸਤਿਗੁਰ ਦਰਬਾਰਾ ॥੨੧॥
ਮਹਿਲਨਿ ਬਿਖੈ ਬਿਰਾਜੇ ਜਾਇ।
ਪਾਛੇ ਉਠੇ ਸਿੰਘ ਸਹਿਸਾਇ।
ਕਰਹਿਂ ਸ਼ੀਘ੍ਰਤਾ ਲੂਟ ਮਚਾਈ।
ਲੇ ਲੇ ਜਾਹਿਂ ਤਹਾਂ ਸਮੁਦਾਈ ॥੨੨॥
ਜਿਤੋ ਜਿਤੋ ਜਿਸ ਜਿਸ ਨੇ ਲੀਨਸਿ।
ਡੇਰੇ ਜਾਇ ਸੁ ਖੈਬੋ ਕੀਨਸਿ।
ਦੁਇ ਤ੍ਰੈ ਚਹੁਂ ਕੋ ਜਿਤਿਕ ਅਹਾਰੇ।
ਇਕ ਇਕ ਲੇ ਗਮਨਜੋਂ ਬਲ ਭਾਰੇ ॥੨੩॥
ਲੂਟਤਿ ਅਧਿਕੈਂ ਰੌਰ ਮਚਾਵਾ।
ਦੂਰ ਦੂਰ ਲੌਂ ਬਹੁ ਸੁਨਿ ਪਾਵਾ।
ਰਾਮਕੁਇਰ ਪਿਖਿ ਕੈ ਗੁਰ ਤੌਰ[1]।
ਅੰਤਰਮੁਖੀ ਭਯੋ ਜਿਸ ਠੌਰ ॥੨੪॥
ਬ੍ਰਿਤੀ ਸੰਕੋਚੀ ਕੂਰਮ ਨਜਾਈ[1]।
ਬੈਠਜੋ ਅਚਲ ਸਮਾਧਿ ਲਗਾਈ।
ਨਹਿਂ ਲੂਟਨ ਕੀ ਦਿਸ਼ਾ ਨਿਹਾਰਜੋ।
ਸ਼੍ਰੀ ਗੁਰ ਕੋ ਕੁਛ ਖਜਾਲ ਬਿਚਾਰਯੋ ॥੨੫॥
ਰਾਮਕੁਇਰ ਕੀ ਸੰਗਤਿ ਜੋਇ।
ਅਪਨੇ ਗੁਰ ਕੀ ਗਤਿ ਕੋ ਜੋਇ।
ਰੋਕਿ ਰਿਖੀਕਨਿ ਬੈਠੇ ਰਹੇ।
ਉਠੇ ਨ ਹਾਲੇ[1], ਬਾਕ ਨ ਕਹੇ ॥੨੬॥
ਜਜੋਂ ਕੇ ਤਜੋਂ ਟਿਕ ਰਹੇ ਬਿਚਾਰੇ।
ਅਪਰ ਸਿੱਖ ਲੇ ਗਮਨੇ ਸਾਰੇ।
ਬੀਤ ਗਯੋ ਪੁਨ ਕੇਤਿਕ ਕਾਲ।
ਰਾਮ ਕੁਇਰ ਤਨ ਭਈ ਸੰਭਾਲ ॥੨੭॥
ਖੋਲਿ ਬਿਲੋਚਨ ਨਿਜ ਸਿਖ ਹੇਰੇ।
ਉਠਿ ਗਮਨਜੋਂ ਪ੍ਰਾਪਤਿ ਭਾ ਡੇਰੇ।
ਪ੍ਰਚੁਰਿ[1] ਪ੍ਰਸੰਗ ਸਕਲ ਮਹਿਂ ਭਯੋ।
'ਨਹੀਂ ਤਿਹਾਵਲ ਲੂਟਨ ਕਿਯੋ ॥੨੮॥
ਸੰਗਤਿ ਸਹਿਤ ਧੀਰ ਕੋ ਧਾਰੇ।

[1]ਸੁਭਾਉ ਨੂੰ।

[1]ਕਛੂ ਵਾਂਗੂ ਜਿਵੇਂ ਉਹ ਹੱਥ ਪੈਰ ਸੰਕੋਚ ਲੈਂਦਾ ਹੈ।

[1]ਨਾ ਉੱਠੇ ਨਾ ਹਿੱਲੇ।

[1]ਖਿਲਰ ਗਿਆ।

ਰਹੇ ਸਥਿਤ ਨਹਿਂ ਹਾਥ ਨਿਕਾਰੇ।'
ਸ਼੍ਰੀ ਗੁਜਰੀ ਸੁਨਿ ਸ਼੍ਰੋਣ ਮਝਾਰੀ।
-ਦੁਖ ਸੁਖ ਮਹਿਂ ਸਮ ਬ੍ਰਿਤੀ ਬਿਚਾਰੀ ॥੨੯॥
-ਕੰਚਨ ਮਾਟੀ ਸਮ ਹੈ ਜਿਨ ਕੇ।
ਅਲਪ ਬਾਤਿ ਇਹ ਕਜਾ ਹੈ ਤਿਨ ਕੇ-।
'ਧੰਨਜ ਧੰਨਜ' ਮਾਤਾ ਜੀ ਕਹੈਂ।
-ਇਹ ਬ੍ਰਿਤਿ ਬਡ ਭਾਗਨ ਤੇ ਲਹੈਂ ॥੩੦॥
ਪਰਮੇਸ਼ੁਰ ਕੀ ਮੂਰਤਿ ਸੋਈ।
ਹਰਖ ਸ਼ੋਕ ਬਿਨਸੇ ਜਿਨ ਦੋਈ-।
ਮਹਿਮਾ ਮਹਾਂ ਮਾਨਿ ਮਨ ਮਾਂਹੀ।
ਅਪਨ ਸਮੀਪਨਿ ਸਾਥ ਸਰਾਹੀਂ[1] ॥੩੧॥

[1]ਮਾਤਾ ਜੀ) ਆਪਣੀਆਂ ਨਿਕਟ ਵਰਤੀ (ਬੀਬੀਆਂ) ਪਾਸ ਸਲਾਹੁਤ ਕਰਦੇ ਹਨ (ਰਾਮ ਕੌਰ ਜੀ ਦੀ)।

ਬੀਤ ਗਯੋ ਦਿਨ ਨਿਸ ਇਸ ਭਾਂਤੀ।
ਸੌਚ ਸ਼ਨਾਨਹਿਂ ਪੁਨਹਿਂ ਪ੍ਰਭਾਤੀ।
ਬੈਠੇ ਸਤਿਗੁਰ ਲਾਇ ਦਿਵਾਨ।
ਬੰਦਹਿਂ ਚਰਨ ਕਮਲ ਸਿਖ ਆਨਿ ॥੩੨॥
ਰਾਮ ਕੁਇਰ ਸਹਿ ਸੰਗਤਿ ਆਵਾ।
ਕਰਿ ਪਗ ਨਮੋ ਬੈਠਿ ਹਰਖਾਵਾ।
ਸਤਿਗੁਰ ਦਰਸ਼ਨ ਪ੍ਰੇਮ ਮਹਾਨੇ।
ਦਿਵਸ ਜਾਮਨੀ ਜਿਨ ਕੋ ਧਜਾਨੇ ॥੩੩॥
ਸਭਿ ਘਟਿ ਘਟਿ ਕੀ ਗਜਾਤਾਵਾਰੇ।
ਪਿਖਿ ਸੰਗਤਿ ਕੌ ਬਾਕ ਉਚਾਰੇ।
'ਕਜੋਂ ਕਰਾਹੁ ਤੁਮ ਲੀਨਹੁਂ ਨਾਂਹੀ?
ਰਹੀ ਰਿਦੇ ਮਹਿਂ ਸ੍ਵਾਦਨ ਚਾਹੀ[1] ॥੩੪॥

[1]ਤੁਹਾਡੇ ਰਿਦੇ ਵਿੱਚ ਸਵਾਦਾਂ ਦੀ ਚਾਹ ਰਹੀ (ਜੇ ਖਾ ਲੈਂਦੇ ਤਾਂ ਪੂਰੀ ਹੋ ਜਾਂਦੀ)।

ਸਮ ਚਿਤ ਰਾਮ ਕੁਇਰ ਦਿਸ਼ਿ ਦੇਖਿ।
ਤੁਮ ਕਜੋਂ ਕੀਨਸਿ ਦੰਭ ਵਿਸ਼ੇਖ?
ਇਕ ਤੌਂ ਹਮਰੀ ਆਗਜਾ ਭਈ।
ਦੁਤੀਏ ਬਾਂਛਤਿ ਬਿਧਿ ਨਿਰਮਈ[1] ॥੩੫॥

[1]ਦੂਜੇ ਵਿਧੀ ਮਨ ਅਨਕੂਲ ਸੀ ਭਾਵ ਕੜਾਹ ਖਾਣਾ ਪਸਿੰਦ ਦਾ ਕੰਮ ਸੀ ਕੋਈ ਦੁਖ ਤਸੀਹੇ ਦਾ ਕੰਮ ਨਹੀਂ ਸੀ।

ਤਊ ਤੁਮਹੁਂ ਨੇ ਦੰਭ ਕਮਾਵਾ।
ਜਿਸ ਤੇ ਮਨ ਕੋ ਨਹਿਂ ਨ ਥਿਰਾਵਾ[1]।
ਯਾਂ ਤੇ ਤੁਮਰੇ ਮੇਲ ਮਝਾਰੀ।
ਹੁਇ ਪਖੰਡ ਕੋ ਬਾਸਾ ਭਾਰੀ ॥੩੬॥
ਜਿਸ ਕਲਜੁਗ ਤੇ ਡਰ ਉਰ ਚੀਨ।
ਰਾਮ ਕੁਇਰ ਨਹਿਂ ਲੂਟਨਿ ਕੀਨਿ।
ਸਭਿ ਲੋਕਨ ਕੋ ਜੋ ਕਲਿਕਾਲ।
ਪ੍ਰਵਿਸ਼ਹਿ ਪੌਰਨ ਮਾਰਗਿ ਚਾਲ[1] ॥੩੭॥
ਸੋ ਇਨ ਕੈ ਪਹੁੰਚੈ ਇਸ ਭਾਇ।
ਫਾਂਧਹਿ ਕੋਟਨ ਕੋ ਪ੍ਰਵਿਸ਼ਾਇ[1]।
ਕਿਮ ਬਚਾਉ ਨਹਿਂ ਬਨਹਿਂ ਤੁਮਾਰੇ।
ਕਲਜੁਗ ਬਰਤੈ ਇਸੀ ਪ੍ਰਕਾਰੇ' ॥੩੮॥
ਰਾਮ ਕੁਇਰ ਸੁਨਿ ਕੈ ਗੁਰ ਬਾਨੀ।
ਹਾਥ ਜੋਰਿ ਕਰਿ ਬਿਨੈ ਬਖਾਨੀ।
-ਹਮਰੇ ਘਰ ਕਲਿ ਕਾਲ ਪ੍ਰਤਾਪੂ।
ਹੁਇ ਪ੍ਰਵਿਸ਼ਨ- ਇਹੁ[1] ਬਖਸ਼ਹੁ ਆਪੂ ॥੩੯॥
ਪਰਾਲਬਧ ਕੋ ਓਰਕ ਹੋਹੀ[1]।
ਤਨ ਕੋ ਤਜਾਗਨ ਹ੍ਵੈ ਜਬਿ ਮੋਹੀ।
ਕਿਤਿਕ ਕਾਲ ਤਿਸ ਕੇ ਪਸ਼ਚਾਤੀ।
ਸਭਿ ਜਗ ਮਹਿਂ ਬਿਥਰਹਿ ਬੱਖਜਾਤੀ ॥੪੦॥
ਮਮ ਸੁਤ ਕੇ ਜਬਿ ਸੁਤ ਉਪਜਾਇ।
ਤਬਿ ਤੁਮ ਵਾਕ ਫੁਰਹੁ ਸਤਿ ਭਾਇ।'
'ਏਵ ਮਸਤ' ਪੁਨ ਗੁਰੂ ਬਖਾਨੀ।
ਨਿਜ ਸਿਖ ਕੀ ਬਾਨੀ ਕਹੁ ਮਾਨੀ ॥੪੧॥
ਰਾਮ ਕੁਇਰ ਕੇ ਭਾ ਜਬਿ ਪੋਤਾ।
ਤਬਿ ਇਨ ਕੇ ਘਰ ਕਲੀ ਉਦੋਤਾ।
ਕਰੇ ਕੁਕਰਮ ਜਗਤ ਮਹਿਂ ਜਾਨਿਯ।
ਬਹੁਰ ਬੰਸ ਬਿਨਸਜੋ ਪਹਿਚਾਨਿਯ ॥੪੨॥

[1]ਜਿਸ (ਦੰਭ) ਕਰਕੇ ਮਨ ਭੀ ਨਹੀਂ ਟਿਕਿਆ।

[1]ਦਰਵਾਜ਼ਿਆਂ ਥਾਣੀ ਚੱਲਕੇ ਪ੍ਰਵੇਸ਼ ਕਰਦਾ ਹੈ।

[1]ਕਿਲਿਆਂ ਤੋਂ ਛਾਲਾਂ ਮਾਰਕੇ ਪ੍ਰਵੇਸ਼ ਕਰੇਗਾ।

[1]ਕਲਜੁਗ ਦੇ ਪ੍ਰਵੇਸ਼ ਹੋਣ ਦਾ ਇਹ (ਵਾਕ)।

[1]ਮੇਰੀ) ਪਰਾਲਬਧ ਦਾ ਅੰਤ ਜਦ ਹੋਵੇਗਾ ਭਾਵ ਜਦੋਂ ਮੇਰਾ ਸਰੀਰ ਛੁਟੇਗਾ।

ਇਸ ਵੇਲੇ ਦੀ ਸਤਿਗੁਰਾਂ ਦੀ ਰੂਹਾਨੀ ਰਮਜ਼ ਜ਼ਰਾ ਡੂੰਘੇਰੀ ਸ਼ੈ ਹੈ। ਸਾਹਿਬ ਰਾਮਕੌਰ ਜੀ ਨੇ ਜੋ ਕੜਾਹ ਨਹੀਂ ਲੁਟਿਆ ਇਸ ਵਿਚ ਤਿਆਗ ਹੈ ਕਮਾਲ ਦਾ, ਬ੍ਰਿਤੀ ਦੀ ਅਚਾਹਤਾ ਹੈ। ਪਰੰਤੂ ਤਿਆਗ ਕੋਈ ਆਪਣੇ ਆਪ ਵਿਚ ਕਮਾਲ ਨਹੀਂ, ਕਿਸੇ ਕਮਾਲ ਦੀ ਪ੍ਰਾਪਤੀ ਦਾ ਸਹਾਇਕ ਹੈ, ਇਸ ਕਰਕੇ ਕਿਤੇ ਤਿਆਗ ਦਾ ਤਿਆਗ ਬੀ ਜਾਕੇ ਸਿੱਖਣਾ ਪੈਂਦਾ ਹੈ, ਅਰ ਉਹ ਤਿਆਗ ਦਾ ਤਿਆਗ ਗ੍ਰਹਿਣ ਨਹੀਂ ਹੁੰਦਾ। ਇਸ ਵੇਲੇ ਸਤਿਗੁਰੂ ਦਾ ਹੁਕਮ ਹੁਣ ਵਿਸ਼ੇਸ਼ ਵਸਤੂ ਸੀ, ਇਸ ਦੇ ਅੱਗੇ ਤਿਆਗ ਦਾ ਤਿਆਗ ਲੋੜਵੰਦ ਸੀ। ਰਾਮਕੌਰ ਜੀ ਦਾ ਕੜਾਹ ਲੈਣਾ ਗ੍ਰਹਿਣ ਬ੍ਰਿਤੀ ਕਦੇ ਨਾ ਬਣਦਾ, ਕਿਉਂਕਿ ਤਿਆਗ ਤਾਂ ਉਹਨਾਂ ਦੇ ਸੁਭਾਵ ਭੂਤ ਹੋ ਚੁਕਾ ਸੀ। ਹੁਣ ਹੁਕਮ ਹੋਏ ਤੇ ਕਿਸੇ ਹੋਰ ਭਾਵ ਨਾਲ ਤਿਆਗ ਦਾ ਸਾਵਧਾਨ ਰੱਖਣਾ ਇਕ ਲੇਸ਼ਾਵਿਦਜਾ ਯਾ ਸੂਖਮ ਹਉਂ ਦੀ ਹੀ ਸੂਰਤ ਰੱਖਦਾ ਸੀ ਜੋ ਰਜ਼ਾ ਦੀ ਲਹਿਰ ਵਿਚ ਇਕ ਰੁਕਾਵਟ ਸੀ। ਇਸ ਨੂੰ ਤਜਾਗਣਾ ਚਾਹੀਦਾ ਸੀ। ਤਜਾਗ ਬ੍ਰਿਤੀ ਦੀ ਹਉਂ ਨੂੰ ਤਜਾਗਣਾ ਤਜਾਗ ਦਾ ਤਜਾਗ ਹੈ। ਇਸ ਪਰਮ ਸੂਖਮ ਹਉਂ ਨੂੰ ਬੀ ਸਤਿਗੁਰ ਸੂਰੇ ਨੇ ਦੂਰ ਕੀਤਾ ਹੈ। ਰਾਮਕੌਰ ਜੀ ਦੀ ਸੰਗਤ ਨੇ ਆਪਣੇ ਮੁਰਸ਼ਿਦ ਦੀ ਰੀਸ ਕਰਕੇ ਨਹੀਂ ਸੀ ਲੁੱਟ ਪਾਈ। ਉਹਨਾਂ ਨੂੰ ਜੋ ਸੂਰੇ ਸਤਿਗੁਰੂ ਨੇ ਪ੍ਰਸ਼ਨ ਕੀਤਾ ਹੈ ਕਿ ਤੁਸਾਂ ਕਿਉਂ ਨਹੀਂ ਲਿਆ ਤੇ ਨਾਲ ਹੀ ਉਨ੍ਹਾਂ ਦਾ ਦਿਲ ਖੋਹਲਕੇ ਦੱਸ ਦਿੱਤਾ ਹੈ ਕਿ ਚਿਤ ਤਾਂ ਰਸਾਂ ਕਸਾਂ ਤੇ ਫਤਹ ਨਹੀਂ ਪਾ ਚੁਕਾ ਹੋਇਆ, ਪਰ ਰੀਸ ਕਰਕੇ ਰੁਕੇ ਰਹੇ। ਸੰਗਤ ਦੀ ਆਪੇ ਤੇ ਕਾਬੂ ਦੀ ਸਿਫਤ ਤਾਂ ਇਸ ਰਵਸ਼ ਵਿਚ ਉਪਮਾਂ ਜੋਗ ਹੈ ਪਰ ਹੁਕਮ ਹੋਣ ਦੀ ਹਾਲਤ ਵਿਚ ਰੁਕਣਾ ਤੇ ਅੰਦਰੋਂ ਜੀ ਕਰਨਾ ਇਕ ਬਨਾਵਟ ਜੇਹੀ ਸੀ। ਸਾਹਿਬ ਰਾਮ ਕੌਰ ਜੀ ਦੇ ਰੁਕਣ ਵਿਚ ਕੁਛ 'ਲੋਕ ਭੈ' ਭੀ ਸਤਿਗੁਰਾਂ ਨੇ ਅਨੁਭਵ ਕੀਤਾ ਜਾਪਦਾ ਹੈ ਕਿ ਮੈਂ ਸ੍ਵਰਨ ਮਿੱਟੀ ਨੂੰ ਇਕ ਤੁਲ ਅਨੁਭਵ ਕਰ ਚੁੱਕਾ ਤਿਆਗੀ ਕਿਵੇਂ ਲੋਕਾਂ ਵਾਂਗੂੰ ਕੜਾਹ ਦਾ ਲਾਲਚ ਕਰਾਂ। ਇਸ ਤਰ੍ਹਾਂ ਦੇ ਭਾਵ ਨੂੰ ਬੀ ਸਤਿਗੁਰਾਂ ਨੇ ਦੰਭ ਕਿਹਾ ਹੈ। ਜਦੋਂ ਮਾਲਕ ਦੀ, ਗੁਰੂ ਦੀ ਰਜ਼ਾ ਹੋ ਚੁੱਕੀ ਹੈ ਕਿ ਐਸ ਤਰ੍ਹਾਂ ਸਾਰੇ ਕੜਾਹ ਖਾਓ ਤਾਂ ਤਿਆਗੀ ਪੁਰਖਾਂ ਦੇ, ਗਿਆਨਵਾਨ ਪੁਰਖਾਂ ਦੇ ਖਾਣ ਵਿਚ ਤਿਆਗ ਨਾਸ਼ ਨਹੀਂ ਹੁੰਦਾ ਤੇ ਗ੍ਰਹਿਣ ਨਹੀਂ ਚੰਬੜਦਾ, ਸਗੋਂ ਰਜ਼ਾ ਪਰ ਟੁਰਦੀ ਸੁਰਤ ਮਾਲਕ ਨਾਲ ਇਕਸੂਰ ਰਹਿੰਦੀ ਹੈ। ਰਜ਼ਾ ਵਿੱਚ ਮਰਜ਼ੀ ਦਾ ਮੇਲਣਾ, ਰਜ਼ਾ ਵਿਚ ਆਪਣੀ ਮਰਜ਼ੀ ਦਾ ਗ਼ਰਕ ਕਰ ਦੇਣਾ ਇਹੀ ਤਾਂ ਰੂਹਾਨੀ ਪਰਮਪਦ ਹੈ। ਇਹ ਆਪਣੇ ਆਪ ਦੀ ਤਬਾਹੀ ਨਹੀਂ ਸਗੋਂ ਕਮਾਲ ਹੈ। ਜਿਵੇਂ ਸਾਜ਼ ਤੇ ਲਗੀ 'ਤਰਬ', ਜਦ ਆਪਣੇ ਆਪ ਨੂੰ 'ਬਾਜ਼' ਦੀ ਤਾਰ ਨਾਲ ਮੇਲ ਲੈਂਦੀ ਹੈ ਤਾਂ ਉਹ ਨਿਤਾਣੀ ਤੇ ਤਬਾਹ ਨਹੀਂ ਹੁੰਦੀ ਸਗੋਂ ਇਕਸੂੱਰ ਹੋ ਜਾਣ ਕਰਕੇ ਤਾਣ ਵਾਲੀ ਹੋ ਜਾਂਦੀ ਹੈ, ਜਦ ਬਾਜ਼ ਦੀ ਸੁਰ ਬੋਲਦੀ ਹੈ ਤਾਂ ਤਰਬ ਬਿਨਾਂ ਛੇੜੇ ਬਿਨਾਂ ਤਾਣ ਲਾਏ ਉਸ ਨਾਲ ਬੋਲਦੀ ਹੈ। ਸਗੋਂ ਜੇ ਕਦੇ ਤਰਬ ਨੂੰ ਛੇੜੋ ਤਾਂ ਦੇਖੋ ਕਿ ਉਸ ਸੂਰ ਪਰ ਬਾਜ਼ ਦੀ ਤਾਰ ਵਿੱਚ ਬੀ ਥ੍ਰਰਾਟ ਜਾਂਦੀ ਹੈ ਤੇ ਉਹ ਥਰਕਦੀ ਦਿੱਸਦੀ ਹੈ। ਸੂਰਾ ਸਤਿਗੁਰੂ ਐਉਂ ਆਪਣੀਆਂ ਤਰਬਾਂ ਨੂੰ ਐਨ ਠੀਕ ਠੀਕ ਤਰ੍ਹਾਂ ਨਾਲ ਸੁਰ ਕਰ ਰਿਹਾ ਸੀ, ਤੇ ਲੇਸ਼ ਜਿੰਨਾ ਬੀ ਲੋਕ ਲਾਜ ਆਦਿ ਦਾ ਗ਼ੈਰੀਅਤ ਦੀ ਬੂ ਰੱਖਣ ਵਾਲਾ ਖਿਆਲ ਆਪਣੇ ਸਭ ਤੋਂ ਵਡੇ ਪਿਆਰੇ ਗੁਰਮੁਖ ਵਿਚ ਨਹੀਂ ਸੀ ਰਹਿਣ ਦੇਣਾ ਚਾਹੁੰਦਾ, ਕਿਉਂਕਿ ਉਹਨਾਂ ਨੂੰ ਸੂਰਾ ਗੁਰੂ ਸਾਂਈਂ ਦੀ ਰਜ਼ਾ ਵਿਚ ਇਕ ਸੁਰਤਾ ਪ੍ਰਦਾਨ ਕਰ ਰਿਹਾ ਸੀ। ਸਾਹਿਬ ਰਾਮ ਕੌਰ ਜੀ ਗੁਰੂ ਜੀ ਨੂੰ ਵਾਹਿਗੁਰੂ ਰੂਪ ਨਿਸ਼ਚੇ ਕਰ ਚੁਕੇ ਸਨ, ਦੇਖੋ ਅੰਸੂ ੩੫ ਅੰਕ ੧੯, ੨੦।

ਬਾਕੀ ਰਿਹਾ ਸਰਾਪ ਵਾਲਾ ਮਾਮਲਾ। ਇਹ ਸੰਸਾ ਪੈਂਦਾ ਹੈ ਕਿ ਕਵੀ ਜੀ ਤਕ ਠੀਕ ਗਲ ਨਹੀਂ ਪੁੱਜੀ ਸਗੋਂ ਪਿਛੋਂ ਵਧੀ ਹੋਈ ਗਲ ਅੱਪੜੀ ਹੈ। ਹਰ ਹਾਲ ਇਤਿਹਾਸਕ ਨੁਕਤੇ ਤੋਂ ਇਹ ਖੋਜ ਤਲਬ ਗੱਲ ਹੈ ਕਿ ਇਸ ਪ੍ਰਕਾਰ ਦਾ ਸਰਾਪ ਠੀਕ ਦਿਤਾ ਗਿਆ ਸੀ? ਗੁਰੂ ਜੀ ਦੇ ਆਪਣੇ ਉਦੇਸ਼ ਆਦਰਸ਼ ਤੇ ਸੁਭਾਵ ਮੂਜਬ ਇਹ ਗਲ ਓਪਰੀ ਜਿਹੀ ਲਗਦੀ ਹੈ। ਕਿਉਂਕਿ ਸਾਹਿਬ ਰਾਮਕੌਰ ਸ਼ਿਰੋਮਣੀ ਗੁਰਮੁਖ ਤੇ ਗੁਰੂ ਜੀ ਨੂੰ ਅਤਿ ਪਿਆਰੇ ਸਨ ਤੇ ਹੁਣੇ ਹੀ ਗੁਰੂ ਜੀ ਆਪ ਦੀ ਮਹਿਮਾ ਕਰਦੇ ਆਏ ਹਨ ਤੇ ਫੇਰ ਸ੍ਰਾਪ ਨਾਲ ਉਹਨਾਂ ਦੇ ਘਰੋਂ ਸਿੱਖੀ ਦਾ ਆਦਰਸ਼ ਤੇ ਸਿੱਖੀ ਦਾ ਵੰਸ਼ ਹੀ ਨਾਸ਼ ਹੁੰਦਾ ਹੈ, ਜੋ ਪੈਦਾ ਕਰਨਾ ਤੇ ਕਾਇਮ ਰੱਖਣਾ ਗੁਰੂ ਜੀ ਦਾ ਆਪਣਾ ਬਿਰਦ ਹੈ ਤੇ ਸਿੱਖੀ ਸਮੁੰਦਰ ਦੇ ਚੰਦ ਦਾ ਖਿਤਾਬ ਆਪ ਨੂੰ ਹੁਣੇ ਦੇਕੇ ਹਟੇ ਹਨ, ਫੇਰ ਉਹ ਚੰਦ ਨੂੰ ਸਦਾ ਗ੍ਰਹਿਣ ਦਾ, ਸਦਾ ਵਿਨਾਸ਼ ਦਾ, ਤੇ ਕਲਜੁਗ ਦੇ ਹੱਥ ਸੌਂਪਣ ਦਾ ਸਰਾਪ ਹੋ ਨਹੀਂ ਸਕਦਾ। ਗੁਰੂ ਜੀ ਰਾਮਕੌਰ ਜੀ ਨਾਲ ਕਿੰਨਾ ਪ੍ਰੇਮ ਕਰਦੇ ਸਨ, ਦੇਖੋ ਅੰਸੂ ੩੫, ਅੰਕ ੪੪, ੪੫, ੪੬ ਤੇ ੪੭। ਬਾਕੀ ਵੰਸ਼ ਕੀਕੂੰ ਨਾਸ਼ ਹੋਇਆ ਸੋ ਕੁਦਰਤ ਦੇ ਖੇਲ ਹਨ ਤੇ ਆਖਰੀ ਬੁੱਢੇ ਦੇ ਬਾਲਪਣੇ ਵਿਚ ਚੜ੍ਹਨੇ ਦਾ ਕਾਰਨ

ਪਰਉਪਕਾਰ ਪਿਛੇ ਜਾਨ ਦੇਣਾ ਸੀ ਨਾ ਕਿ ਕਿਸੇ ਕੁਕਰਮ ਵਿਚ। ਦੇਖੋ ਜੀਵਨ ਚਰਿੱਤ੍ਰ ਬਾਬਾ ਬੁੱਢਾ ਸਾਹਿਬ ਜੀ।

ਨਹਿਂ ਤਬਿ ਰਾਮਕੁਇਰ ਨੇ ਕਹਯੋ।
ਨਹਿਂ ਗੁਰ ਤੇ ਬਖਸ਼ਾਵਨਿ ਚਹਯੋ।
ਇਸ ਪ੍ਰਕਾਰ ਨਹਿਂ ਅਰਜ਼ ਗੁਜ਼ਾਰੀ।
ਜਿਨ ਕੀ ਮਤਿ ਸਤਿਗੁਰ ਅਨੁਸਾਰੀ
॥੪੩॥

ਇਸ ਪ੍ਰਕਾਰ ਸਤਿਗੁਰ ਸੁ ਬਿਲਾਸ।
ਕਰਤਿ ਅਨੰਦ ਪੁਰੇ ਸੁ ਪ੍ਰਕਾਸ਼।
ਸੁਨਿ ਸੁਨਿ ਆਵਹਿਂ ਸਿੱਖ ਅਨੇਕ।
ਸੇਵਹਿ ਦਰਸਹਿਂ ਲਹੈਂ ਬਿਬੇਕ ॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਸ਼੍ਰੀ ਰਾਮਕੁਇਰ ਸਾਖੀ' ਪ੍ਰਸੰਗ ਬਰਨਨੰ ਨਾਮ ਚੌਤੀਸਮੋ ਅੰਸੂ ॥੩੪॥

## ੩੫. [ਭਾਈ ਰਾਮ ਕੁਇਰ ਜੀ]

੩੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੬

ਦੋਹਰਾ:

ਅਪਰ ਬਾਰਤਾ ਕੁਛ ਕਹੌਂ, ਰਾਮਕੁਇਰ ਕੀ ਫੇਰ।
ਸੋ ਸਤਿਗੁਰ ਕੀ ਕਥਾ ਕਹੁ, ਜਾਨਤਿ ਜਿਮ ਚਖਿ ਹੇਰ[1] ॥੧॥

[1]ਜਿਵੇਂ ਅੱਖੀਂ ਦੇਖਕੇ ਉਹ ਸਤਿਗੁਰ ਦੀ ਕਥਾ ਨੂੰ ਜਾਣਦਾ ਸੀ।

ਚੌਪਈ:

ਸ੍ਰੀ ਗੁਰ ਗੋਬਿੰਦ ਸਿੰਘ ਸੁਜਾਨਾ।
ਜਗ ਤਾਰਨ ਸਿੱਖਜਨ ਅਘ ਹਾਨਾ।
ਤਿਨ ਕੇ ਨਿਕਟ ਰਹੇ ਸੁਖ ਮਾਨੀ[1]। [1]ਸੁਖ ਮੰਨਕੇ।
ਦਰਸ਼ਨ ਦਰਸਹਿਂ ਸੁਭ ਮਤਿ ਗਜਾਨੀ ॥੨॥
ਗੁਰ ਭਾਣਾ ਜਿਨ ਕੇ ਮਨ ਭਾਵੈ।
ਆਠਹੁਂ ਜਾਮ ਏਕ ਲਿਵ ਲਾਵੈਂ।
ਗੁਰ ਪਗ ਪੰਕਜ ਪ੍ਰੇਮ ਅਪਾਰਾ।
ਰਿਦੈ ਨਿਰੰਤਰਿ ਰਹਿ ਇਕਸਾਰਾ ॥੩॥
ਤਊ ਗੁਰੂ ਜੀ ਕਰਿ ਨਿਜ ਮਾਇਆ।
ਰਾਮਕੁਇਰ ਕਹੁ ਮਨ ਭਰਮਾਇਆ।
ਇਸ ਮਹਿਂ ਕੁਛ ਸ਼ੰਕਾ ਨਹਿਂ ਕੀਜੈ।
ਪੂਰਬ ਕੇਤਿਕ ਭੇ ਲਖਿ ਲੀਜੈ ॥੪॥
ਮਾਯਾ ਪ੍ਰਬਲ ਭ੍ਰਮਾਵਨ ਕਰੈ।
ਅਸ ਨਹਿਂ ਕੋ, ਤਿਸ ਛਿਨ ਰਹਿ ਥਿਰੈ[1]। [1]ਟਿਕਿਆ ਰਹੇ।
ਸਤਿਗੁਰ ਦੇ ਨਿਜ ਹਾਥ ਬਚਾਵੈਂ।
ਸੋ ਉਬਰੈ ਮਨ ਨਹੀਂ ਡੁਲਾਵੈ ॥੫॥
ਕਾਗ ਭਸੁੰਡ[1] ਖਗੇਸ਼[2] ਜੁ ਅਹੈਂ। [1]ਕਾਕਭਸੁੰਡ। [2]ਗਰੁੜ।
ਪ੍ਰਭੂ ਸਮੀਪੀ ਜੋ ਨਿਤ ਰਹੈਂ।
ਬਹੁਰ ਬਸ਼ਿਸ਼ਟਾਦਿਕ ਬ੍ਰਹਮ ਗਜਾਨੀ[1]। [1]ਬਸ਼ਿਸ਼ਟ ਵਰਗੇ ਬ੍ਰਹਮ ਗਿਆਨੀ।
ਇਨ ਕੈ ਭਯੋ ਮੋਹ ਜਗ ਜਾਨੀ ॥੬॥
ਤਊ ਸਭਿਨਿ ਤੇ ਮਹਿਦ ਮਹਾਨਾ।
ਜਿਨ ਕੇ ਨਹੀਂ ਲੇਸ਼ ਅੱਗਜਾਨਾ।
ਤਿਮ ਇਨ ਕੇ ਮਨ ਮੋਹ ਉਪਾਵਾ।
ਸੁਨਹੁ ਕਥਾ ਸੋ ਅਘ ਬਨ ਦਾਵਾ ॥੭॥
ਇਮ ਸ੍ਰੀ ਰਾਮਕੁਇਰ ਗੁਰ ਸਿੱਖਜ।

ਤਿਸ ਕੀ ਕਹੌਂ ਕਥਾ ਕੁਛ ਲਿੱਖਜ।
ਸ਼੍ਰੀ ਗੋਬਿੰਦ ਸਿੰਘ ਗੁਰੁ ਬਰ ਦਸਮ।
ਜਿਨ ਕੇ ਦਿਪਤ ਤੇਜ ਕੀ ਰਿਸ਼ਮ[1] ॥ ੮ ॥ [1]ਕਿਰਨਾਂ।
ਕਠਨ ਕੁਦੰਡ ਪ੍ਰਚੰਡ ਅਗਾਰੀ।
ਧਰਜੋ ਹੁਤੋ ਆਗੇ ਇਕ ਬਾਰੀ।
ਰਾਮਕੁਇਰ ਨੇ ਦੇਖਨਿ ਕੀਨਸਿ।
ਸਤਿਗੁਰ ਬਲ ਤੇ ਅਧਿਕੈ ਚੀਨਸ[1] ॥ ੯ ॥ [1]ਸਤਿਗੁਰਾਂ ਦੇ ਬਲ ਤੋਂ ਬਹੁਤਾ (ਭਾਰੀ) ਜਾਣਿਆਂ।
-ਅਤਿ ਬਲਵਾਨ ਸਰੀਰ ਬਿਸਾਲਾ।
ਪੁਨਹ ਧਨੁਖ ਕੀ ਬਿੱਦਜਾ ਵਾਲਾ।
ਤਿਸ ਤੇ ਭੀ ਨਹਿਂ ਐਂਚਜੋ ਜਾਈ।
ਇਨ ਕੋ ਤਨ ਨਹਿਂ ਡੀਲ ਬਡਾਈ[1] ॥ ੧੦ ॥ [1]ਵਡੇ ਡੀਲ ਵਾਲਾ।
ਅਪਨਿ ਓਜ ਐਂਚਨ ਕੇ ਲਾਇਕ।
ਚਹੀਯਹਿ ਅਸ ਧਨੁ ਤੇ ਤਜਿ ਸਾਯਕ[1]। [1]ਤੀਰ ਛੱਡਣੇ।
ਅਰਜਨ ਆਦਿ ਪ੍ਰਥਮ ਜੇ ਭਏ।
ਤਿਨ ਕੇ ਧਨੁ ਐਸੇ ਸੁਨਿ ਲਏ ॥ ੧੧ ॥
ਧਰਜੋ ਕੁਦੰਡ ਪ੍ਰਚੰਡ ਅਗਾਰੀ।
ਕਜਾ ਕਾਰਨ-? ਇਮ ਕਰਤਿ ਬਿਚਾਰੀ।
ਤਿਸ ਕੇ ਮਨ ਕੀ ਸਤਿਗੁਰ ਜਾਨੀ।
ਚਹਿਤ ਦਾਸ ਕੋ ਸੰਸੈ ਹਾਨੀ ॥ ੧੨ ॥
ਕਹਜੋ ਕਿ 'ਤਜਾਰੀ ਵਹਿਰ ਕਰਾਵਹੁ।
ਗਜ ਬਾਜੀ ਚਢਿਬੇ ਸਜਵਾਵਹੁ[1]।' [1]ਸਜਵਾਓ।
ਇਮ ਕਹਿ ਰਾਮਕੁਇਰ ਸੰਗ ਲੀਨਸਿ।
ਸਾਯਕ ਧਨੁਖ ਲੀਨ ਸੋ ਪੀਨਸ[1] ॥ ੧੩ ॥ [1]ਭਾਰੀ।
ਮੰਦ ਮੰਦ ਪਗ ਪੰਕਜ ਸਾਥ।
ਆਇ ਵਹਿਰ ਠਾਢੇ ਗੁਰ ਨਾਥ।
ਕਰਤਿ ਪ੍ਰਤੀਖਨ ਗਜ ਸਜ ਆਵਹਿ।
ਕਹਜੋ ਕਿ 'ਤਬਿ ਲੌਂ ਤੀਰ ਚਲਾਵਹਿਂ' ॥ ੧੪ ॥
ਤਿਸੀ ਧਨੁਸ਼ ਕੋ ਲੇ ਜਗਨਾਇਕ।
ਸੰਧਜੋ ਪਨਚ ਬਿਖੈ ਖਰ ਸਾਯਕ।
ਮੁਸ਼ਟ ਹਾਥ ਸੋਂ ਗਹਿ ਬਹੁ ਗਾਢੀ।

ਬੂਟੀ ਹਰੀ ਦੂਰ ਇਕ ਠਾਂਢੀ ॥੧੫॥
ਤਿਹ ਉਪਦੇਸ਼ ਕਰਿ ਐਂਚਨ ਕੀਨਸਿ[1]। [1]ਤਿਸਦਾ ਨਿਸ਼ਾਨਾ ਬੰਨ੍ਹਕੇ (ਧਨੁਖ) ਖਿੱਚਿਆ।
ਸਰ ਭਲਕਾ ਲਗਿ ਪੂਰ ਸੁ ਲੀਨਸਿ[1]। [1]ਤੀਰ ਮੁਖੀ ਤਕ (ਖਿੱਚਕੇ) ਧਨੁਖ ਵਿਚ ਪੂਰ ਲਿਆ।
ਐਂਚੇ ਮਹਾਂ ਚਾਪ ਚਿਰਰਾਨੋ[1]। [1]ਚਿਰੜਾਯਾ।
ਤਜੇ ਤੀਰ ਉਠਿ ਸ਼ਬਦ ਭਯਾਨੋ ॥੧੬॥
ਹਤਯੋ ਨਿਸ਼ਾਨੋਂ ਗਯੋ ਅਗਾਰੀ।
ਧਰਨੀ ਧਸਯੋ ਸੁ ਪੰਖ ਨਿਹਾਰੀ[1]। [1]ਖੰਭ ਦਿੱਸਦੇ ਰਹੇ।
ਬਹੁਰ ਬਾਣ ਲੇ ਅਪਰ ਚਲਾਇਵ।
ਸਹਿਜ ਸੁਭਾਇਕ ਸਭਿਨਿ ਦਿਖਾਇਵ ॥੧੭॥
ਗਜ ਤਯਾਰ ਹ੍ਵੈ ਅਯੋ ਨ ਜਾਵਦ।
ਤੀਰ ਚਲਾਇ ਦਿਖਾਵਤਿ ਤਾਵਦ।
ਦੇਖਿ ਦੇਖਿ ਬਿਸਮੈ ਹੁਇ ਰਹੇ।
-ਬਪੁ ਅਲਪ[1], ਬਲ ਕਿਮ ਇਨ ਲਹੇ- ॥੧੮॥ [1]ਸਰੀਰ ਸੁਬਕ ਹੈ।
ਰਾਮਕੁਇਰ ਨੇ ਜਾਨੀ ਬਾਤਿ।
ਰਿਦੈ ਬਿਸੂਰਤਿ ਭਾ ਬਹੁ ਭਾਂਤਿ।
ਬਿਸ੍ਵ[1] ਰਚਨ ਪਾਲਨ ਸੰਹਾਰ। [1]ਸੰਸਾਰ ਦੇ।
ਅਤਿ ਸ਼ਕਤੀ ਧਰਿ ਗੁਰੂ ਉਦਾਰ ॥੧੯॥
ਜਿਹ ਸਮ ਜਗ ਮਹਿਂ ਅਪਰ ਨ ਬੀਆ।
ਤਿਸ ਮਹਿਂ ਕਿਮ ਸ਼ੰਕਾ ਕਰਨੀਆ[1]। [1]ਉਸ ਵਿਚ ਸ਼ੰਕਾ ਕਿਉਂ ਕਰਨੀ ਹੋਈ?
ਇੰਦ੍ਰ ਆਦਿ ਜਿਸ ਆਇਸੁ ਮਾਂਹੀ।
ਚਹੈਂ ਸੁ ਕਰੈਂ, ਮੁਰੈ ਕਿਮ ਨਾਂਹੀ[1]- ॥੨੦॥ [1]ਕਿਵੇਂ (ਆਗਯਾ) ਮੋੜਦੇ ਨਹੀਂ।
ਇਤਨੇ ਮਹਿਂ ਹਾਥੀ ਸ਼ੁਭ ਆਇਵ।
ਚਲਯੋ ਅਚਲ[1] ਤਿਮ ਸ਼ੋਭ ਸੁਹਾਇਵ। [1]ਪਹਾੜ (ਜਿਵੇਂ)।
ਝਾਲਰ ਦਾਰ ਝੂਲ ਝਮਕੰਤਾ।
ਜ਼ਰੀ ਸਡੋਰ ਪ੍ਰਕਾਸ਼ ਕਰੰਤਾ ॥੨੧॥
ਘੰਟਨ ਕੋ ਠਨਕਾਰ ਉਠੰਤਾ।
ਗਜਗਾਹਨ ਸੋਂ ਅਧਿਕ ਸ਼ੁਭੰਤਾ।
ਸਿਰ ਪਰ ਸਿਰੀ[1] ਸੁ ਚਾਮੀਕਰ ਕੀ। [1]ਕਲਗ਼ੀ [ਸੰਸ:, ਸ਼੍ਰੀ = ਭੂਸ਼ਨ]।
ਮਨਹੁਂ ਕਾਮ ਕਾਰੀਗਰ ਕਰ ਕੀ[1] ॥੨੨॥ [1]ਕਾਮਦੇਵ ਰੂਪ ਕਾਰੀਗਰ ਦੇ ਹੱਥਾਂ ਦੀ ਬਣੀ ਹੋਈ ਹੈ।

ਦੁਤਿ ਕੀ ਹੱਦ ਹੌਦਾ ਬਨ ਰਹ੍ਯੋ।
ਆਯੋ ਨਿਕਟ ਗੁਰੂ ਨੇ ਲਹ੍ਯੋ।
ਰਾਮਕੁਇਰ ਕੀ ਗਹਿ ਕਰਿ ਬਾਹੂੰ।
ਭੇ ਅਤਿ ਪਾਸ ਚਢਨਿ ਕਹੁ ਤਾਹੂੰ ॥੨੩॥
ਤਬਹਿ ਮਹਾਵਤ ਗਜ ਬੈਠਾਇਵ।
ਚਢਨ ਹੇਤੁ ਗੁਰ ਚਰਨ ਉਠਾਇਵ।
ਕਰਿ ਧਰਿ ਰਾਮਕੁਇਰ ਕੇ ਕੰਧ।
ਦੀਨਸਿ ਭਾਰ ਦੀਨਿ ਗਨ ਬੰਧੁ[1] ॥੨੪॥

[1]ਸਾਰੇ ਦੀਨਾਂ ਦੇ ਬੰਧੂ ਜੀ ਨੇ ਭਾਰ ਪਾਇਆ।

ਲਾਖਹੁਂ ਮਣ ਕੋ ਧਰਿ ਕਰਿ ਭਾਰੇ।
ਬੁੱਢੇ ਅੰਸ ਬਿਨਾ ਕੋ ਧਾਰੇ[1]।

[1]ਕੌਣ ਸਹਾਰੇ (ਉਸ ਭਾਰ ਨੂੰ)।

ਅਪਰ ਜਿ ਹੋਤਿ ਜਾਤਿ ਮਿਲਿ ਮਾਟੀ।
ਉਰ ਸੰਦੇਹ ਤਿਸ ਕੀਨਸਿ ਕਾਟੀ ॥੨੫॥
ਖਿਬੈ[1]† ਪੈਰ ਚਲਿਬੇ ਜਬਿ ਲਾਗਾ।

[1]ਥਿੜਕਵੇਂ ਪੈਰ ਨਾਲ ਜਦ ਅੱਗੇ ਚੱਲਣ ਲਗੇ (ਰਾਮਕੁਇਰ ਜੀ)। †ਪਾ:-ਬਿਬੈ।

ਬੈਠੇ ਗੁਰੂ ਜਾਇ ਤਬਿ ਆਗਾ।
ਕਹ੍ਯੋ ਕਿ 'ਆਉ ਖਵਾਸੀ ਮਾਂਹਿ[1]।

[1]ਹੌਦੇ ਵਿਚ।

ਚਢਹੁ ਸੰਗ' ਸ਼੍ਰੀ ਮੁਖ ਕਹ੍ਯੋ ਤਾਂਹਿ ॥੨੬॥
ਹਾਥ ਜੋਰਿ ਬਿਨਤੀ ਤਬਿ ਠਾਨੀ।
'ਜਗਤ ਚਰਾਚਰ ਕੋ ਤੁਮ ਸ੍ਵਾਮੀ†।

†ਪਾ:-ਖਾਨੀ।

ਸਮ ਬੈਠਬਿ ਕੇ ਉਚਿਤ ਨ ਮੋਹੀ।
ਮਹਾਂ ਅਵੱਗਜਾ ਮੁਝ ਤੇ ਹੋਹੀ' ॥੨੭॥
ਸੁਨਿ ਮੁਸਕਾਨੇ ਬਾਕ ਬਖਾਨਾ।
'ਆਉ ਆਉ ਬੈਠਹੁ ਇਸ ਥਾਨਾ।'
ਕਹਿ ਬਹੁ ਬਾਰਿ ਅਰੂਢਨਿ ਕੀਨਾ।
ਚਲੇ ਪੰਥ ਗੁਰ ਕਹਤਿ ਪ੍ਰਬੀਨਾ ॥੨੮॥
'ਸਿੱਖੀ ਕੇ ਸਥੰਭ ਗਿਰ ਜੈਸੇ।
ਮਾਯਾ ਬਾਯੁ ਪਾਯ ਕਰਿ ਐਸੇ।
ਸ਼ਰਧਾ ਥਿਰਤਾ ਤੇ ਚਲਿ ਪਰੈਂ[1]।

[1]ਸ਼ਰਧਾ ਰੂਪੀ ਇਸਥਤੀ ਤੋਂ (ਆਪ) ਹਿੱਲ ਪੈਣ।

ਤਊ ਅਪਰ[1] ਕਜਾ ਗਿਨਤੀ ਕਰੈਂ' ॥੨੯॥

[1]ਹੋਰਨਾਂ ਦੀ।

ਲਾਜ ਭਾਰ ਤੇ ਨੰਮ੍ਰੀ ਹੋਵਾ।
ਰਾਮਕੁਇਰ ਨਹਿਂ ਊਚੋ ਜੋਵਾ।
'ਸੁਨਹੁ ਨਾਥ ! ਤਵ ਪਰਬਲ ਮਾਯਾ।
ਬ੍ਰਹਮਾਦਿਕ ਜਿਸ ਨੇ ਭਰਮਾਇਆ ॥੩੦॥
ਭਏ ਗੁਪਾਲ[1] ਆਪ ਜਬਿ ਆਛੇ।
ਹਰਿ ਲੇ ਗਯੋ ਗੋਪ ਸਿਸੁ ਪਾਛੇ[1]।
ਅਪਰ ਲਿਏ ਰਚਿ, ਨਾਹਿਨ ਜਾਨੇ[1]।
ਤਬਿ ਸ਼੍ਰੀ ਕ੍ਰਿਸ਼ਨ ਰੂਪ ਹਰਿ ਮਾਨੇ[1] ॥੩੧॥
ਅਸ ਮਾਯਾ ਤੇ ਆਪ ਬਚਾਵਹੁ।
ਰਾਖਹੁ ਨਿਸ਼ਚਾ ਨਹੀਂ ਡੁਲਾਵਹੁ।
ਬ੍ਰਹਮਾਦਿਕ ਭਰਮੇ ਜਬਿ ਐਸੇ।
ਹਮ ਜੈਸਨਿ ਕੀ ਗਿਨਤੀ ਕੈਸੇ ॥੩੨॥
ਰਾਵਰ ਨੇ ਨਿਜ ਬਿਰਦ ਸੰਭਾਰਾ।
ਉਰ ਬਿਕਾਰ ਮਮ ਦੂਰ ਬਿਦਾਰਾ।'
ਭਈ ਜਥਾ ਭਾਖੀ ਇਹੁ ਤਥਾ।
ਅੱਗ੍ਰ ਕਹੌਂ ਕਿਛ ਇਨ ਕੀ ਕਥਾ ॥੩੩॥
ਇਕ ਦਿਨ ਬੈਠੇ ਲਗਯੋ ਦਿਵਾਨ।
ਰਾਮਕੁਇਰ ਗੁਰ ਨਿਕਟ ਸੁਜਾਨ।
ਚਹੁੰਦਿਸ਼ਿ ਥਿਰਯੋ ਖਾਲਸਾ ਤਬੈ।
ਦਰਸ਼ਨ ਲੇਤਿ ਅਨੰਦਤਿ ਸਬੈ ॥੩੪॥
-ਬ੍ਰਿੱਧ ਬੰਸ ਪਰ ਖੁਸ਼ੀ ਮਹਾਂਨੀ।
ਕਰਹਿਂ ਸਦਾ ਗੁਰ- ਸਭਿ ਮਨ ਜਾਨੀ।
ਜਬਿ ਕਬਿ ਸੰਗਤਿ ਚਲਿ ਕਰਿ ਆਵੈ।
ਦਰਸ਼ਨ ਕਰਿ ਅਕੋਰ ਅਰਪਾਵੈ ॥੩੫॥
ਤਬਿ ਕਲਗ਼ੀਧਰ ਦੇਂ ਉਪਦੇਸ਼।
'ਪਹਿਰਤੁ ਕਾਛ ਰਖਹੁ ਸਿਰ ਕੇਸ਼।
ਖੰਡੇ ਕੀ ਪਾਹੁਲ ਅਬਿ ਲੀਜੈ।
ਰਹਿਤ ਸਹਤ ਹੁਇ ਸ਼ਸਤ੍ਰ ਰਖੀਜੈ' ॥੩੬॥

[1]ਕ੍ਰਿਸ਼ਨ ਰੂਪ।
[1]ਬ੍ਰਹਮਾ) ਵੱਛਿਆਂ ਸਹਿਤ ਗੁਆਲਿਆਂ ਦੇ ਲੜਕੇ ਹਰਿ ਲੈ ਗਿਆ।
[1]ਪ੍ਰਬਲ ਜ਼ੋਰਾਵਰ ਕ੍ਰਿਸ਼ਨ ਨੇ) ਤਦ ਆਪ ਹੋਰ ਰਚ ਲਏ ਪਛਾਣੇ ਨਾ ਜਾਣ।
[1]ਹਰੀ ਦਾ ਰੂਪ ਮੰਨਿਆ।

ਕੇਤਿਕ ਸਿੰਘ ਬਿਚਾਰਤਿ ਰਹੈਂ।
-ਬ੍ਰਿੱਧ ਬੰਸ ਕੋ ਗੁਰ ਨਹਿਂ ਕਹੈਂ।
ਸਿਰ ਪਰ ਕੇਸ਼ ਨਹੀਂ ਰਖਵਾਏ।
ਪਹਿਰਹਿਂ ਚੀਰਾ, ਨਹੀਂ ਹਟਾਏ- ॥੩੭॥
ਬੂਝਨਿ ਸਮੋਂ ਜਾਨਿ ਕਰਿ ਤਬੈ।
ਬੋਲੇ ਸਿੰਘ ਬੰਦਿ ਕਰ ਸਬੈ।
'ਪ੍ਰਭੁ ਜੀ ! ਗੁਰ ਘਰ ਕੇ ਪਰਧਾਨ।
ਸ਼੍ਰੀ ਮੁਖ ਮਹਿਮਾ ਕਰਹੁ ਬਖਾਨ ॥੩੮॥
ਖੁਸ਼ੀ ਬਿਸਾਲ ਆਪ ਕੀ ਹੋਵੈ।
ਇਹ ਭੀ ਸਰਬ ਰੀਤਿ ਕੋ ਜੋਵੈਂ।
ਰਾਮਕੁਇਰ ਜੀ ਸਿੱਖ ਵਿਸ਼ੇਸ਼।
ਕਜੋਂ ਨਹਿਂ ਧਾਰਤਿ ਹੈਂ ਸਿਰ ਕੇਸ਼ ॥੩੯॥
ਇਹ ਸਭਿ ਕੇ ਮਨ ਸੰਸੈ ਰਹੈ।
ਸਕਲ ਖਾਲਸਾ ਉੱਤਰ ਚਹੈ।'
ਦਯਾਸਿੰਧੁ ਸੁਨਿ ਕੈ ਸਭਿ ਬੈਨ।
ਰਾਮਕੁਇਰ ਕੀ ਦਿਸ਼ਿ ਕਰਿ ਨੈਨ ॥੪੦॥
ਬਿਕਸਤਿ ਸ਼੍ਰੀ ਮੁਖ ਬਾਕ ਬਖਾਨੇ।
'ਉਚਿਤ ਕੇਸ਼ ਰਖਿਬੇ ਸਿਖ ਜਾਨੇ[1]।

[1]ਸਿਖ (ਇਨ੍ਹਾਂ ਨੂੰ) ਕੇਸ ਰੱਖਣ ਦੇ ਲਾਇਕ ਠੀਕ ਜਾਣਦੇ ਹਨ।

ਇਸ ਕੇ ਸਿਰ ਪਰ ਭੀ ਬਡ ਕੇਸ।
ਨਿਤ ਅੰਤਰ ਕੋ ਵਧਹਿਂ ਵਿਸ਼ੇਸ਼ ॥੪੧॥
ਅਪਰਨਿ ਕੇ ਸਿਰ ਊਪਰ ਬਾਹਿਰ।
ਸਭਿ ਕੇ ਸਕਲ ਬਿਲੋਕਤਿ ਜ਼ਾਹਰ।
ਇਸ ਕੇ ਅੰਤਰ ਵਧਹਿਂ ਹਮੇਸ਼।
ਜਾਹਿਂ ਤਰੇ ਕੋ ਦੀਰਘ ਕੇਸ਼[†] ॥੪੨॥

[†]ਸਾਹਿਬ ਰਾਮ ਕੌਰ ਜੀ ਅੰਮ੍ਰਿਤ ਛਕ ਕੇ ਸਿੰਘ ਸਜੇ। ਉਹਨਾਂ ਦਾ ਨਾਮ ਗੁਰੂ ਜੀ ਨੇ ਆਪ ਗੁਰਬਖਸ਼ ਸਿੰਘ ਰਖਿਆ। ਦੇਖੋ ਗੁਰਬਿਲਾਸ ਪਾ:੧੦-'ਰਾਮਕੁਇਰ ਤੇ ਕ੍ਰਿਪਾ ਨਿਧਿ ਗੁਰਬਖਸ਼ ਸਿੰਘ ਕਰ ਲੀਨ। ਪੂਰਨ ਸਿੱਖ ਅਡੋਲ ਮਤ ਸੁਨ ਤਿਹ ਕਥਾ ਨਵੀਨ'। ਪੁਨਾ:-ਦੇਖੋ ਜੀਵਨ ਬਾਬਾ ਬੁੱਢਾ ਜੀ ਸਫਾ ੪੨੯:-
ਰਾਮ ਕੌਰ ਕਰ ਜੋਰ ਸੀਸ ਨਿਵਾਯਾ ਗੁਰਾਂ ਨੂੰ। 'ਮਿਹਰ ਕਰੋ ਮਮ ਓਰ ਸੁਧਾ ਛਕਾਵੋ ਦਾਸ ਨੂੰ'। ਮੰਨ ਲਈ ਗੁਰਦੇਵ ਅਰਜ ਕਰੀ ਜੋ ਤਾਸ ਨੇ। ਰਾਮ ਕੁਵਰ ਨਿਸਚੇਵ ਲੱਗਾ ਹੋਨ ਤਿਆਰ ਜੇ। ਤਜਾਰੀ ਕਰੀ ਵਿਚਾਰ ਅੰਮ੍ਰਿਤ ਵੇਲੇ ਉਠਕੇ। ਧਾਰੇ ਪੰਜ ਕਕਾਰ ਸਣ ਕੇਸੀਂ ਇਸ਼ਨਾਨ ਕਰ। ਕੀਤਾ ਠੀਕ ਤਿਆਰ ਅੰਮ੍ਰਿਤ ਪੰਜ ਪਿਆਰਿਆਂ। ਆਪ ਅਤੀ ਹਿਤ

ਧਾਰ ਚੌਜੀ ਗੁਰਾਂ ਛਕਾਇਆ। ਧਰਿਆ ਤਿਸਦਾ ਨਾਮ ਸ੍ਰੀ ਗੁਰਾਂ ਗੁਰਬਖਸ਼ ਸਿੰਘ। ਪਹਿਲਾਂ ਤਿਸਦਾ ਨਾਮ ਰਾਮ ਕੌਰ ਸੀ ਜਾਨ ਲੌ।

ਕਵੀ ਸੰਤੋਖ ਸਿੰਘ ਜੀ ਨੇ ਆਪ ਵੀ ਭਾਈ ਰਾਮ ਕੌਰ ਜੀ ਦਾ ਸਿੰਘ ਨਾਮ "ਭਾਈ ਗੁਰਬਖਸ਼ ਸਿੰਘ" ਇਸ ਗ੍ਰੰਥ ਵਿਚ ਕਈ ਥਾਈਂ ਵਰਤਿਆ ਹੈ, ਦੇਖੋ ਰਾਸ ੧ ਅੰਸੂ ੨ ਅੰਕ ੨੮ ਵਿਚ ਐਉਂ ਲਿਖਦੇ ਹਨ:-ਸ੍ਰੀ ਗੁਰਬਖਸ਼ ਸਿੰਘ ਕੇ ਪਾਸ। ਸਭਿ ਸਿੰਘਨਿ ਕੀਨਸਿ ਅਰਦਾਸ।

ਕਿਮ ਬਿਨ ਕੇਸ ਰਹਹਿ ਇਹ ਸਿੱਖ।
ਕਬਹੁੰਕ ਰੱਖਹਿ ਸਿੰਘ ਭਵਿੱਖਜ[1]।
ਭਰਮਜੋ ਜਬਿ ਤੇ ਲੱਜਤਿ ਰਹੈ।
ਤਿਸ ਕੇ ਉਰ ਕੀ ਸ਼੍ਰੀ ਗੁਰ ਲਹੈਂ ॥੪੩॥
ਤਿਸ ਕਾਰਨ ਤੇ ਭੁਜ ਗਹਿ ਪਾਨੀ।
ਸਭਿਨਿ ਬਿਖੈ ਮੁਖ ਮਧੁਰ ਬਖਾਨੀ।
'ਮੋਹਿ ਸਰੂਪ ਅਹੈ ਸੋ ਤੇਰੋ।
ਤੇਰੋ ਅਹੈ ਸੁ ਜਾਨੋ ਮੇਰੋ ॥੪੪॥
ਤੋਹਿ ਮੋਹਿ ਮਹਿਂ ਭੇਦ ਨ ਕੋਊ।
ਏਕ ਰੂਪ ਤੇ ਤਨ ਹੈਂ ਦੋਊ।
ਹਰਿ ਹਰਿ ਜਨ ਦ੍ਵੈ ਇਕ ਹੈਂ ਜੈਸੇ।
ਸ਼੍ਰੀ ਗੁਰ ਗੁਰਸਿਖ ਲਖੀਅਹਿ ਤੈਸੇ ॥੪੫॥
ਭੇਦ ਲਖਤਿ ਹੈਂ ਜੇ ਇਨ ਮਾਂਹੀ।
ਪਰਮ ਰਹੱਸ[1] ਸੁ ਜਾਨੈਂ ਨਾਂਹੀ।
ਤੁਮ ਸਿੱਖਨਿ ਕੇ ਹਹੁ ਸਿਰਮੌਰ।
ਸਮਤਾ ਪਹੁੰਚਿ ਨ ਸਕਿ ਹੈ ਔਰ ॥੪੬॥
ਸਦਾ ਏਕਰਸ ਗਜਾਨਾਨੰਦ।
ਤੁਰੀਆ ਮਹਿਂ ਥਿਰਤਾ ਜਗਬੰਦ।'
ਇਸ ਪ੍ਰਕਾਰ ਕਹਿ ਬਹੁ ਬਡਿਆਈ।
ਸਕਲ ਖਾਲਸੇ ਬਿਖੈ ਸੁਨਾਈ ॥੪੭॥

[1]ਕਦੇਕ ਰੱਖੇਗਾ ਭਵਿੱਖਤ ਵਿਚ (ਤੇ) ਸਿੰਘ (ਸਜੇਗਾ)।

[1]ਪਰਮ ਤਾਤਪਰਯ ਨੂੰ, ਗੂੜ੍ਹੇ ਭੇਤ ਨੂੰ?

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਸ਼੍ਰੀ ਰਾਮਕੁਇਰ' ਪ੍ਰਸੰਗ ਬਰਨਨੰ ਨਾਮ ਪੈਂਤੀਸਮੋ ਅੰਸੂ ॥੩੫॥

## ੩੬. [ਜੋਗਾ ਸਿੰਘ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:

ਰਾਮਕੁਇਰ ਕੀ ਕਥਾ ਮੈਂ, ਬਰਨੀ ਕੁਛਕ ਬਨਾਇ[1]। [1]ਭਾਵ ਕਵਿਤਾ ਵਿਚ ਬਣਾਕੇ।
ਅਪਰ ਗੁਰੂ ਇਤਿਹਾਸ ਕੋ, ਸਭਿ ਸ਼੍ਰੋਤਾਨਿ ਸੁਨਾਇ ॥੧॥

ਚੌਪਈ:

ਇਕ ਸਿਖ ਕੀ ਸਾਖੀ ਸੁਨਿ ਲੇਹੁ।
ਜਥਾ ਸਿਦਕ ਮਹਿਂ ਤਾਂਹਿ ਸਨੇਹੁ।
ਜੋਗਾ ਸਿੰਘ ਹੁਤੋ ਤਿਸ ਨਾਮੂ।
ਰਹੈ ਕਿਤਿਕ ਚਿਰ ਸਤਿਗੁਰ ਧਾਮੂ ॥੨॥
ਦੇਸ਼ ਪਿਸ਼ਾਵਰ ਤਨ ਕੀ ਵਾਸੀ।
ਸੇਵਾ ਕਰਹਿ ਬਹੁਤ ਗੁਰ ਪਾਸੀ।
ਦਰਸ਼ਨ ਕਰਹਿ ਸਿਦਕ ਕੋ ਠਾਨਹਿ।
ਪ੍ਰਭੁ ਰਿਝਾਵਨਿ ਕਰਹਿ ਮਹਾਨਹਿ ॥੩॥
ਕੇਤਿਕ ਵਰਖ ਬੀਤ ਜਬਿ ਗਏ।
ਤਿਸ ਕੇ ਮਾਤ ਪਿਤਾ ਤਹਿਂ ਆਏ।
ਦਰਸ਼ਨ ਕਰਿ ਕੈ ਅਰਪਿ ਅਕੋਰ।
ਬੋਲੇ ਜੁਗਲ ਹਾਥ ਕਰਿ ਜੋਰਿ ॥੪॥
'ਮਹਾਂਰਾਜ! ਇਸ ਕੋ ਅਬਿ ਬਜਾਹੂ।
ਰਹਜੋ ਸਮੈਂ ਬਹੁ ਰਾਵਰਿ ਪਾਹੂ।
ਆਇਸੁ ਦੇਹੁ ਬਜਾਹ ਕਰਿਵਾਵੈ।
ਬਸਹਿ ਧਾਮ ਕੁਛ, ਪੁਨ ਇਤ ਆਵੈ?'
॥੫॥
ਸ਼੍ਰੀ ਪ੍ਰਭੁ ਸੁਨਿ ਕੈ ਸਿਖ ਸਨ ਭਾਖਾ।
'ਜੋਗਾ ਸਿੰਘ ਕਹਾਂ ਅਭਿਲਾਖਾ?'
ਹਾਥ ਜੋਰਿ ਤਿਨ ਤਬਹਿ ਉਚਾਰੀ।
'ਮੋ ਪ੍ਰਣ ਰਾਵਰ ਕੇ ਅਨੁਸਾਰੀ ॥੬॥
ਜਿਮ ਆਇਸੁ ਦਿਹੁ ਮੈਂ ਤਿਮ ਕਰਿਹੌਂ।
ਅਪਰ ਨ ਕਾਨ ਕਿਸੂ ਕੀ ਧਰਿਹੌਂ।'
ਕ੍ਰਿਪਾ ਸਿੰਧੁ ਕਰਿ ਕ੍ਰਿਪਾ ਉਚਾਰੀ।
'ਅਬਿ ਤੂੰ ਜਾਹੁ ਨਿਕੇਤ ਮਝਾਰੀ ॥੭॥
ਅਪਨੋ ਵਜਾਹੁ ਕਰਾਵਨਿ ਕਰੌ।
ਪਹੁੰਚਹੁ ਹਮ ਆਗਜਾ ਸਿਰ ਧਰੌ।'

ਮਾਨ ਵਾਕ ਤਿਨ ਸੰਗ ਸਿਧਾਰਾ।
ਤਰੁਨੀ ਤਰੁਨ ਹੁਤੀ ਤਿਸ ਬਾਰਾ ॥ ੮ ॥
ਰਚਜੋ ਬਜਾਹ ਤਿਸ ਕੋ ਤਤਕਾਲਾ।
-ਮਿਲੌਂ ਰੈਨ ਮਹਿਂ- ਚਹੈ ਬਿਸਾਲਾ।
ਮਹਿਦ ਮਦਨ ਤੇ ਪੀੜਤਿ ਹੋਵਾ।
ਜਾਇ ਸਸੁਰ ਘਰ ਕੀਨਸਿ ਢੋਵਾ[1] ॥ ੯ ॥ [1]ਢੁਕਾ ਕੀਤਾ।
ਸ਼੍ਰੀ ਪ੍ਰਭੁ ਇਕ ਨਰ ਤਾਂਹਿ ਪਿਛਾਰੀ।
ਭੇਜਜੋ ਐਸੇ ਬਾਕ ਉਚਾਰੀ।
ਇਕ ਦੋ ਫੇਰੇ ਤਿਯ ਸੋਂ ਫਿਰੇ।
ਤਬਿ ਮਮ ਹੁਕਮ ਦੇਹੁ ਤਿਸ ਕਰੇ[1] ॥ ੧੦ ॥ [1]ਤਿਸਦੇ ਹੱਥ ਵਿਚ।
ਸੋ ਭੀ ਸੰਗ ਤਹਾਂ ਚਲਿ ਗਯੋ।
ਸਮਾ ਜਾਮਨੀ ਕੋ ਤਬਿ ਭਯੋ।
ਤਿਯ ਸੋਂ ਫੇਰਾ ਜਬਿ ਇਕ ਫਿਰਜੋ।
ਗੁਰ ਕੋ ਹੁਕਮ ਦਿਖਾਵਨਿ ਕਰਜੋ ॥ ੧੧ ॥
'ਪੈਰ ਉਠਾਵਹੁ ਪਠਿ ਕਰ ਇਸੈ।'
ਸ਼੍ਰੀ ਪ੍ਰਭੁ ਲਿਖਜੋ ਏਵ ਤਿਸ ਬਿਖੈ।
'ਜਬਿ ਤੂੰ ਹੇਰਹਿਂ ਹੁਕਮ ਹਮਾਰੋ।
ਦਿਨ ਕੈ ਨਿਸ ਹੁਇ ਇਤਹਿ ਪਧਾਰੋ[1] ॥ ੧੨ ॥ [1]ਇਧਨ ਨੂੰ ਟੁਰ ਪਓ।
ਅਪਰ ਕਾਜ ਕੋ ਪਗ ਨ ਉਠਾਵਹੁ।
ਦੇਖਤਿ ਸਭਿ ਤਜਿ ਇਤ ਕੋ ਆਵਹੁ।'
ਪਢਤਿ ਅਚੰਭੈ ਅਤਿ, ਛਿਨ ਭਯੋ।
ਨਹਿਂ ਫੇਰੇ ਹਿਤ ਪਗ ਅਗ[1] ਦਯੋ ॥ ੧੩ ॥ [1]ਅੱਗੇ।
ਸਭਿ ਲੋਗਨ ਅਰੁ ਪਿਤ ਕੇ ਸਾਥ।
ਕਰੀ ਜਨਾਵਨਿ ਗੁਰ ਕੀ ਗਾਥ।
'ਮੋ ਤੇ ਹੁਕਮ ਨ ਮੇਟਜੋ ਜਾਈ।
ਨਹਿਂ ਫੇਰੇ ਮੈਂ ਫਿਰੌਂ ਕਦਾਈ' ॥ ੧੪ ॥
ਪਿਤਾ ਆਦਿ ਸਭਿਹਿਨ ਸਮੁਝਾਯੋ।
'ਕਾਰਜ ਕਰਿ ਪੁਨ ਗਮਨਹੁ ਧਾਯੋ।
ਐਸੀ ਬਾਤਿ ਨ ਜਗ ਮਹਿਂ ਭਈ।
ਫੇਰੇ ਫਿਰਤਿ ਬਹੁਰ ਅਟਕਈ ॥ ੧੫ ॥

ਸਭਿ ਮਹਿਂ ਹੋਵਹਿ ਹਾਸ ਹਮਾਰਾ।
ਤੋਹਿ ਨ ਲਗਹਿ ਇਹਾਂ ਕੁਛ ਬਾਰਾ[1]।' — [1]ਦੇਰ ਨਹੀਂ ਲਗਣੀ।
[1] 'ਸਿਖ ਅਰੁ ਸਤੀ ਸਮਾਨ ਪਛਾਨੋ। — [1]ਜੋਗਾ ਸਿੰਘ ਬੋਲਿਆ।
ਨੈਕ ਮੁਰੇ ਮਨ ਧਰਮ ਸੁ ਹਾਨੋ[1] ॥੧੬॥ — [1]ਥੋੜਾ ਜਿਹਾ (ਮਨ) ਮੁੜੇ ਤਾਂ ਧਰਮ ਨਾਸ਼ ਹੁੰਦਾ ਹੈ।
ਇਹੁ ਪਟਕਾ ਲਿਹੁ ਫੇਰੇ ਦੇਹੁ।
ਮੁਝ ਸੋਂ ਬਾਕ ਨ ਕਛੂ ਕਰੇਹੁ।'
ਇਮ ਕਹਿ ਕਰ ਗੁਰ ਦਿਸ਼ ਪਗ ਡਾਲਾ।
ਪੀੜਤਿ ਮਨ ਕੋ ਮਦਨ ਬਿਸਾਲਾ ॥੧੭॥
ਤਊ ਨ ਸਿੱਖ ਸਿਦਕ ਕੋ ਹਾਰਾ।
ਤਾਤਕਾਲ ਪ੍ਰਭੁ ਓਰ ਪਧਾਰਾ।
ਪੰਥ ਉਲੰਘਤਿ ਦੂਾਬੇ ਦੇਸ਼ਾ।
ਉਤਲਾਵਤਿ ਹੀ ਆਇ ਪ੍ਰਵੇਸ਼ਾ ॥੧੮॥
ਉਰ ਹੰਕਾਰ ਹੋਇ ਕੁਛ ਆਵਾ।
-ਬਡ ਉੱਤਮ ਮੈਂ ਕਰਮ ਕਮਾਵਾ।
ਅਪਰ ਕੌਨ ਇਸ ਬਿਧਿ ਕਰਿ ਸਕੈ।
ਪ੍ਰਥਮ ਮਿਲਿਨਿ ਤ੍ਰਿਯ ਤਜਿ ਗੁਰ ਤਕੈ[1]- ॥੧੯॥ — [1]ਪਹਿਲੀ ਵੇਰ ਤ੍ਰਿਯਾ ਦਾ ਮਿਲਣਾ ਤਜਕੇ ਸ਼੍ਰੀ ਗੁਰੂ ਜੀ ਵਲ ਤੱਕੇ।
ਹੁਤੋ ਸੁੱਧ ਉਰ ਭਯੋ ਵਿਕਾਰਾ[1]। — [1]ਹੰਕਾਰ ਦਾ) ਵਿਕਾਰ।
ਸ਼੍ਰੀ ਪ੍ਰਭੁ ਸੋ ਨਹਿਂ ਸਕੇ ਸਹਾਰਾ।
ਨਿਜ ਮਾਯਾ ਤਬਿ ਪ੍ਰੇਰਨ ਕਰੀ।
ਜਿਸ ਤੇ ਸਿਖ ਕੀ ਸ਼ੁਭ ਮਤਿ ਹਰੀ ॥੨੦॥
ਦੇਸ਼ ਦੁਆਬੇ ਪੁਰਿ ਹੁਸ਼ੀਆਰ।
ਰਹਜੋ ਜਾਮਨੀ ਡੇਰੋ ਡਾਰਿ।
ਜਹਿਂ ਸੰਧਯਾ ਕੋ ਬੈਠਯੋ ਸੋਇ।
ਸਨਮੁਖ ਬੇਸਯਾ ਤਹਾਂ ਖੜੋਇ ॥੨੧॥
ਅਪਨੇ ਸਦਨ ਚਢੀ ਤਿਨ ਦੇਖੀ।
ਮਦਨ ਬ੍ਰਿਤੀ[1] ਉਰ ਬਢੀ ਵਿਸ਼ੇਖੀ। — [1]ਕਾਮ ਬ੍ਰਿਤੀ।
ਖੋੜਸ ਬਰਸਨਿ ਕੀ ਤਨ ਰੂਰਾ।
ਸੁੰਦਰ ਬਨਦ ਚੰਦੁ ਜਨੁ ਪੂਰਾ[1] ॥੨੨॥ — [1]ਪੂਰਨ ਚੰਦ ੧੬ ਕਲਾਂ ਦਾ ਹੁੰਦਾ ਹੈ, ੧੬ ਵਰ੍ਹੇ ਦੀ ਉਮਰਾ ਕਹਿਣ ਵਿਚ ਪੂਰਨ ਜਵਾਨੀ ਦਾ ਕਟਾਖਯ ਰਖਯਾ ਹੈ ਕਵਿ ਜੀ ਨੇ।
ਦ੍ਰਿਗ ਮ੍ਰਿਗ ਸੇ, ਸ਼੍ਰਿੰਗ ਗਰ ਮਹਿਂ[1] ਸੋਹਤਿ। — [1]ਮਾਲਾ ਗਲ ਵਿਚ।

ਅਤਰ ਲਗਜੋ, ਬੋਲਤਿ ਮਨ ਮੋਹਤਿ।
ਬੇਨੀ[1] ਸਰਪਨ ਸੀ ਸਟਕਾਰੀ[2]। [1]ਗੁਤ। [2]ਲਮਕਦੀ ਹੈ।
ਚੰਪਕ ਬਰਨੀ, ਚੰਚਲ ਪਜਾਰੀ ॥੨੩॥
ਕਹੌਂ ਕਹਾਂ ਲਗਿ ਸੁੰਦਰਤਾਈ।
ਸਿੰਘ ਪਿਖਤਿ ਮਨ ਰਹਜੋ ਲੁਭਾਈ।
-ਮਿਲੌਂ ਜਾਮਨੀ ਮਹਿਂ ਇਹ ਸੰਗ।
ਕਰੌਂ ਕੇਲ ਮਦ ਹਰੌਂ ਅਨੰਗ[1]- ॥੨੪॥ [1]ਕਾਮ ਦਾ ਮਦ ਦੂਰ ਕਰਾਂਗਾ।
ਪਰੀ ਰਾਤਿ ਬੀਤੀ ਇਕ ਜਾਮ।
ਨੀਠ ਨੀਠ ਤਨ ਪੀੜਤਿ ਕਾਮ।
ਭਯੋ ਤਜਾਰ ਲੇ ਧਨ ਕੋ ਚਲਜੋ।
ਚਿਤ ਚਾਹਤਿ ਅਤਿ ਤਿਹ ਸੋਂ ਮਿਲਜੋ ॥੨੫॥
ਸਿਖ ਕੀ ਦਸ਼ਾ ਗੁਰੂ ਤਬਿ ਜਾਨੀ।
-ਭਰਮਜੋ ਕਰੈ ਧਰਮ ਕੀ ਹਾਨੀ।
ਜੇ ਅਬਿ ਹਮ ਨ ਬਚਾਵਹਿਂ ਜਾਇ।
ਅਪਰ ਆਨਿ ਕੋ ਕਰੈ ਸਹਾਇ ॥੨੬॥
ਧਰਮ ਨਸੇ, ਸਿੱਖੀ ਨਹਿਂ ਰਹੈ।
ਸਿੱਖੀ ਬਿਨਾ ਨਰਕ ਕੋ ਲਹੈ।
ਔਚਕ ਜਬਿ ਬਿਕਾਰ ਕੋ ਹੋਇ।
ਉਚਿਤ ਬਚਾਵਨਿ ਗੁਰ ਕੋ ਸੋਇ- ॥੨੭॥
ਇਮ ਬਿਚਾਰ ਕਰਿ ਸ਼੍ਰੀ ਜਗਨਾਥਾ।
ਕੰਚਨ ਆਸਾ[1] ਗਹਿ ਕਰਿ ਹਾਥਾ। [1]ਸੋਟਾ।
ਜਾਮਾ ਬਹੁ ਪਾਲਨ ਕੋ ਪਾਇ।
ਬੇਸਵਾਦ੍ਵਾਰ ਖੜੋਏ ਜਾਇ[1] ॥੨੮॥ [1]ਪੰਜ ਭੌਤਕ ਸਰੀਰ ਵਿਚ ਨਹੀਂ ਜਾ ਖਲੋਤੇ ਪਰ ਆਪਣੀ ਆਤਮ ਕਲਾ ਨਾਲ ਸਿੱਖ ਨੂੰ ਐਸਾ ਸਰੂਪ ਓਥੇ ਖੜਾ ਦਿਖਾਇਆ ਹੈ।

ਜੋਗਾ ਸਿੰਘ ਦੇਖਿ ਹਟਿ ਰਹਜੋ।
ਨ੍ਰਿਪ ਕੋ ਚੋਬਦਾਰ ਉਰ ਲਹਜੋ।
-ਇਸ ਕੋ ਸ੍ਵਾਮੀ ਅੰਤਰ ਹੋਇ।
ਮੋ ਸੰਗ ਮਿਲਹਿ ਨਹੀਂ ਕਿਮ ਸੋਇ ॥੨੯॥
ਚਲਜੋ ਜਾਇ ਜਬਿ ਇਹ ਨਿਜ ਡੇਰੇ।

ਮਿਲੌਂ ਆਇ ਬੇਸ੍ਵਾ ਸੋਂ ਫੇਰੇ-।
ਇਮ ਬਿਚਾਰ ਨਿਜ ਹਯ ਕੇ ਪਾਸ।
ਥਿਰਯੋ ਜਾਇ ਤ੍ਰਿਯ ਮਿਲਿਬੇ ਆਸ ॥੩੦॥
ਪੀੜਤਿ ਮਦਨ ਨ ਨਿੰਦ੍ਰਾ ਆਵੈ।
ਤ੍ਰਿਯਾ ਮਿਲਿਨਿ ਸੰਕਲਪ ਉਠਾਵੈ।
ਬੀਤੇ ਜਾਮ ਬਹੁਰ ਚਲਿ ਗਯੋ।
ਚੋਬਦਾਰ ਸੋ ਹੇਰਤਿ ਭਯੋ ॥੩੧॥
ਮਨ ਮੁਰਝਾਇ ਦੁਖੀ ਹੁਇ ਮੁਰਯੋ।
-ਅਬਿ ਲੌ ਨਹਿਂ ਮਹਿਪਾਲ ਨਿਕਰਯੋ-।
ਗਯੋ ਬਿਸੂਰਤਿ ਹਯ ਕੇ ਤੀਰ।
ਤਯੋਂ ਤਯੋਂ ਲਗਹਿਂ ਕਾਮ ਕੇ ਤੀਰ ॥੩੨॥
-ਇਹ ਨਿਕਸੈ ਜਬਿ ਭੂਪ ਬਿਲੰਦ।
ਮਿਲੌਂ ਤ੍ਰਿਯਾ ਸੋਂ, ਦਹੇ ਅਨੰਗ।
ਆਜ ਰਾਤਿ ਮੈਂ ਕੇਲ ਮਚਾਵੌਂ।
ਮਨਭਾਵਤਿ ਕੈ ਹਿਯ ਲਪਟਾਵੌਂ- ॥੩੩॥
ਏਕ ਜਾਮ ਜਬਿ ਰਾਤਿ ਰਹੀ ਹੈ[1]।
ਜਾਗਤਿ ਬੈਠੇ ਘਾਤਿ ਲਹੀ ਹੈ।
ਧਨ ਲੇ ਕਰਿ ਤ੍ਰਿਯ ਦ੍ਵਾਰੇ ਗਯੋ।
ਚੋਬਦਾਰ ਥਿਰ ਹੇਰਤਿ ਭਯੋ ॥੩੪॥
ਬਹੁ ਦੁਖ ਪਾਇ ਹਟਯੋ ਮੁਰਝਾਯੋ।
-ਕੋ ਨ੍ਰਿਪ ਇਸ ਪਰ ਬਹੁ ਬਿਰਮਾਯੋ।
ਨਹਿਂ ਨਿਕਸਯੋ ਤ੍ਰੈ ਪਹਿਰ ਬਿਤਾਏ।
ਅਬਿ ਇਹ ਚਾਰ ਘਰੀ ਠਹਿਰਾਏ[1] ॥੩੫॥
ਨਿਕਸ ਜਾਇਗੋ ਅਪਨੇ ਸਦਨ।
ਤਬਿ ਮੈਂ ਮਿਲੌਂ ਹਰੌਂ ਮਨ ਮਦਨ[1]-।
ਨਿਜ ਡੇਰੇ ਪੁਨ ਬੈਠਯੋ ਜਾਇ।
ਰਹੀ ਰਾਤਿ ਜਬਿ ਗਈ ਬਿਹਾਇ[1] ॥੩੬॥
ਅਰਣੋਦੈ ਕੋ ਸਮੋ ਪਹੂਚਾ।

[1]ਦਾਉ ਤਕਦਿਆਂ ਜਾਗਦਾ ਬੈਠਾ ਰਿਹਾ।

[1]ਹੁਣ ਇਹ ਚਾਰ ਘੜੀ ਠਹਿਰੇਗਾ।

[1]ਕਾਮ ਦਾ ਮਦ।

[1]ਬਾਕੀ) ਰਹਿੰਦੀ ਰਾਤ ਜਦੋਂ ਬੀਤ ਗਈ।

ਬਹੁ ਮਨਮਥ[1] ਤੇ ਮਿਲਿਬੋ ਰੁਚਾ[2]।
ਤਬਿ ਭੋ ਚੋਬਦਾਰ ਸੋ ਖਰਜੋ।
ਹਟਿ ਕਰਿ ਆਇ ਤਿਮਰ ਤਬਿ ਟਰਜੋ ॥੩੭॥

[1]ਕਾਮ। [2]ਚਾਹਿਆ।

ਤਮ ਸਮੇਤ[1] ਸਿਖ ਕੋ ਅੱਗਜਾਨਾ।
ਨਾਸਜੋ, ਭਯੋ ਪ੍ਰਗਾਸ ਸੁ ਗਜਾਨਾ।
ਬਾਰਿ ਬਾਰਿ ਮਨ ਅਧਿਕ ਧਿਕਾਰਾ।
-ਬੀਤਜੋ ਹੁਤੋ ਗ਼ਜ਼ਬ ਇਹ ਭਾਰਾ ॥੩੮॥

[1]ਅੰਧੇਰੇ ਦੇ ਨਾਲ ਹੀ।

ਜੇਕਰਿ ਚੋਬਦਾਰ ਨਹਿਂ ਹੋਤਾ।
ਇਸ ਮਿਸ ਖਾਤ ਨਰਕ ਮਹਿਂ ਗੋਤਾ।
ਮੈਂ ਸਿੱਖੀ ਇਸ ਭਾਂਤਿ ਕਮਾਈ।
ਗੁਰ ਢਿਗ ਸੇਵਤਿ ਰਹਜੋ ਸਦਾਈ ॥੩੯॥

ਆਇਸੁ ਲੇਇ ਬਜਾਹੁ ਕੋ ਗਯੋ।
ਤਹਿਂ ਗੁਰ ਹੁਕਮ ਬਿਲੋਕਤਿ ਭਯੋ।
ਖੋੜਸ ਬਰਖਨਿ ਕੀ ਬਰ ਬਾਲਾ।
ਬੇਦ ਲੋਕ ਮਤ ਧਰਮ ਬਿਸਾਲਾ ॥੪੦॥

ਅਸ ਤ੍ਰਿਯ ਸੰਗ ਪ੍ਰਥਮ ਕੋ ਮੇਲ।
ਜੋ ਨਿਸ਼ਪਾਪ ਮਦਨ ਕੋ ਕੇਲ।
ਸਿੱਖੀ ਸਿਦਕ ਰਾਖਿਬੇ ਹੇਤੁ।
ਚਲਜੋ ਤੁਰਤ ਸਭਿ ਤਜਜੋ ਨਿਕੇਤ[1]- ॥੪੧॥

[1]ਭਾਵ ੬ ਬਰਸਾਂ ਦੀ ਜਵਾਨ ਇਸਤ੍ਰੀ ਜੋ ਲੋਕ ਸ਼ਾਸਤ੍ਰ ਤੇ ਧਰਮ ਮੂਜਬ ਮੈਨੂੰ ਵਿਹਤ ਸੀ, ਐਸੀ ਇਸਤ੍ਰੀ ਨਾਲ ਪਹਿਲਾ ਮਿਲਾਪ ਜੋ ਕਿ ਨਿਸ਼ਪਾਪ ਭੋਗ ਸੀ ਉਹ ਤਾਂ ਮੈਂ ਸਿੱਖੀ ਸਿਦਕ ਰੱਖਣੇ ਦੀ ਖਾਤਰ ਘਰ ਛਡਕੇ ਟੁਰ ਆਇਆ ਹਾਂ (ਤੇ ਇਥੇ ਕਿਸ ਗਲ ਤੇ ਮੈਂ ਧਰਮ ਹਾਰਨ ਲੱਗਾ ਸਾਂ)।

ਇਮ ਪਛਤਾਇ ਜ਼ੀਨ ਹਯ ਪਾਇ।
ਚਢਿ ਅਨੰਦਪੁਰਿ ਕੀ ਦਿਸ਼ਿ ਧਾਇ।
ਮਾਰਗ ਲੰਘਿ ਸਤੱਦ੍ਰਵ ਤਰਜੋ।
ਆਨਿ ਗੁਰੂ ਕੇ ਪੁਰਿ ਮਹਿਂ ਬਰਜੋ ॥੪੨॥

ਹਯ ਲੰਘਾਇ ਕਰਿ ਤੂਰਨ ਗਯੋ।
ਜਗਤਨਾਥ ਤਬਿ ਦੇਖਤਿ ਭਯੋ।
ਸਮੁਖ ਹੋਇ ਕਰਿ ਬੰਦਨ ਠਾਨੀ।

ਸਤਿਗੁਰ ਸਿਖ ਕੌ ਪਿਖਿ ਕਹਿ ਬਾਨੀ ॥੪੩॥
'ਜੋਗਾ ਸਿੰਘ ਸਦਨ ਤੇ ਆਯੋ।
ਪਿਖਹੁ ਮਹਾਂ ਉਰ ਸਿਦਕ ਕਮਾਯੋ।'
ਇਮ ਕਹਿ ਕਰਿ ਬਿਗਸੇ ਮੰਦ ਮੰਦ।
ਬਾਰਿ ਬਾਰਿ ਪੁਨ ਭਨੈਂ ਮੁਕੰਦ ॥੪੪॥
ਹਸਤ ਬਹੁਤ ਅਰੁ ਕਹੈਂ ਸੁ ਬੈਨ।
ਕ੍ਰਿਪਾ ਰਸੀਲੇ ਕਰਿ ਕਰਿ ਨੈਨ।
ਹਸਹਿਂ ਬਿਲਾਸ ਕਰਹਿਂ ਬਹੁਤੇਰੇ।
ਨਿਕਟ ਸਿੰਘ ਗਨ ਗੁਰ ਕੇ ਹੇਰੇ ॥੪੫॥
ਹਾਥ ਜੋਰਿ ਕੀਨਸਿ ਅਰਦਾਸ[1]।
'ਸ੍ਰੀ ਪ੍ਰਭੁ ਰਾਵਰ ਕੇਰ ਬਿਲਾਸ।
ਜਾਨਹੁ ਆਪ ਨ ਹਮ ਕੁਛ ਜਾਨਾ।
ਹਸਨ ਹੇਤੁ ਕਜਾ ਕਰਹੁ ਬਖਾਨਾ' ॥੪੬॥
ਤਬਿ ਗੁਰ ਕਹਯੋ 'ਬੂਝ ਲਿਹੁ ਇਸ ਕੋ।
ਬ੍ਰਿਥਾ ਆਪਨੀ ਕਹਿ ਸਭਿ ਕਿਸ ਕੋ[1]।
ਜਿਮ ਬੀਤੀ ਗਤਿ ਇਸ ਕੇ ਸਾਥ।
ਜਿਮ ਰਾਖਯੋ ਪ੍ਰਭੁ ਦੇ ਕਰਿ ਹਾਥ' ॥੪੭॥
ਜੋਗਾ ਸਿੰਘ ਲਖੀ ਗਤਿ ਸੋਏ।
-ਮਮ ਹਿਤ ਚੋਬਦਾਰ ਗੁਰ ਹੋਏ-।
ਸਮੁਝਿ ਬਾਰਤਾ ਚਰਨੀ ਪਰਯੋ।
'ਧੰਨ ਪ੍ਰਭੂ ਦੇ ਹਾਥ ਉਬਰਯੋ ॥੪੮॥
ਆਪ ਸਮਾਨ ਨ ਅਪਰ ਕ੍ਰਿਪਾਲਾ।
ਸਦਾ ਦਾਸ ਕੇ ਬਨਿ ਰਖਵਾਲਾ।
ਤਜਹੁ ਜਿਠਾਈ ਸਿਖ ਕੇ ਕਾਰਨ[1]।
ਜਯੋਂ ਕਯੋਂ ਕਰਿਹੌਂ ਦਾਸ ਉਧਾਰਨਿ ॥੪੯॥
ਨਈ ਨ ਕਰਹੁ ਸਦਾ ਬਨਿ ਆਯਾ।
ਨਾਮਦੇਵ ਕੋ ਛਾਪਰ ਛਾਯਾ।
ਧੰਨੇ ਕੇ ਬਛੁਰੇ ਗਨ ਚਾਰੇ।
ਹਿਤ ਕਬੀਰ ਕੇ ਬਨ ਬਨਜਾਰੇ[1] ॥੫੦॥
ਤਿਮ ਹੀ ਮਮ ਹਿਤ ਭੇ ਚੁਬਦਾਰਾ।

[1]ਭਾਵ ਸਿੱਖਾਂ ਨੇ।

[1]ਸਭ ਕਿਸੇ ਨੂੰ।

[1]ਸਿੱਖਾਂ ਵਾਸਤੇ ਆਪਣੀ ਵਡਿਆਈ ਬੀ ਛੱਡਦੇ ਹੋ ਤੇ।

[1]ਵਣਜਾਰੇ ਬਣੇ ਸਾਓ।

ਸੇਵਕ ਰਾਖਜੋ ਬਿਰਦ ਸੰਭਾਰਾ।
ਮੇਰੋ ਕਹਜੋ[1] ਕਹਾਂ ਛਬਿ ਦੈ ਹੈ।
ਆਪ ਸੁਨਾਵਹੁ ਸਭਿ ਸੁਨਿ ਲੈ ਹੈਂ' ॥੫੧॥
ਜੋਗਾ ਸਿੰਘ ਤੇ ਸੁਨਿ ਕਰਿ ਬ੍ਰਿੰਦ।
ਕਹੈ ਖਾਲਸਾ 'ਕਹੋ ਮੁਕੰਦ।'
ਤਬਿ ਕਲਗ਼ੀਧਰ ਸਕਲ ਸੁਨਾਈ।
'ਤਜਿ ਫੇਰੇ ਮਮ ਆਇਸੁ ਪਾਈ[1] ॥੫੨॥
ਪੁਰਿ ਹੁਸ਼ੀਆਰ ਆਇ ਕਰਿ ਡੇਰਾ।
ਬਿਰਮਜੋ ਬਾਰਬਧੂ ਪੁਨ ਹੇਰਾ[1]।
ਜੇ ਮੈਂ ਨਹੀ ਬਚਾਵੌਂ ਤਹਾਂ।
ਆਗਜਾਕਾਰੀ ਗੁਰ ਸਿਖ ਮਹਾਂ ॥੫੩॥
ਬਿਗਰੈ ਧਰਮ, ਨਰਕ ਮਹਿਂ ਜੈ ਹੈ।
ਮੁਝ ਗੁਰ ਕਰੇ ਕਹਾਂ ਫਲ ਪੈ ਹੈ।
ਯਾ ਸਮ ਸਿਖ ਆਇਸੁ ਅਨੁਸਾਰੀ।
ਜੇ ਕਰਿ ਭੂਲ ਜਾਇ ਇਕ ਬਾਰੀ ॥੫੪॥
ਤੌ ਗੁਰ ਤਿਸ ਕੌ ਲੇਤਿ ਬਚਾਇ।
ਕਿਸੂ ਬਿਪਦ ਮਹਿਂ ਜੇ ਪਰ ਜਾਇ।
ਇਸ ਕੇ ਸਮ ਸਿਖ, ਗੁਰ ਸਮ ਮੋਹਿ।
ਕਜੋਂ ਨ ਊਚ ਪਦ ਪ੍ਰਾਪਤਿ ਹੋਹਿ' ॥੫੫॥
ਇਮ ਕਹਿ ਕ੍ਰਿਪਾ ਦ੍ਰਿਸ਼ਟਿ ਤੇ ਹੇਰਾ।
ਗਜਾਨਵਾਨ ਸਿਖ ਕਰਿ ਤਿਸ ਬੇਰਾ।
ਘਰ ਕੋ ਪਠਜੋ, ਗਯੋ ਤਤਕਾਲਾ।
'ਕਰਹੁ ਗ੍ਰਿਹਸਤ ਕੀ ਰੀਤਿ ਬਿਸਾਲਾ' ॥੫੬॥
ਕਿਤਿਕ ਸਮੈਂ ਬਸਿ ਆਯੋ ਫੇਰ।
ਰਹਜੋ ਸਮੀਪੀ ਦਰਸ਼ਨ ਹੇਰਿ।
ਅੰਤ ਸਮੈਂ ਊਚੋ ਪਦਿ ਪਾਯੋ।
ਚਰਨ ਕਮਲ ਗੁਰ ਕੇਰ ਸਮਾਯੋ ॥੫੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਸਿਖ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

[1]ਮੇਰੇ (ਬਚਨ) ਕਹਿਆਂ।

[1]ਸਾਡਾ ਹੁਕਮ ਪਾਕੇ ਲਾਵਾਂ ਛਡੀਆਂ।

[1]ਵੇਸ਼ਵਾ ਨੂੰ ਦੇਖ ਕੇ।

## ੩੭. [ਗਊ ਦੀ ਆਣ ਤੇ ਆਨੰਦ ਪੁਰ ਛੱਡਣਾ]

ੳ੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਇਸ ਪ੍ਰਕਾਰ ਸ੍ਰੀ ਸਤਿਗੁਰੂ, ਕੇਤਿਕ ਦਯੋਸ ਬਿਤਾਇ।
ਕਰੇ ਪਰਾਜੈ ਗਿਰਪਤੀ, ਬਿਜੈ ਸੁਜਸੁ ਬਹੁ ਪਾਇ ॥੧॥

ਕਬਿੱਤ:

ਦੇਸ਼ਨ ਬਿਦੇਸ਼ ਮੈਂ ਵਿਸ਼ੇਸ਼ ਜਸੁ ਫੈਲ ਰਹਯੋ,
'ਗੁਰੂ ਕੇ ਮਨਿੰਦ ਨਹੀਂ ਸੂਰਮਾ ਜਹਾਨ ਮੈਂ।
ਸੈਲਨ ਕੋ ਬਲ ਸਾਰੋ, ਤੀਨ ਲੱਛ ਸੈਨ ਜੋਰਿ,
ਘਾਲਯੋ ਜ਼ੋਰ ਘੋਰ, ਨਹਿਂ ਆਵਤਿ ਬਖਾਨ ਮੈਂ[1]।
ਕੇਤੇ ਮਾਰਿ ਲੀਨਿ ਭਟ, ਘਾਇਲ ਬਿਸਾਲ ਕੀਨਿ,
ਹਾਰੇ ਹੀਨ ਹ੍ਵੈ ਕੈ ਗਏ[1] ਆਪਨੇ ਸਥਾਨ ਮੈਂ।
ਪ੍ਰਭੂ ਜੀ ਦੀਵਾਨ ਮੈਂ, ਕਮਾਨ ਬਾਨ ਪਾਨ ਮੈਂ,
ਬਿਰਾਜੈਂ ਗੁਨ ਗਜਾਨ ਮੈਂ ਕਿ ਦਾਨ ਸਨਮਾਨ ਮੈਂ' ॥੨॥
ਜਹਾਂ ਕਹਾਂ ਫੈਲਯੋ ਜਸੁ ਚਾਂਦਨੀ ਬਿਤਾਨ ਮਾਨੋ[1],
ਸਭਿ ਪਰ ਛਾਯੋ ਜੈਸੇ ਛੱਤ੍ਰ ਸੇਤ[1] ਸੀਸ ਪਰ[2]।
ਹੀਰਾ ਸੋਂ ਪ੍ਰਕਾਸ਼ ਰਹਯੋ, ਸੁਧਾ ਸਮ ਚਾਹੈ, ਸ਼ੰਭੁ,
ਚੌਰ ਸਮ ਝੂਲੈ ਸਮੁਦਾਇ ਅਵਨੀਸ਼ ਪਰ।
ਬੀਚ ਸਤਿ ਸੰਗਤਿ ਕੇ ਹੰਸਨ ਕੀ ਪੰਗਤ ਜਯੋਂ
ਫੂਲ ਰਹੀ ਮਾਲਤੀ ਸੁ ਦੇਸ਼ ਬੀਚ ਘਰ ਘਰ।
ਸਿੰਘ ਜਹਿਂ ਸੁਨਹਿਂ, ਬਿਰਮਾਇ ਰਹੈਂ ਮਨ[1]

[1]ਕਹਿਆ ਨਹੀਂ ਜਾਂਦਾ।

[1]ਪਹਾੜੀਏ) ਗਏ।

[1]ਚਾਂਦਨੀ ਦੇ ਚੰਦੋਏ ਵਾਂਗ।

[1]ਚਿਟਾ ਛੱਤਰ। [2]ਉਹ ਜਸ) ਹੀਰੇ ਵਾਂਗ ਪ੍ਰਕਾਸ਼ ਰਿਹਾ ਹੈ, ਸ਼ਿਵ ਜੀ (ਉਸ ਜਸ ਨੂੰ) ਅੰਮ੍ਰਤ ਵਾਂਙੂ ਚਾਹ ਰਹੇ ਹਨ, ਸਾਰੀ ਧਰਤੀ ਦੇ ਰਾਜਿਆਂ ਪਰ ਝੂਲ ਰਿਹਾ ਹੈ ਚੌਰ ਵਾਂਙੂ। [ਹੀਰਾ, ਅੰਮ੍ਰਤ, ਸ਼ਿਵ, ਚੌਰ ਸਾਰੇ ਚਿੱਟੇ ਹਨ ਤੇ ਜਸ ਨਾਲ ਉਪਮਾਂ ਦੇਈਦੀ ਹੈ ਇਨ੍ਹਾਂ ਦੀ]।

[1]ਲੁਭਿਤ ਹੋ ਰਹੇ ਹਨ ਮਨ। †ਪਾ:-ਜਬੈ।

ਸਬੈ†

ਜੈਸੇ ਹ੍ਵੈ ਚਕੋਰ ਗਨ, ਲੋਭੈਂ ਰਜਨੀਸ਼ ਪਰ[1] ॥੩॥ — [1]ਚੰਦ ਤੇ।

ਸੁਨਤਿ ਗਿਰੀਸ਼ ਕੈ ਗਿਰੀਸ਼ਨ ਕੇ ਨਰ ਗਨ[1] — [1]ਪਹਾੜੀ ਰਾਜੇ ਯਾ ਪਹਾੜੀ ਰਾਜਿਆਂ ਦੇ ਲੋਗ ਸੁਣਕੇ।

ਸਹਿ ਨ ਸਕਤਿ ਮਨ ਮੂਢ ਜਰ ਬਰ ਜਾਤਿ।

ਸ਼ੋਕ ਫੈਲਜੋ ਸੈਲਨ ਮਹਿਂ ਸੂਰਮੇ ਮਰੇ ਹੈਂ ਬਹੁ,

ਸੰਕਟ ਪਰਜੋ ਹੈ ਸਭਿ ਦੇਸ਼ ਭੇ ਬਿਸ਼ੇਸ਼ ਘਾਤ[1]। — [1]ਨਾਸ਼ ਹੋਏ।

ਭੀਮਚੰਦ ਮੰਦ[1] ਦੁਖ ਪਾਇ ਕੈ ਪਠਾਏ ਨਰ — [1]ਨੀਚ।

ਜੇਤਿਕ ਨਰਿੰਦ ਪਰਬਤ ਕੇ ਬਿਲੰਦ ਪਾਤਿ[1]। — [1]ਜਿਤਨੇ ਪਹਾੜਾਂ ਦੇ ਵਡੇ ਰਾਜੇ ਸਨ (ਤਿਨ੍ਹਾਂ ਪਾਸ) ਪੱਤ੍ਰ ਦੇਕੇ।

ਘਾਯਲਨ ਘਾਵ ਮਿਲੇ ਘੋਰ ਜੇ ਘਮੰਡਚੰਦ[1], — [1]ਘਮੰਡ ਚੰਦ ਵਰਗੇ ਘੋਰ ਘਾਇਲਾਂ ਦੇ ਘਾਉ ਮਿਲ ਗਏ ਸਨ।

ਆਯੋ ਸੋ ਹੰਡੂਰੀਆ ਹੰਕਾਰ ਰਜਪੂਤ ਜਾਤਿ[1] ॥੪॥ — [1]ਉਹ ਹੰਡੂਰੀਆ (ਘ: ਚੰਦ) ਰਜਪੂਤ ਜਾਤ ਦਾ ਹੰਕਾਰੀ ਆਇਆ।

ਲਲਿਤਪਦ ਛੰਦੁ:

ਬੀਰ ਸਿੰਘ ਜਸਪਾਲੀ ਆਨੁਜ[1] — [1]ਜਸਪਾਲੀਏ ਬੀਰ ਸਿੰਘ ਦਾ ਛੋਟਾ ਭਰਾ। [ਸੰਸ:, ਅਨੁਜ = ਛੋਟਾ ਭਿਰਾਉ]। (ਅ) ਆਨੁਜ = ਆਏ।

ਪੁਨ ਮੰਡਸਪਤਿ ਆਯੋ।

ਸਿਵਰ ਕਰੇ[1] ਕਹਿਲੂਰ ਦੂਨ ਮਹਿਂ — [1]ਡੇਰਾ ਕੀਤਾ।

ਬਹੁ ਸਨਮਾਨ ਕਰਾਯੋ ॥੫॥

ਅਗਲੇ ਦਜੋਸ ਸਭਾ ਕਰਿ ਇਕਠੇ

ਲੈ ਲੈ ਨਿਜ ਪਰਧਾਨਾ।

ਖੜਗ, ਸਿਪਰ, ਤਰਕਸ਼, ਧਨੁ ਧਰਿ ਕਰਿ

ਚਮੂੰ ਸੁਭਟ ਸੰਗ ਬਾਨਾ[1] ॥੬॥ — [1]ਤੀਰ। (ਅ) ਬਾਣੇ, ਵਰਦੀਆਂ।

ਫਰਸ਼ ਬਿਸਾਲਹਿ ਗਿਲਮ ਗਲੀਚੇ

ਹੇਮ ਛਰੀਧਰ ਆਗੇ।

ਬੈਠਜੋ ਭੀਮਚੰਦ ਸਨਮਾਨਤਿ

ਕਹੈਂ ਮਧੁਰਤਾ ਪਾਗੇ ॥੭॥

'ਰਹਜੋ ਅਨੰਦਪੁਰਿ ਸੱਲਜ ਸੁ ਛਾਤੀ

ਕਰਕਤਿ ਬਹੁ ਦੁਖ ਦਾਨੀ।
ਨਹੀਂ ਜਾਮਨੀ ਲੋਚਨ ਨਿੰਦ੍ਰਾ
ਰੁਚੈ ਨ ਭੋਜਨ ਪਾਨੀ ॥ ੮ ॥
ਮਰੇ ਸੰਬੰਧੀ ਕਾਜ ਸਰਯੋ ਨਹਿਂ
ਧਨ ਬਹੁ ਖਰਚ ਹੰਗਾਮੇ[1]।
ਚਮੂੰ ਹਤੀ ਆਧੀ ਨਹਿਂ ਰਹਿ ਗਈ
ਸਭਿ ਪਹੁੰਚੇ ਜਮਧਾਮੇਂ ॥ ੯ ॥
ਬੋਲਯੋ ਤਬਿ ਘਮੰਡ ਚੰਦ ਸਭਿ ਮੈਂ
'ਪੰਮਾ ਤੋਹਿ ਪ੍ਰਧਾਨਾ।
ਚਲਨਿ ਲਗੇ ਜਬਿ ਆਨੰਦਪੁਰਿ ਤੇ
ਤਿਨ ਤਬਿ ਕੀਨਿ ਬਖਾਨਾ ॥ ੧੦ ॥
-ਜਤਨ ਅਨੰਦਪੁਰਿ ਕੋ ਛੁਟਵਾਵਨਿ
ਮੈਂ ਜਾਨਤਿ ਹੌਂ ਆਛੇ-।
ਅਬਿ ਕਯੋਂ ਮੋਨ ਸਭਾ ਮਹਿਂ ਬੈਠਯੋ
ਕਰਹਿ ਕਹਾਂ ਮਤਿ ਪਾਛੇ[1] ॥ ੧੧ ॥
ਕਹਹਿ ਮੰਤ੍ਰ[1] ਸਭਿ ਸੁਨਹੁ ਬਿਚਾਰਹੁ
ਉਚਿਤ ਹੋਇ ਕਰਿ ਲੀਜੈ।
ਜਯੋਂ ਕਯੋਂ ਕਰਿ ਸਤਿਗੁਰੂ ਨਿਕਾਰਹੁ
ਸਭਿ ਕੀ ਆਸ ਪੁਰੀਜੈ ॥ ੧੨ ॥
ਬਿਨਾ ਲਰਨ ਤੇ ਨਿਕਸੈ ਜੈਸੇ
ਸੋ ਉਪਾਇ ਹੈ ਨੀਕਾ।
ਜੰਗ ਕਰੈ ਤੇ ਸਰੈ ਨ ਕਾਰਜ
ਪਰੈ ਸੁਜਸੁ ਨਿਤ ਫੀਕਾ ॥ ੧੩ ॥
ਜਿਤੀ ਚਮੂੰ ਤੁਮ ਅੱਗ੍ਰ ਬਟੋਰੀ
ਤਿਤੀ ਨ ਅਬਿ ਕਿਮ ਹੋਵੈ।
ਕਾਤਰ ਭਏ ਨ ਮੁਖ ਉਤ ਕਰਤੇ
ਮ੍ਰਿਤਕ ਹਜ਼ਾਰਹੁਂ ਸੋਵੈਂ ॥ ੧੪ ॥
ਸੁਨਿ ਪੰਮੇ ਸਭਿ ਬਿਖੈ ਬਖਾਨੀ
'ਗੁਰੂ ਧਰਮ ਦਿਢ ਧਾਰੀ।
ਹਿੰਦੁਨਿ ਬਿਖੈ ਧੇਨੁ ਕੈ ਦਿਜਬਰ
ਇਸ ਤੇ ਪਰੈ ਨ ਭਾਰੀ[1] ॥ ੧੫ ॥
ਦੇਹਿਂ ਗਊ ਕੀ ਆਨ[1] ਅਨੰਦਪੁਰਿ

[1]ਜੰਗ ਵਿਚ।

[1]ਇਸ ਦੀ ਅਕਲ ਪਿਛੋਂ ਕੀ ਕਰੇਗੀ।

[1]ਜੋ) ਇਹ ਸਲਾਹ ਦੱਸੇ।

[1]ਇਸ ਤੋਂ ਪਰੇ ਕੋਈ ਸ਼ੈ ਭਾਰੀ ਨਹੀਂ।

[1]ਸੌਂਹ।

ਤਜਾਗਹੁ ਇਤ ਕੋ ਬਾਸਾ।
ਅਪਰ ਥਾਨ ਮਹਿਂ ਥਿਰ ਹ੍ਵੈ ਰਹੀਐ
ਮਿਟੇ ਬਾਦ ਕੋ ਤ੍ਰਾਸਾ[1]" ॥੧੬॥ [1]ਜੰਗ ਦਾ ਡਰ।
ਕੇਤਿਕ ਸੁਨਿ ਕਰਿ ਕਹੈਂ 'ਨ ਨੀਕੀ,
ਮਹਾਂ ਦੀਨਤਾ ਧਾਰੀ।
ਰਾਜੇ ਹੋਇ ਰੰਕਤਾ ਠਾਨਹੁ
ਨਿਰਬਲ ਨਿਰਧਨ ਕਾਰੀ[1] ॥੧੭॥ [1]ਨਿਰਧਨਾਂ ਵਾਂਙ ਕਾਰ (ਕਰਦੇ ਹੋ)।
ਆਗੇ ਜਸੁ ਕੋ ਚੰਦ ਚੜ੍ਹਾਯਹੁ[1] [1]ਭਾਵ ਕਲੰਕ ਲਾਇਆ ਨੇ।
ਮਾਰ ਖਾਇ ਹਟਿ ਆਏ।
ਅਬਿ ਪੰਮੇ ਕੀ ਮਤਿ ਕੋ ਲੈ ਕੇ
ਲੇਹੁ ਪਰਮਪਦ ਪਾਏ' ॥੧੮॥
ਕੇਤਿਕ ਕਹੈਂ 'ਭਲੀ ਇਹ ਠਾਨਹੁ
ਮਿਟੇ ਮਰਨ ਕੋ ਤ੍ਰਾਸਾ।
ਹਟਹਿ ਜੰਗ ਨਿਤ ਪਰਤਿ ਬਖੇਰਾ
ਸੁਭਟਨਿ ਕੇਰ ਬਿਨਾਸ਼ਾ ॥੧੯॥
ਹੀਨ ਭਏ ਤੇ ਕਜ਼ਾ ਘਟਿ ਜੈ ਹੈ
ਮਿਟੈ ਉਪਾਧਿ ਸਦਾ ਕੀ।
ਪੰਮੇ ਸ਼ੁਭ ਮਤਿ ਕਰੀ ਬਿਚਾਰਨ
ਰਹੈ ਨ ਕਾਰਜ ਬਾਕੀ' ॥੨੦॥
ਭੀਮਚੰਦ ਤੇ ਆਦਿ ਗਿਰੇਸ਼੍ਵਰ ਕਹਜੋ
'ਆਜ ਨਿਸ ਮਾਂਹੀ।
ਕਰਿ ਹੇਰਹੁ ਜੇ ਸਿਧ ਹੁਇ ਕਾਰਜ
ਆਨੰਦਪੁਰਿ ਛੁਟ ਜਾਂਹੀ ॥੨੧॥
ਸਭਿ ਜਹਾਨ ਜਾਨਹਿਂ ਜਸੁ ਕਰਿ ਹੈ
ਪੁਰਿ ਤੇ ਗੁਰੂ ਨਿਕਾਸਾ।
ਧੇਨ ਆਨਿ ਕੋ ਕੋ ਕੋ ਜਾਨਹਿਂ
ਲਖਹਿਂ ਕਿ ਪਾਯੋ ਤ੍ਰਾਸਾ[1]" ॥੨੨॥ [1]ਗਊ ਦੀ ਆਨ ਤਾਂ ਕੋਈ ਕੋਈ ਹੀ ਸਮਝੂ (ਸਾਰੇ) ਇਹ ਸਮਝਣਗੇ ਕਿ (ਗੁਰੂ) ਡਰ ਗਿਆ ਹੈ।

ਇਮ ਮਸਲਤ ਕਰਿ ਉਠੇ ਸਕਲ ਹੀ
ਪੰਮੇ ਉੱਦਮ ਲੀਨਾ।
ਸੁੰਦਰ ਰਚੀ ਚੂਨ ਕੀ ਧੇਨੂ[1], [1]ਆਟੇ ਦੀ ਗਊ ਬਣਾਈ।
ਚਾਰ ਚਰਨ ਤਿਹ ਕੀਨਾ ॥੨੩॥

ਕਾਨ, ਬਿਖਾਨ[1], ਪੂੰਛ ਔ ਪ੍ਰਿਸ਼ਟੀ
ਸਗਰੇ ਅੰਗ ਬਨਾਏ।
ਤਿਮਰ ਸਮੇਤ ਰਾਤਿ ਜਬਿ ਹੋਈ
ਸੀਸ ਉਠਾਇ ਸਿਧਾਏ ॥੨੪॥

[1]ਸਿੰਗ।

ਆਨਿ ਅਨੰਦਪੁਰਿ ਦ੍ਵਾਰ ਹੁਤੋ ਜਹਿਂ
ਗੋਮੈ ਲਿੰਪ ਸਥਾਨਾ[1]।
ਖਰੀ ਕਰੀ[1] ਬਿਧਿ ਖਰੀ ਤਹਾਂ ਤਬਿ
ਡੋਰੀ ਗਰ ਬੰਧਾਨਾ ॥੨੫॥

[1]ਗੋਹੇ ਨਾਲ ਥਾਉਂ ਲਿੰਬ ਕੇ ਪੋਚਕੇ।

[1]ਖੜੀ ਕੀਤੀ।

ਪੂਰਜੋ ਚੌਂਕ ਧਰੇ ਕੁੱਛ ਅੱਛਤ[1]
ਕੇਸਰ ਚੰਦਨ ਮਾਲਾ।
ਅਰਚਨ[1] ਚਰਚਨ ਕਰਿ ਕੈ[2] ਸਭਿ ਬਿਧਿ
ਪੰਮਾ ਕੂਰ ਕੁਚਾਲਾ ॥੨੬॥

[1]ਚਾਵਲ।

[1]ਪੂਜਨ। [2]ਛਿੜਕਨਾ ਕਰਕੇ।

ਲਿਖਜੋ ਪੱਤ੍ਰ ਪਰ 'ਆਨ ਗਊ ਕੀ
ਤਜਾਗ ਅਨੰਦਪੁਰਿ ਜਾਵਹੁ।
ਰਾਜਨ ਕੋ ਅਰਮਾਨ† ਰਹੈ ਜਗ
ਨਿਕਟ ਬਸਹੁ ਸੁਖ ਪਾਵਹੁ[1] ॥੨੭॥

†ਪਾ:-ਅਰਮਾਨ।

[1]ਤੁਸੀਂ ਸੁਖ ਪਾਉਂਦੇ ਕੋਲੇ ਵਸਦੇ ਹੋ ਰਾਜਿਆਂ ਨੂੰ ਇਹ ਜਗਤ ਵਿਚ ਅਰਮਾਨ ਰਹਿੰਦਾ ਹੈ।

ਏਕ ਬਾਰ ਤਜਿ ਕਿਤਿਕ ਸਮੋ ਮਹਿਂ
ਬਹੁਰ ਬਸਹੁ ਪੁਰਿ ਆਈ।'
ਇਮ ਲਿਖਿ ਕਰਿ ਕਾਗਦ ਢਿਗ ਰਖਿ
ਕਰਿ
ਬਨਿ ਤਸਕਰ ਡਰਪਾਈ[1] ॥੨੮॥

[1]ਕਾਗਦ ਕੋਲ ਰੱਖਕੇ ਚੋਰ ਬਣਕੇ ਡਰਦੇ ਮਾਰੇ....।

ਗਏ ਅਪਨਿ ਘਰ ਰਾਤਿ ਅੰਧੇਰੀ,
ਹੇਰਜੋ ਕਿਨਹੁ ਨ ਜਾਨਾ।
ਸੁਪਤਿ ਰਹੇ ਨਰ ਘਰ ਘਰ ਅਪਨੇ
ਭਈ ਪ੍ਰਾਤਿ ਤਮ ਹਾਨਾ ॥੨੯॥
ਗਏ ਦ੍ਵਾਰ ਜਬਿ ਕਰਜੋ ਬਿਲੋਕਨਿ
'ਇਹ ਕਜਾ ਕਿਸ ਨੇ ਕੀਨਾ?'
ਇਕ ਦੋਇ ਤ੍ਰੈ ਚੌਥੇ ਪਿਖਿ ਪੰਚਮ
ਬਿਕਸੇ ਕਛੂ ਨ ਚੀਨਾ ॥੩੦॥
ਸ੍ਰੀ ਕਲਗ਼ੀਧਰ ਨਿਕਟ ਗਏ ਤਬਿ
ਦੌਰਤਿ ਜਾਇ ਬਤਾਈ।

'ਪ੍ਰਭੁ ਜੀ ! ਪੁਰਿ ਕੇ ਪੌਰ ਅੱਗ੍ਰ ਕੀ
ਕਿੰਨ ਇਹ ਬਨਤ ਬਨਾਈ ॥ ੩੧ ॥
ਕਾਗਦ ਧਰਜੋ ਨ ਹਮ ਕਰ ਛੁਵਜੋ,
ਚਹਹੁ ਜਿ ਲਿਹੁ ਮੰਗਵਾਈ।
ਧੇਨੁ ਚੂਨ ਕੀ ਲਿੰਪ ਧਰੀ ਧਰਿ
ਕਛੂ ਨ ਜਾਨਜੋਂ ਜਾਈ' ॥ ੩੨ ॥
ਸੁਨਿ ਪ੍ਰਭੁ ਦਾਸ ਪਠਜੋ ਪੁਰਿ ਪੌਰਹਿ
ਜਾਇ ਤਬਹਿ ਲੇ ਆਵਾ।
ਕਾਗਦ ਤਬਹਿ ਪੜ੍ਹਾਵਨਿ ਕੀਨਾ
ਜਬਿ ਲਿਖਿਓ ਸੁਨਿ ਪਾਵਾ ॥ ੩੩ ॥
ਆਨ ਗਊ ਕੀ ਸਹਿ ਨ ਸਕਹਿਂ ਪ੍ਰਭੁ
ਤਤਛਿਨ ਕੀਨਸਿ ਤਜਾਰੀ।
ਕੂਚ ਕਰਨ ਕੋ ਬਜਜੋ ਦਮਾਮਾ
ਸਭਿ ਕੇ ਸ਼੍ਰੁਤ[1] ਧੁਨਿ ਡਾਰੀ ॥ ੩੪ ॥
ਗਜ ਬਾਜਨਿ ਪਰ ਜ਼ੀਨ ਪਵਾਏ
ਕਰਜੋ ਤਜਾਰ ਸਰਬੰਸਾ।
ਉਦੇ ਸਿੰਘ ਅਰੁ ਆਦਿ ਦਯਾ ਸਿੰਘ
ਮਿਲੇ ਬ੍ਰਿੰਦ ਜਿਮ ਹੰਸਾ ॥ ੩੫ ॥
ਚਰਨ ਸਰੋਜਨ ਪਰ ਕਰਿ ਬੰਦਨ
ਹਾਥ ਬੰਦ ਕਰਿ ਭਾਖਾ।
'ਪ੍ਰਭੁ ਜੀ ! ਕਿਮ ਤਜਾਰੀ ਕਰਿਵਾਈ
ਤਹਾਂ ਚਲਨ ਅਭਿਲਾਖਾ? ॥ ੩੬ ॥
ਕਾਚੀ ਮਤਿ ਕੇ ਕੁਮਤ ਪਹਾਰੀ
ਤਿਨਹੁਂ ਪ੍ਰਪੰਚ ਪਸਾਰਾ।
ਅਪਜਸ ਜਗ ਮੈਂ ਲੱਜਿਤਿ ਖਿਝਿਐ
ਤੁਮ ਕੋ ਚਹਤਿ ਨਿਕਾਰਾ ॥ ੩੭ ॥
ਪਾਪ ਪੁੰਨ, ਦੁਖ ਸੁਖ ਇਹੁ ਦ੍ਵੰਦ ਜੁ,
ਹਰਖ ਸੋਗ ਨਹਿਂ ਦੋਊ।
ਗੁਰੂ ਪੁਰਖ ਕੋ ਤਿਹ ਥਲ ਬਾਸਾ
ਜਹਾਂ ਨ ਪਹੁਂਚੈ ਕੋਊ ॥ ੩੮ ॥
ਇਮ ਸ਼ੱਤ੍ਰੂ ਕੀ ਸਪਥ ਦਏ ਤੇ
ਉਚਿਤ ਨ ਕਿਤਹੂੰ ਜਾਨਾ।

[1]ਕੰਨੀਂ।

ਦੋਖੀ ਤੁਮਰੇ ਪਾਪ ਮਤੀ ਨਿਤ
ਪੈ ਹੈਂ ਫਲ ਹੁਇੰ ਹਾਨਾ ॥੩੯॥
ਸਪਥ ਦੋਸ਼[1] ਤੁਮ ਲਗਹਿ ਨ ਕੋਊ
ਨਹਿਂ ਤਜੀਅਹਿ ਪੁਰਿ ਧਾਮਾ।
ਪੀਛੈ ਪ੍ਰਬਲ ਹੋਇ ਰਿਪੁ ਪਰਿ ਕੈ
ਲਾਖਹੁਂ ਸੰਘਰ ਕਾਮਾ[1]' ॥੪੦॥
ਸੁਨਿ ਕਲਗ਼ੀਧਰ ਸਭਿ ਸਨ ਭਾਖਯੋ
'ਕਹੋ ਜਥਾਰਥ ਬਾਤੀ।
ਤਊ ਬਿਚਾਰਹੁ ਲਾਖਹੁਂ ਸ਼ੱਤ੍ਰੂ
ਹਾਰਿ ਪਰੇ ਸਭਿ ਭਾਂਤੀ ॥੪੧॥
ਤਜੈਂ ਸ਼ਸਤ੍ਰ ਖਗ ਤੋਪ ਤੁਪਕ ਸਰ
ਭਏ ਦੀਨ ਘਿਘਿਆਏ।
ਅਪਰ ਉਪਾਇ ਬਨਯੋਂ ਨਹਿਂ ਕੋਊ
ਬਲ ਕੋ ਤਜਿ ਸਮੁਦਾਏ ॥੪੨॥
ਹੋਇ ਰੰਕ ਸਮ ਦਈ ਸਪਥ ਗੋ,
ਹੈਫ਼[1] ਜੁ ਰਾਜ ਸਮਾਜਾ।
ਮਮ ਜੈਸੇ ਛੱਤ੍ਰੀ[1] ਨਾ ਮਾਨਹਿਂ
ਤੌ ਭੀ ਨੀਕ ਨ ਕਾਜਾ ॥੪੩॥
ਬਲ ਤੇ ਚਹਯੋ ਅਨੰਦਪੁਰਿ ਲੈਬੇ
ਚਲਯੋ ਨ ਬਸ ਕਿਸਿ ਭਾਂਤੀ।
ਅਬਿ ਨਿਰਬਲਤਾ ਧਰਿ ਅਭਿਲਾਖੇ
ਸਭਿ ਸੈਲਪ ਬਲਿ ਸ਼ਾਂਤੀ[1] ॥੪੪॥
ਜੇ ਹਮ ਧੇਨੁ ਸਪਥ ਨਹਿਂ ਮਾਨੈ
ਆਨ ਕੌਨ ਤਬਿ ਮਾਨੇ।
ਦਯਾਸਿੰਘ! ਚਿਤ ਸਮੁਝਿ ਬਿਚਾਰਹੁ
ਰਿਪੁ ਜੀਵਤਿ ਹਤਿ ਜਾਨੇ[1] ॥੪੫॥
ਰਾਜਨ ਕੋ ਜੀਵਨ ਅਬਿ ਧ੍ਰਿਗ ਹੈ
ਸ਼ਸਤ੍ਰ ਗਹਿਨ ਧ੍ਰਿਗ ਹੋਈ।
ਹਮਰੋ ਤੋ ਆਨੰਦਪੁਰਿ ਘਰ ਹੈ
ਇਸ ਮਹਿਂ ਅਪਰ ਨ ਕੋਈ[1] ॥੪੬॥
ਚਿੰਤਾ ਕਰਹੁ ਨ ਧਰਮ ਧਰਹੁ ਨਿਜ,

[1]ਸਹੁੰ ਦਾ ਦੋਸ਼।

[1]ਲੱਖਾਂ ਜੰਗ ਵਿਚ ਕੰਮ ਔਣਗੇ।

[1]ਅਫਸੋਸ ਹੈ।

[1]ਮੁਰਾਦ ਬੀਰ ਰਸੀਆ ਹੋਣ ਤੋਂ ਹੈ ਜਾਤ ਤੋਂ ਨਹੀਂ, ਜਾਤ ਤਾਂ ਅੰਮ੍ਰਿਤ ਕੁੰਡ ਵਿਚ ਸਭ ਇਕ ਕਰ ਚੁਕੇ ਹਨ। (ਅ) ਸ਼ਸਤ੍ਰ ਧਾਰੀ।

[1]ਪਹਾੜੀ ਰਾਜਿਆਂ ਦਾ ਬਲ ਨਾਸ਼ ਹੋ ਗਿਆ ਹੈ।

[1]ਜੀਵੰਦੇ ਹੀ ਮਰੇ ਜਾਣੋਂ ਵੈਰੀ।

[1]ਹੋਰ ਕੋਈ ਨਹੀਂ (ਵਸੇਗਾ)।

ਸਭਿ ਕਿਛੁ ਤੁਮਰੇ ਹਾਥਾ।
ਜਗ ਮਹਿਂ ਅਪਜਸੁ ਰਾਜਨ ਕੇਰਾ,
ਮਰੇ ਨਰਕ ਦੁਖ ਸਾਥਾ' ॥੪੭॥
ਕਹਿ ਇੱਤਜਾਦਿਕ ਬਹੁ ਸਮੁਝਾਏ
ਬਹੁਰ ਨ ਸਿੰਘਨ ਭਾਖਾ।
'ਕਾਰਣ ਕਰਣ ਸਰਬ ਮਹਿਂ ਸਮਰਥ
ਕਰਹੁ ਜਥਾ ਅਭਿਲਾਖਾ' ॥੪੮॥
ਸਕਲ ਸਮਾਜ ਸਾਥ ਲੇ ਸਤਿਗੁਰ
ਸੈਨਾ ਸਿੰਘਨ ਕੇਰੀ।
ਭਏ ਤਯਾਰ ਆਨੰਦਪੁਰਿ ਛੋਰਨਿ
ਹਯ ਅਰੂਢਿ ਤਿਸ ਬੇਰੀ ॥੪੯॥
ਨਿਕਸਿ ਚਲੇ, ਜਬਿ ਬਜਯੋ ਦਮਾਮਾ
ਆਗੇ ਭਏ ਗੁਸਾਈਂ।
ਅਪਰ ਕਿਸੂ ਕੇ ਨਹਿਂ ਮਨ ਭਾਵੈ
ਘਰ ਤਯਾਗਨਿ ਸਮੁਦਾਈ ॥੫੦॥
[1] 'ਇਤਨੇ ਲਰੇ ਮਰੇ ਸੰਗ ਸ਼ਸਤ੍ਰਨਿ,
ਬਲ ਕਰਿ ਪੁਰਿ ਕੋ ਰਾਖਾ।
ਅਬਿ ਸੁਖੇਨ ਹੀ ਤਜਿ ਕਰਿ ਗਮਨੇ
ਕਹਾਂ ਗੁਰੂ ਅਭਿਲਾਖਾ— ॥੫੧॥

[1]ਸਾਰੇ ਵਿਚਾਰਾਂ ਕਰਦੇ ਹਨ ਕਿ:-

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ 'ਅਨੰਦਪੁਰ ਤਜਨ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਆਨੰਦਪੁਰ ਛੱਡਣ ਪਿੱਛੋਂ ਜੰਗ]

੩੭<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੯

ਦੋਹਰਾ:

ਕਰਯੋ ਕੂਚ ਸਤਿਗੁਰ ਚਲੇ ਸੰਗ ਖਾਲਸਾ ਬੀਰ।
ਬਿਜੈ ਨਾਦ ਰਣਜੀਤ ਕੋ ਸੁਨਤਿ ਅਧੀਰਜ ਭੀਰ[1] ॥੧॥ [1]ਕਾਇਰ ਧੀਰਜ ਰਹਿਤ ਹੁੰਦੇ ਹਨ।

ਪਾਧੜੀ ਛੰਦ:

ਤਬਿ ਕਹ੍ਯੋ ਖਾਲਸੇ ਜੋਰਿ ਹਾਥ।
'ਨ੍ਰਿਪ ਦਈ ਆਨ[1] ਪੁਰਿ ਤਜਾਗ ਨਾਥ। [1]ਸਹੁੰ।
ਪਲਟਾ ਸੁ ਲੇਹੁ ਅਪਨਾ ਜ਼ਰੂਰ।
ਲੁਟ ਗ੍ਰਾਮ ਪਾਇੰ ਉਜਰੈ ਕਹਿਲੂਰ ॥੨॥
ਸੁਖ ਸੰਗ ਅਬੈ ਕਿਮ ਬਸਨ ਦੇਹਿਂ।
ਕਰਿਹੈਂ ਉਜਾਰ ਗ੍ਰਾਮਾਨਿ ਥੇਹ।'
ਸੁਨਿ ਕਰਿ ਸੁ ਬਾਕ ਸਤਿਗੁਰ ਬਖਾਨ।
'ਲਿਹੁ ਮਾਰ ਲੂਟ ਕਰੀਅਹਿ ਨਿਦਾਨ[1]† [1]ਅੰਤ।
॥੩॥

†ਜਾਪਦਾ ਹੈ ਕਿ ਵੈਰੀ ਨੇ ਫਰੇਬ ਕਰਕੇ ਗੁਰੂ ਜੀ ਨੂੰ ਰੜੇ ਕਢਿਆ ਹੈ ਤੇ ਦਗ਼ੇ ਨਾਲ ਹਮਲਾ ਕਰ ਦਿਤਾ ਹੈ, ਗੁਰੂ ਜੀ ਵੱਲੋਂ ਅਗੋਂ ਮੁਕਾਬਲਾ ਹੋਇਆ ਹੈ। ਇਸੇ ਅੰਸੂ ਦੇ ਅੰਤ ਜਾਕੇ ਇਹ ਗਲ ਖੁੱਲ੍ਹਣ ਲੱਗ ਪੈਂਦੀ ਹੈ ਤੇ ਅੰਸੂ ੪੨ ਦੇ ਅੰਕ ਨੌਂ ਵਿਚ ਸਪਸ਼ਟ ਹੋ ਜਾਂਦੀ ਹੈ। ਗੁਰਬਿਲਾਸ ਤੇ ਪੰਥ ਪ੍ਰਕਾਸ਼ ਵਿਚੋਂ ਵੀ ਇਹੋ ਗਲ ਸਹੀ ਹੁੰਦੀ ਹੈ।

ਜੋ ਲਰਨ ਆਇ ਹਨੀਐ ਤੁਫੰਗ।'
ਤਬਿ ਗਯੋ ਖਾਲਸਾ ਕਰਨਿ ਜੰਗ।
ਨਿਰਮੋਹ ਨਾਮ ਜਿਹਠਾਂ ਸਥਾਨ।
ਉਤਰੇ ਸੁ ਪ੍ਰਿਥੀ ਪਰ[1] ਗੁਰ ਸੁਜਾਨ ॥੪॥ [1]ਪ੍ਰਿਥਵੀ ਤੇ, ਭਾਵ ਕਿਸੇ ਓਟ ਤੋਂ ਬਿਨਾਂ।
ਜਬਿ ਲੁਟ੍ਯੋ ਦੇਸ਼ ਗਿਰਪਤਿਨਿ ਕੇਰ।
ਸ਼ੱਤ੍ਰੂਨਿ ਸੈਨ ਪਹੁੰਚੀ ਬਡੇਰ।
ਭੇਜੇ ਸਮੂਹ ਨ੍ਰਿਪ ਭੀਮਚੰਦ।
ਜਿਹ ਸੰਗ ਹੰਡੂਰੀ ਭੂਪਚੰਦ[1] ॥੫॥ [1]ਨਾਮ ਹੈ।
ਸਗਰੇ ਗਿਰੀਸ਼ ਮਨ ਅਧਿਕ ਚਾਵ।
'ਨਹਿਂ ਦੁਰਗ ਕੋਟ ਮਾਵਾਸ ਥਾਵ[1]। [1]ਗੁਰੂ ਜੀ ਪਾਸ) ਕਿਲਾ ਕੋਟ ਕੋਈ ਨਹੀਂ।
ਇਹੁ ਭਈ ਬਹੁਤ ਆਛੀ ਲਖੇਹ।
ਗੁਰ ਅਨੰਦਪੁਰਾ ਤਜਿ ਦੀਨਿ ਗ੍ਰੇਹ ॥੬॥
ਨਹਿ ਪਰਤਿ ਜ਼ੋਰ, ਹ੍ਵੈ ਜਤਨ ਨਾਂਹਿ।
ਲਰਿ ਕਰਿ ਸੁ ਮਰੈਂ ਭਟ ਅਨਿਕ ਤਾਂਹਿ।'
ਮਿਲਿ ਮਿਲਿ ਗਰੀਸ਼ ਇਮ ਅਨੰਦ ਪਾਇ।

ਪੈਦਲ ਤੁਰੰਗ ਦੀਨਸਿ ਪਠਾਇ ॥੭॥
ਜੇਤੀਕ ਸੈਨ ਬਾਈਸ ਧਾਰ।
ਦੁੰਦਭਿ ਬਜਾਇ ਹੱਥਜਾਰ ਧਾਰਿ।
ਚਲਿ ਮਨੋ ੳਰੜੀ ਗੰਗ ਧਾਰ।
ਅਨਗਨ ਤੁਫੰਗ ਖਰ ਖੜਗ ਧਾਰਿ ॥੮॥
ਗਨ ਬਜੇ ਢੋਲ ਪਟਹੇ ਨਿਸ਼ਾਨ।
ਭੇਰਿਨਿ[1] ਭੁੰਕਾਰ ਤੁਰਰੀ ਨਿਸ਼ਾਨ। [1]ਭੇਰੀਆਂ ਦੀ।
ਉਤ ਪਾਇ ਖਾਲਸੇ ਲੂਟ ਮਾਰ।
ਸਭਿ ਲਏ ਪਦਾਰਥ ਕਰਿ ਉਜਾਰ ॥੯॥
ਕਹਿਲੂਰ ਦੂਣ ਮਹਿਂ ਧੂਮ ਧਾਮ।
ਇਮ ਪਰੀ ਮਾਰ ਭਜਿ ਤਜਤਿ ਧਾਮ।
ਜੋ ਅਰਹਿ ਬੇਗ ਹੀ ਮਾਰ ਲੇਤਿ।
ਛੂਟੈ ਤੁਫੰਗ ਬਡ ਜੰਗ ਖੇਤ ॥੧੦॥
ਘੋਰਨਿ ਨਚਾਇ ਮੋਰਨਿ ਮਨਿੰਦ।
ਕੋਰਨਿ ਬਨਾਇ[1] ਸੂਰਨਿ ਬਿਲੰਦ। [1]ਵਡੇ ਸੂਰਮੇ ਕਤਾਰਾਂ (ਆਪਣੀਆਂ) ਬਣਾਕੇ ਤੋੜਦੇ ਹਨ (ਕਤਾਰਾਂ) ਵੈਰੀ ਦੀਆਂ।
ਤੋਰਨ ਰਿਪੂਨ[1] ਫੋਰਨ ਸੁ ਅੰਗ।
ਓਰਨ ਉਭੈ[1] ਸੁ ਛੋਰਨਿ ਤੁਫੰਗ ॥੧੧॥ [1]ਦੁਵੱਲੀਓਂ।
ਤਬਿ ਹੁਇ ਮੁਕਾਬਲੇ ਦਲ ਦੁਊਨ।
ਪ੍ਰੇਰੇ ਸਮੀਰ ਜਿਮ ਜਲਦ ਊਨ[1]। [1]ਬੱਦਲ ਓਰੜਕੇ।
ਕਰਕਾ ਸਮੂਹ ਗੋਰੀ ਗਿਰੰਤਿ।
ਬਾਰੂਦ ਅਗਨਿ ਤੜਿਤਾ ਦਿਪੰਤਿ[1] ॥੧੨॥ [1]ਬਿਜਲੀ ਲਿਸ਼ਕਦੀ ਹੈ।
ਇਕ ਬਾਰਿ ਛੁਟੀ ਸ਼ਲਖਾਂ ਕਰਾਲ।
ਭੜਭੜ ਸੁ ਨਾਦ ਸੁਨਤੇ ਬਿਸਾਲ।
ਦਿਸ਼ਿ ਦੁਹਨ ਮਾਰ ਮਾਚੀ ਵਿਸ਼ੇਸ਼।
ਛਣਕੰਤਿ ਗਜਨ ਰਣ ਕੈ ਅਸ਼ੇਸ਼ ॥੧੩॥
ਭਰਿ ਮੁਸ਼ਟ ਬਰੂਦ ਡਾਲਤਿ ਉਤਾਲ।
ਗੁਲਕਾਂ ਸੁ ਡਾਲ ਠੋਕਤਿ ਬਿਸਾਲ।
ਭਰਿ ਤੁਰਤ ਪਲੀਤੇ ਪਰ ਜਮਾਇ।
ਤੋੜਾ ਉਭਾਰਿ ਕਲ ਪੈ ਟਿਕਾਇ ॥੧੪॥
ਕਰਿ ਦਸਤਰਵਾਂ ਰਿਪੁ ਤਨ ਤਕਾਇ।

ਡਾਂਭੈਂ ਸ਼ਿਤਾਬ ਨਹਿਂ ਕਰ ਭੁਲਾਇ।
ਜਬਿ ਲਗਹਿ ਜਾਇ ਨਹਿਂ ਦੇਰ ਕੋਇ।
ਗਿਰ ਪਰਹਿ ਭੂਮ ਨਿਜ ਪ੍ਰਾਨ ਖੋਇ ॥੧੫॥
ਅਸਵਾਰ ਧਵਾਇ ਹਯ ਕੋ ਸ਼ਿਤਾਬ।
ਛੋਰਤਿ ਤੁਫੰਗ ਕਰ ਕਰਤਿ ਦਾਬ[1]।
ਰਿਪੁ ਕੋ ਗਿਰਾਇ ਕਸਿ ਲੇਤਿ ਫੇਰ।
ਪੁਨ ਕਰਤਿ ਨੇਰ ਤਤਕਾਲ ਗੇਰਿ ॥੧੬॥

[1]ਹੱਥ ਨਾਲ (ਘੋੜਾ) ਦਬਾਕੇ।

ਰੁਣਝੁਣਾ ਛੰਦ:
ਚਲਹਿਂ ਤੁਫੰਗਾ। ਗੁਲਕਨ ਸੰਗਾ।
ਲਗਿ ਲਗਿ ਅੰਗਾ। ਕਰਿ ਕਰਿ ਭੰਗਾ ॥੧੭॥
ਮੁਰਛਤਿ ਹੋਏ। ਧਰ ਪਰ ਸੋਏ।
ਮਨਹੁੰ ਨਿਹਾਲੀ। ਬਰਨ ਸੁ ਲਾਲੀ[1] ॥੧੮॥

[1](ਧਰਤੀ) ਮਾਨੋਂ ਲਾਲ ਰੰਗ ਦੀ ਨਿਹਾਲੀ।

ਗਿਰ[1] ਬਹੁ ਲੋਹੂ। ਬਹੁਬਲ ਹੋਹੂ[2]।
ਮੁਖ ਮੁਰਝਾਨੇ। ਹਤਿ ਹੁਇ ਪ੍ਰਾਨੇ ॥੧੯॥

[1]ਡਿਗਿਆ। [2]ਕਮਜ਼ੋਰ। 'ਬਿਹਬਲ' ਪਾਠ ਏਥੇ ਚਾਹੀਏ। ਲਿਖਾਰੀ ਦੀ ਉਕਾਈ ਨਾਲ ਬਹੁਬਲ ਪਾਠ ਹੋ ਗਿਆ ਜਾਪਦਾ ਹੈ।

ਰੁਪਿ ਰੁਪਿ ਆਗੇ। ਨਹਿਂ ਡਰਿ ਭਾਗੇ।
ਚਰਨ ਜਮਾਏ। ਨਹਿਂਨ ਹਿਲਾਏ ॥੨੦॥
ਤਕਿ ਤਕਿ ਗੋਰੀ। ਅਰਿ ਦਿਸ਼ਿ ਛੋਰੀ।
ਉਰ ਸਿਰ ਫੋਰੀ। ਕਰ ਪਗ ਤੋਰੀ ॥੨੧॥
ਥਲ ਥਲ ਰੋਕੇ। ਦਲ ਖਲ ਢੋਕੇ[1]।
ਖਲ ਭਲ[1] ਹੋਵਾ। ਅਤਿ ਭੈ ਜੋਵਾ ॥੨੨॥

[1]ਵੈਰੀ ਦੇ ਦਲ ਢੁੱਕੇ

[1]ਖਰਬਰਾਟ।

ਰਨ ਮਹਿਂ ਮਾਰੇ। ਸੁਭਟ ਕਰਾਰੇ।
ਬਡ ਬਰਿਆਰੇ[1]। ਟਰਤਿ ਨ ਟਾਰੇ ॥੨੩॥

[1]ਬਲਵਾਨ।

ਝਟਪਟ ਜੁੱਟੇ। ਕਟ ਕਟਿ ਕੁੱਟੇ[1]।

[1]ਕਮਰ ਤੇ ਕਟ ਕੱਟ ਦਿਤੇ।

ਲਪ ਪਟ ਹੁੱਟੇ[1]। ਮੁਖ ਲਗਿ ਟੁੱਟੇ ॥੨੪॥

[1]ਗੁੱਥਮਗੁੱਥਾ ਹੋਏ। (ਅ) ਚਾਹੋ ਹੁੱਟੇ ਹੋਏ ਸਨ ਫੇਰ ਬੀ ਗੁੱਥਮਗੁੱਥਾ ਹੋ ਗਏ।

ਸਟਪਟ ਧਾਏ। ਰਕਤ ਭਿਗਾਏ।
ਖੜਗ ਨਚਾਏ। ਤਨ ਰਿਪੁ ਲਾਏ ॥੨੫॥

ਸਾਬਾਸ ਛੰਦ:

ਗਹਤਿ ਕਮਾਨਹਿਂ। ਧਨੁ ਖਰ ਬਾਨਹਿ।
ਕਰਿ ਬਲ ਤਾਨਹਿਂ। ਤਕਤ ਨਿਸ਼ਾਨਹਿਂ ॥੨੬॥
ਰਿਪੁ ਗਨ ਹਾਨਹਿਂ। ਲਗਤਿ ਕਿਕਾਨਹਿ।
ਤਜਹਿ ਸੁ ਪ੍ਰਾਨਹਿ। ਤਜਤਿ ਨ ਥਾਨਹਿ ॥੨੭॥
ਹੁਇ ਹਥ ਵੱਥਹਿ। ਖਿਲਤਿ ਪਲੱਥਹਿ[1]।

[1]ਭਾਵ ਹੱਥ ਪਲੱਥੇ ਦੀ ਬਾਜ਼ੀ ਖੇਲਦੇ ਹਨ।

ਗਹਿ ਗਹਿ ਮੱਥਹਿ[1]। ਬਹੁ ਬਲ ਸੱਥਹਿ[2] ॥੨੮॥

[1]ਮਲ ਸੁਟਦੇ ਹਨ। [2]ਬਹੁਤੇ ਬਲ ਨਾਲ।

ਮਿਲਿ ਲਲਕਾਰਤਿ। ਸਿਪਰ ਸੰਭਾਰਤਿ।
ਖੜਗ ਪ੍ਰਹਾਰਤਿ। ਕਟਿ ਕਟਿ ਡਾਰਤਿ ॥੨੯॥
ਤੁਪਕ ਕੜਾਕਹਿਂ। ਹਤਹਿਂ ਸੁ ਤਾਕਹਿ[1]।

[1]ਤੱਕਕੇ ਮਾਰਦੇ ਹਨ।

ਮਿਲਿ ਭਟ ਪ੍ਰੇਰਤਿ। ਕਿਤ ਕਿਤ ਟੇਰਤਿ ॥੩੦॥
ਹਯ ਬਰ ਫੇਰਤਿ। ਰਿਪੁ ਹਤਿ ਗੇਰਤਿ।
ਸੁਭਟ ਨਿਬੇਰਤਿ। ਰਿਸ ਦ੍ਰਿਗ ਹੇਰਤਿ[1] ॥੩੧॥

[1]ਕ੍ਰੋਧ ਭਰੇ ਨੈਣਾਂ ਨਾਲ ਤੱਕਦੇ ਹਨ।

ਦੋਹਰਾ:

ਅਧਿਕ ਬ੍ਰਿਧਿ ਕੋ ਕ੍ਰੁੱਧ ਕਰਿ[1], ਜੁੱਧ ਮੱਧ ਬਹੁ ਰੁੱਧਿ[2]।

[1]ਅਤਿ ਬਹੁਤਾ ਕ੍ਰੋਧ ਕਰਕੇ। [2]ਰੁਕ ਗਏ।

ਜਨੁ ਦੂਜੋ ਭਾਰਥ[1] ਭਯੋ, ਲਰਤਿ ਬੀਰ ਬੁਧਿ ਸੁਧ[2] ॥੩੨॥

[1]ਮਹਾਂ ਭਾਰਥ ਜੁੱਧ। [2]ਸੁਧ ਬੁਧ (ਭੁਲਾਕੇ)। (ਅ) ਸੁਧ ਬੁੱਧੀ ਨਾਲ ਭਾਵ ਛਲ ਵਲ ਨਹੀਂ ਕਰਦੇ ਨਿਰੋਲ ਬੀਰਤਾ ਦੇ ਭਾਵ ਨਾਲ।

ਲਲਿਤਪਦਛੰਦ:

ਉਦੇ ਸਿੰਘ ਅਰੁ ਧਰਮ ਸਿੰਘ ਭਟ
ਸਾਹਿਬ ਸਿੰਘ ਸੰਭਾਰੇ।
ਮੁਹਕਮ ਸਿੰਘ ਟੇਕ ਸਿੰਘ ਮਿਲਿ ਕੈ
ਈਸ਼ਰ ਸਿੰਘ ਪ੍ਰਹਾਰੇ ॥੩੩॥
ਆਲਮ ਸਿੰਘ ਤਜਹਿ ਸਰ ਖਰ ਗਨ
ਦਯਾ ਸਿੰਘ ਗੁਰ ਤੀਰੰ।
ਸਾਹਿਬ ਚੰਦ ਬੀਰ ਰਸ ਮਾਤਾ

ਗਿਨੈ ਨ ਰਿਪੁ ਕੋ ਬੀਰੰ[1] ॥੩੪॥
ਬਖਸ਼ ਸਿੰਘ ਬਖਸ਼ੀਸ਼ ਸਿੰਘ ਦ੍ਵੈ
ਫਤੇ ਸਿੰਘ ਅਸੁ ਫੇਰਾ।
ਇੱਤਜਾਦਿਕ ਸਭਿ ਸਿੰਘ ਭਨੈ ਕੋ[1]
ਕ੍ਰੁੱਧਤਿ ਰਿਦੈ ਘਨੇਰਾ ॥੩੫॥
ਉਤ ਤੇ ਭੂਪਚੰਦ ਹੰਡੂਰੀ
ਬੀਰ ਸਿੰਘ ਜਸਪਾਲੀ।
ਭੀਮਚੰਦ ਪ੍ਰੇਰੇ ਸਭਿ ਰਾਜੇ
ਦੇ ਦੇ ਧੀਰ ਬਿਸਾਲੀ ॥੩੬॥
ਰਾਣੇ ਗਨ ਮੀਏਂ ਜਿਨ ਸੰਗਜਾ
ਮਿਲੇ ਹਜ਼ਾਰਹੁ ਆਏ।
ਸੈਨਾ ਸਕਲ ਗਿਰੀਸ਼ਨਿ ਕੇਰੀ
ਬਹੁਰ ਪ੍ਰਜਾ ਸਮੁਦਾਏ ॥੩੭॥
ਕੋਪ ਕਟੋਚੀ ਅਰੁ ਚੰਬਜਾਲੀ
ਕੁੱਲੂ ਕੈਂਠਲ ਵਾਲੇ।
ਮਿਲ ਗੁਲੇਰੀਆ ਗੂਜਰ ਰੰਘੜ
ਜਿਤ ਕਿਤ ਆਇ ਬਿਸਾਲੇ ॥੩੮॥
ਗਿਨੌਂ ਗਿਰੀਸ਼ਨ ਕੇਤਿਕ ਸੰਗਜਾ
ਬਾਇਸ ਧਾਰਨ ਆਏ।
ਬਾਜਤਿ ਢੋਲ ਬੋਲਿ ਲਲਕਾਰੇ
ਟੋਲ ਟੋਲ ਹੁਇ ਧਾਏ ॥੩੯॥
ਜੁਦੀ ਜੁਦੀ ਨਿਜ ਮਿਸਲ ਬੰਧਿ ਕਰਿ
ਸਮੁਖ ਖਾਲਸੇ ਹੋਏ।
ਬਜਜੋ ਲੋਹ ਸੋਂ ਲੋਹ ਕਰਾਰਾ
ਕੇਤਿਕ ਧਰ ਮਰਿ ਸੋਏ[1] ॥੪੦॥
ਲੋਥਨ ਤੇ ਪੂਰਨ ਥਲ ਹੋਵਾ
ਕੇਤਿਕ ਪਰੇ ਕਰਾਹੈਂ[1]।
ਕੇਤਿਕ ਜਲ ਜਾਚਤਿ ਦੁਖ ਆਰਤਿ
ਬਜੀ ਬੰਦੂਕ ਮਹਾਂ ਹੈ ॥੪੧॥
ਕ੍ਰੁੱਧਤਿ ਭਯੋ ਖਾਲਸਾ ਅਤਿਸ਼ੈ
ਆਨ ਦਈ[1] ਨਿਕਸਾਏ।

[1]ਵੈਰ ਦੇ ਸੂਰਮਿਆਂ ਨੂੰ ਗਿਣਦਾ ਹੀ ਨਹੀਂ।

[1]ਇਤਿਜ਼ਾਦਿਕ ਸਾਰੇ ਸਿੰਘ, (ਉਨ੍ਹਾਂ ਦੀ, ਗਿਣਤੀ ਕੌਣ ਕਰੇ, ਦਿਲ ਵਿਚ ਬਹੁਤ ਕ੍ਰੋਧ ਕਰ ਰਹੇ ਸਨ। (ਅ) (ਇਸ ਪਾਸੇ ਦੇ) ਵਰਣਨ ਕੀਤੇ ਸਿੰਘਾਂ ਨੂੰ....।

[1]ਮਰਕੇ ਧਰਤੀ ਤੇ ਸੁੱਤੇ।

[1]ਕਰਾਹੁੰਦੇ ਹਨ ਪਏ ਹੋਏ।

[1]ਕਸਮ ਦੇਕੇ।

ਕਪਟੀ, ਦੁਸ਼ਟ, ਅਨਿਸ਼ਟੀ[1], ਕੰਟਕ[2]

[1]ਅਹਿਤ ਕਰਨ ਵਾਲੇ। (ਅ) ਜਿਨ੍ਹਾਂ ਦਾ ਇਸ਼ਟ ਕੋਈ ਨਹੀਂ। [2]ਦੁਖਦਾਈ।

ਮਾਰਿ ਮਾਰਿ ਉਥਲਾਏ ॥੪੨॥
ਕ੍ਰਿਪਾ ਸਿੰਧੁ ਕਾਲੀ ਤਬਿ ਕੜਕੀ
ਸ਼੍ਰੋਣਤ ਪਾਨ ਕਰੰਤੀ।
ਹੜ ਹੜ ਹਸਤਿ ਦੰਤ ਤੇ ਚਰਬਤਿ
ਹਾਡਨਿ ਮਾਸ ਭਖੰਤੀ ॥੪੩॥
ਫਿਰੀ ਜੋਗਨੀ ਵਾਲ ਖਿਲਾਰਤਿ
ਪੀ ਪੀ ਰਕਤ ਡਕਾਰੇ।
ਨਾਚਤਿ ਮਿਲਿ ਧਮਾਲ ਕੌ ਘਾਲਤਿ[1]

[1]ਲੁਡੀ ਪਾਉਣਾ।

ਖੁਸ਼ੀ ਕਰੈ ਪਰਵਾਰੇ[1] ॥੪੪॥

[1]ਆਪਣੇ) ਪਰਵਾਰ (ਸਮੇਤ ਜੋਗਣੀਆਂ)।

ਧੁਖਿ ਧੁਖਿ ਉਠੇ ਮਸਾਣ ਪੁਕਾਰੇ,
ਭੂਤ ਪ੍ਰੇਤ ਆਨੰਦੇ।
ਤਾਲੀ ਬਜਹਿ ਭਵਾਲੀ ਲੇਤੇ
ਕਾਲੀ ਮਾਲ ਬਨੰਦੇ[1] ॥੪੫॥

[1]ਐਉਂ) ਭਵਾਲੀ ਲੈਂਦੇ ਹਨ ਕਿ (ਮਾਨੋਂ) ਕਾਲੀ (ਦੇ ਉਦਾਲੇ) ਮਾਲਾ ਬਣਾ ਰਹੇ ਹਨ।

ਗ੍ਰਿੱਧ ਬ੍ਰਿੱਧ ਡਾਕਨ ਡਕਰਾਈ
ਕਾਕ ਕੰਕ ਕੀ ਕੂਕੈਂ[1]।

[1]ਕਾਵਾਂ ਤੇ ਕੰਕਾਂ ਦੀਆਂ ਕੂਕਾਂ ਹੋ ਰਹੀਆਂ ਸਨ।

ਸਯਾਲ ਪੁਕਾਰਹਿਂ, ਸ੍ਵਾਨ ਖਾਤਿ ਪਲ[1]

[1]ਮਾਸ।

ਬ੍ਰਿੰਦ ਬ੍ਰਿੰਦ ਹੁਇ ਢੂਕੈਂ ॥੪੬॥
ਕਿਤਿਕ ਕਟੇ ਕਰ ਸਹਿਤ ਖੜਗ ਕੇ
ਕਰੇ ਰੁੰਡ ਸਿਰ ਕਾਟੇ।
ਪਗ ਜਾਨੁ ਤੇ ਕਾਟ ਕਾਟ ਕਰਿ
ਸੁਭਟ ਗਿਰਨਿ ਕੇ ਡਾਂਟੇ ॥੪੭॥
ਫੂਟੇ ਮੂੰਡ ਲਗੀ ਗਨ ਗੁਲਕਾ
ਜਯੋਂ ਹਾਂਡੀ ਪਟਕੰਤੀ।
ਤੁੰਡ ਵਢੇ, ਕਿਹ ਫੂਟੇ ਲੋਚਨ,
ਪੁੰਜ ਪੁਕਾਰ ਕਰੰਤੀ ॥੪੮॥
ਤੋਮਰ, ਸੇਲ[1], ਸੈਹਥੀ, ਸਾਂਗਨ

[1]ਸੇਲੇ।

ਖੈਂਚੇ ਖੜਗ ਮਯਾਨੋਂ।
ਅਧਿਕ ਕ੍ਰੋਧ ਤੇ ਪਗਨ ਫਿਰੈਂ ਇਕ[1]

[1]ਇਕ ਪੈਰ ਵੀ ਨਹੀਂ ਹਟਦੇ ਭਾਵ ਜੰਮਕੇ ਲੜਦੇ ਹਨ।

ਕਟਿ ਕਟਿ ਪਰੈਂ ਨਿਦਾਨੋਂ ॥੪੯॥
ਭਯੋ ਭਯੰਕਰ ਸੰਘਰ ਭਾਰੋ

ਛੂਛੇ ਤੁਰੰਗ ਫਿਰੰਤੇ।
ਆਯੁਧ ਤੇ ਸੰਕੀਰਨੁ ਬਨੁ ਭਾ[1]
ਲੋਥਨ ਪੋਥ ਕਰੰਤੇ ॥੫੦॥

[1]ਬਨ ਸ਼ਸਤ੍ਰਾਂ ਨਾਲ ਢਕਿਆ ਗਿਆ, ਭਾਵ ਥਾਓਂ ਥਾਈਂ ਸ਼ਸ਼ਤ੍ਰ ਖਿੱਲਰੇ ਪਏ ਸਨ।

ਕਹੌਂ ਕਹਾਂ ਲਗਿ ਜੁਟੇ ਝਟਾਪਟ
ਸਟਪਟ ਭਟ ਕਟ ਡਾਟੇ।
ਲਟਪਟ ਹ੍ਵੈ ਕੈ ਮਿਟੇ ਨ ਅਟਕੇ[1],
ਨਹਿਂ ਸਟਕੈਂ ਤਨ ਫਾਟੇ[1] ॥੫੧॥

[1]ਅਟਕ ਕੇ ਹਟੇ ਨਾ।
[1](ਪਿਛੇ ਨਾ) ਹਟੇ ਚਾਹੋ ਤਨ ਫੁਟ ਗਏ।

ਲਰਤਿ ਲਰਤਿ ਰਵਿ ਅਸਤ ਗਯੋ ਜਬਿ
ਹਟੇ ਪਹਾਰੀ ਕਾਚੇ।
ਲੋਥ ਸੰਭਾਰ ਮਿਲÎੋ ਦਲ ਸਿੰਘਨਿ
ਆਇ ਪਿਖੇ ਗੁਰ ਸਾਚੇ ॥੫੨॥
ਆਯੁਧ ਛੀਨ ਹਜ਼ਾਰਹੁੰ ਆਨੇ
ਅਪਰ ਵਸਤੁ ਗਨ ਲੂਟੇ।
ਮਾਰਿ ਉਜਾਰੇ ਗ੍ਰਾਮ ਦੂਣ ਕੇ
ਅਰੇ ਅੱਗ੍ਰ ਸੋ ਕੂਟੇ ॥੫੩॥
ਲੇ ਕਰਿ ਫਤੇ ਖਾਲਸਾ ਆਯੋ
ਡੇਰੇ ਬਿਥਰਿ[1] ਲਗਾਏ।
ਮਨਹੁ ਕੇਹਰੀ ਮਿਲੇ ਦੂਣ ਮਹਿਂ
ਸਤਿਗੁਰ ਫਤੇ ਬੁਲਾਏ ॥੫੪॥

[1]ਖਿੱਲਰਕੇ।

ਤ੍ਰਾਸਤਿ ਭਏ ਪਹਾਰੀ ਦੀਰਘ
ਦੂਰ ਜਾਇ ਥਲ ਹੇਰਾ।
ਪਰਮ ਦੁਖੀ ਹੁਇ ਸ਼੍ਰਮ ਅਤਿ ਲਰਤੇ
ਘਾਲਿ ਦੀਨਿ ਤਬਿ ਡੇਰਾ ॥੫੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

## ੩੯. [ਬਾਹਰ ਡੇਰਾ ਕਰਨਾ]

੩੮<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੦

ਦੋਹਰਾ:

ਊਚੇ ਥਲ ਪਰ ਸਤਿਗੁਰੂ, ਡੇਰਾ ਦਿਯੋ ਲਗਾਇ।
ਥਿਰਯੋ ਖਾਲਸਾ ਜਾਇ ਕਰਿ, ਫਤੇ ਜੰਗ ਤੇ ਪਾਇ ॥੧॥

ਚੌਪਈ:

ਕਲਗ਼ੀਧਰ ਕੇ ਪਗ ਸਿਰ ਧਰਿ ਧਰਿ।
ਪਰਮ ਪ੍ਰੇਮ ਤੇ ਦਰਸ਼ਨ ਕਰਿ ਕਰਿ।
ਥਿਰਯੋ ਖਾਲਸਾ ਸ਼੍ਰਮ ਪਰਹਰਯੋ।
ਕਿਨਹੁ ਸ਼ਨਾਨ ਸੁਚੇਤਾ ਕਰਯੋ ॥੨॥
ਘਾਇਲ ਸਾਲਪੱਤ੍ਰ ਕੋ ਪਾਇ।
ਨਿਜ ਘਾਵਨ ਪਰ ਤਤਛਿਨ ਲਾਇ।
ਮਿਟੀ ਪੀਰ ਮਿਲਿ ਮਾਸ ਗਯੋ ਹੈ।
ਲਰਿਬੇ ਕੋ ਸਵਧਾਨ ਭਯੋ ਹੈ ॥੩॥
ਜੋ ਮਰਿ ਗਏ ਸੁ ਦੀਨੇ ਦਾਗ।
ਬਸੇ ਸ੍ਵਰਗ ਹ੍ਵੈ ਕੈ ਬਡਭਾਗ।
ਬਰਤੀ ਦੇਗ ਸਰਬ ਕੋ ਜਬੈ।
ਖਾਨ ਪਾਨ ਕਰਿ ਤ੍ਰਿਪਤੇ ਤਬੈ ॥੪॥
ਕੇਤਿਕ ਸਿੰਘ ਅਗਾਊ ਹ੍ਵੈ ਕੈ।
ਜਾਗਤਿ ਰਹੇ ਸੁਚੇਤਾ ਕੈ ਕੈ[1]।
ਨਮਸਕਾਰਨੀ[1] ਤਜਾਗਤਿ ਰਹੈਂ[2]।
ਜਿਨ ਕੋ ਸੁਨਿ ਸੁਨਿ ਨ੍ਰਿਪ ਡਰ ਲਹੈਂ ॥੫॥
ਉਤ ਰਾਜਨ ਬਹੁ ਸੰਕਟ ਪਾਏ।
ਮਰੇ ਸਬੰਧੀ ਜਿਨ ਸਮੁਦਾਏ।
ਕਿਤਕ ਰੁਦਤਿ ਹੈਂ ਡੇਰੇ ਮਾਂਹਿ।
ਭ੍ਰਾਤ ਪੁੱਤ੍ਰ ਪਿਤ ਮਰਿਗੇ ਜਾਂਹਿ ॥੬॥
ਕਿਨ ਭੋਜਨ ਖਾਏ ਨਹਿਂ ਖਾਏ।
ਅਧਿਕ ਸ਼ੋਕ ਜਿਨ ਬਿਖੈ ਸਮਾਏ।
ਪ੍ਰਜਾ ਕਿ ਸੈਨਾ ਜਿਤ ਕਿਤ ਰੋਵੈ।
ਜਿਨ ਕੇ ਸਨਬੰਧੀ ਰਣ ਸੋਵੈਂ ॥੭॥
ਨਿਸਾ ਭਯੰਕਰ ਤਿਨ ਕੋ ਹੋਈ।
ਤੜਫਹਿਂ ਰਣ ਥਲ ਘਾਇਲ ਕੋਈ।

[1]ਸਾਵਧਾਨ ਰਹਿਕੇ।

[1]ਬੰਦੂਕਾਂ। [2]ਚਲਾਉਂਦੇ ਰਹੇ।

ਨਹਿਂ ਉਠਾਵਨੇ ਪਾਏ ਸੋਇ।
ਲਰਤਿ ਭਯੋ ਤਮ, ਮਿਟਿਗੇ ਦੋਇ[1] ॥ ੮ ॥ [1]ਹਟ ਗਏ ਦੋਵੇਂ (ਖਾਲਸਾ ਤੇ ਪਹਾੜੀਏ)।
ਪਰੇ ਬਿਸੂਰਤਿ ਹੈਂ ਬਿਚ ਡੇਰੇ।
ਖਾਨ ਪਾਨ ਕੇ ਜਾਹਿਂ ਨ ਨੇਰੇ।
ਕੇਤਿਕ ਕਰਹਿਂ ਪ੍ਰਬੋਧਨ ਕਾਹੂੰ[1]। [1]ਸਮਝਾਉਂਦੇ ਹਨ ਕਿ....।
-ਯਹੀ ਰੀਤਿ ਹੋਵਹਿ ਰਣ ਮਾਂਹੂੰ- ॥ ੯ ॥
ਭੀਮਚੰਦ ਕੋ ਗਾਰਿ ਨਿਕਾਰਹਿਂ।
'ਇਹ ਗਿਰਰਾਜਨ ਜਰਾਂ ਉਖਾਰਹਿ।
ਗੁਰ ਸਨ ਰਚਿ ਬਿਰੋਧ ਮਰਿਵਾਏ।
ਅਚਲਨਿ ਕੋ ਨਰ[1] ਰਹਿਨ ਨ ਪਾਏ ॥ ੧੦ ॥ [1]ਪਹਾੜੀਆਂ ਦਾ ਕੋਈ ਆਦਮੀ.
ਸਰਬ ਲਰਾਇ ਆਪ ਰਹਿ ਪਾਛੇ।
ਬਿਧਵਾ ਗਿਰ ਤ੍ਰੀਯਨਿ ਕੋ ਬਾਂਛੇ[1]। [1]ਪਹਾੜੀ ਇਸਤ੍ਰੀਆਂ ਵਿਧਵਾ ਕਰਨਾ ਚਾਹੁੰਦਾ ਹੈ।
ਗੁਰ ਕੈ ਕਮਤੀ ਹੋਇ ਨ ਕੋਈ।
ਚਹੁੰ ਦਿਸ਼ਿ ਤੇ ਗਨ ਸਿਖ ਹੁਇਂ ਸੋਈ ॥ ੧੧ ॥
ਲੈ ਲੈ ਪਾਹੁਲ ਜੰਗ ਮਚਾਵੈਂ।
ਨਹਿਂ ਦਰਮਾਂਹਾ[1] ਗੁਰ ਤੇ ਪਾਵੈਂ। [1]ਤਨਖਾਹ।
ਕਹਾਂ ਰੀਸ ਪ੍ਰਭੁ ਕੀ ਇਹ ਕਰੈ।
ਨਾਹਕ ਕਰਿ ਬਿਰੋਧ ਲਰਿ ਪਰੈ ॥ ੧੨ ॥
ਪ੍ਰਜਾ ਸੈਨ ਕੋ ਕਿਯਸਿ ਬਿਨਾਸਾ।
ਉਪਜਯੋ ਬੰਸ† ਬੰਸ ਮਹਿਂ ਬਾਂਸਾ[1]।' [1](ਆਪਣੀ) ਵੰਸ਼ ਵਿਚ ਉਪਜਿਆ ਹੈ, (ਜਿਵੇਂ) ਵਾਸਾਂ ਵਿਚ (ਖਹਿਣੇ ਵਾਲਾ) ਵਾਂਸ। †ਪਾ:-ਬੰਧ।

ਇਮ ਰੋਵਤਿ ਅਰੁ ਕਰਤਿ ਬ੍ਰਿਲਾਪਾ।
ਜਾਗਤਿ ਰਹੇ ਧਰੇ ਡਰ ਆਪਾ ॥ ੧੩ ॥
ਕੋ ਕੋ ਖਾਨ ਪਾਨ ਕਰਿ ਸੋਵਾ।
ਅਪਰ ਸਕਲ ਹੂੰ ਸੰਕਟ ਜੋਵਾ।
ਰਜਨੀ ਕਰੀ ਬਿਤੀਤ ਦੁਖਾਰੇ।
ਬੈਠੇ ਜਾਗਤਿ ਭਈ ਸਕਾਰੇ ॥ ੧੪ ॥
ਸੌਚ ਸ਼ਨਾਨ ਖਾਲਸੇ ਠਾਨੀ।
ਊਚੀ ਧੁਨਿ ਤੇ ਪਠਿ ਗੁਰਬਾਨੀ।
ਜਥਾ ਬਿਪਨ ਮਹਿਂ ਮੁਨਿ ਸਮੁਦਾਯਾ।

ਬੇਦ ਘੋਖ ਕੋ ਪਠਤਿ ਉਠਾਯਾ[1] ॥੧੫॥
ਆਸਾਵਾਰ ਰਬਾਬੀ ਗਾਵੈਂ।
ਮਧੁਰ ਮ੍ਰਿਦੰਗ ਰਬਾਬ ਬਜਾਵੈਂ।
ਰਾਗ ਰਾਗਨੀ ਸੁੰਦਰ ਨਾਨਾ।
ਸੁਰ ਸਰ ਬਿਖਮ ਊਚ ਲਘੁ ਜਾਨਾ[1] ॥੧੬॥
ਪਰਮੇਸ਼ੁਰ ਕੀ ਸਿਫਤ ਬਿਸਾਲਾ।
ਸੁਖਦ ਲੋਕ ਦ੍ਵੈ ਸੁਨਹਿਂ ਰਸਾਲਾ।
ਸਤਿਗੁਰ ਠਾਨੀ ਸੌਚ ਸ਼ਨਾਨਾ।
ਬੈਠੇ ਇਕ ਆਸਨ ਕਰਿ ਧ੍ਯਾਨਾ ॥੧੭॥
ਭਈ ਪ੍ਰਭਾਤਿ ਖਾਲਸਾ ਆਇ।
ਬੈਠਿ ਦਿਵਾਨ ਮਹਾਂਨ ਲਗਾਇ।
ਬ੍ਰਿਤੀ ਟਿਕਾਇ ਰੰਗ ਇਕ ਰਾਤੇ।
ਸ੍ਰੀ ਗੁਰ ਚਰਨ ਪ੍ਰੇਮ ਮਹਿਂ ਮਾਤੇ ॥੧੮॥
ਦਿਵਸ ਚਢ੍ਯੋ ਗੁਰ ਨਯਨ ਉਘਾਰੇ।
ਸ਼ਸਤ੍ਰ ਸੁ ਬਸਤ੍ਰ ਬਿਭੂਖਨਿ ਧਾਰੇ।
ਖੜਗ ਸਿਪਰ ਸਿੰਘਨ ਤਨ ਲਾਏ।
ਗਹੇ ਤੁਪਕ ਕਟ ਕਸੀ ਸੁਹਾਏ ॥੧੯॥
'ਪ੍ਰਭੁ ਜੀ! ਆਇਸੁ ਦੇਹੁ ਚਢਨਿ ਕੀ।
ਦੁਸ਼ਟਨ ਕੋ ਕਰਿ ਮਾਰ ਕਢਨਿ ਕੀ।
ਮਾਰੇ ਕਾਲ[1] ਬਿਹੋਸ਼ੀ ਧਰੇ।
ਲੋਥੈਂ ਪਰੇ ਘਨੇ ਰਣ ਮਰੇ ॥੨੦॥
ਆਜ ਨਿਬੇਰਹਿਂਗੇ ਭਲਿ ਭਾਂਤੀ।
ਭਾਜਹਿਂ ਫੂਟਤਿ ਸਿਰ ਅਰੁ ਛਾਤੀ।
ਬਡ ਘਮਸਾਨ ਖਾਲਸੇ ਘਾਲਾ।
ਦੁਰਜਨ ਕੋ ਦਿਨ ਬਿਤਯੋ ਦੁਖਾਲਾ' ॥੨੧॥
ਸੁਨਿ ਸਤਿਗੁਰ ਤਬਿ ਧੀਰਜ ਦੀਨਿ।
'ਸੰਘਰ ਮਹਾਂ ਪ੍ਰਥਮ ਜੋ ਕੀਨਿ।
ਸ਼੍ਰਮਤਿ ਹੋਹਿਂ ਭਟ ਸਕਲ ਤੁਰੰਗ।
ਆਜ ਅਸੂਦੇ[1] ਬਨਿ ਕੇ ਅੰਗ ॥੨੨॥
ਬਹੁਰ ਜੰਗ ਕੀ ਕੀਜਹਿ ਤਯਾਰੀ।

[1]ਵੇਦ ਪਾਠ ਕਰਦਿਆਂ ਧੁਨਿ ਨੂੰ ਉਠਾਉਂਦੇ ਹਨ।

[1]ਉੱਚੀਆ, ਨੀਵੀਆਂ, ਸਰਲ ਤੇ ਵਿਖਮ ਸਾਰੇ ਭੇਦ ਜਾਣਦੇ ਹਨ [ਸਰ=ਸਰਲ]।

[1]ਜੋ ਕੱਲ ਮਾਰੇ ਸੀ।

[1]ਸੁਖੀ; ਭਾਵ ਅਜ ਅਰਾਮ ਕਰੋ।

ਮਰਦਹੁ ਫੇਰ ਸ਼ੱਤ੍ਰ ਨ੍ਰਿਪ ਭਾਰੀ।'
ਇਮ ਕਹਿ ਕਰਿ ਸਭਿ ਸਿੰਘ ਟਿਕਾਏ।
ਡੇਰੇ ਥਿਰੇ ਮਹਾਂ ਸੁਖ ਪਾਏ ॥੨੩॥
ਭੀਮਚੰਦ ਉਤ ਜਾਗਤਿ ਭਯੋ।
ਅਪਨਿ ਨ੍ਰਿਪਨ ਕੋ ਦਲ ਪਿਖਿ ਲਯੋ।
ਸਹਿਮ ਬਿਸਾਲ ਹੋਇ ਸਭਿ ਰਹੇ।
ਲਰਤਿ ਸਕਲ ਦਿਨ ਸੰਕਟ ਲਹੇ ॥੨੪॥
ਜੇ ਉਬਰੇ ਸੋ ਦੁਖੀ ਬਿਸਾਲੇ।
ਮਰੇ ਜੰਗ ਨਹਿਂ ਲੋਥ ਉਠਾਲੇ।
ਘਾਇਲ ਪਰੇ ਸੈਂਕਰੇ ਐਸੇ।
ਕੇਤਿਕ ਬਚੇ, ਮਰਣ ਹੁਇ ਜੈਸੇ[1] ॥੨੫॥

[1]ਬਚੇ ਵੀ ਮੋਇਆਂ ਵਰਗੇ।

ਕਰੇ ਸੰਭਾਰਨਿ ਧੀਰਜ ਦੀਨੇ।
ਕੇਤਿਕ ਕੋ ਧਨ ਬਖਸ਼ਨਿ ਕੀਨੇ।
ਸਿਰੇਪਾਉ ਕੇਤਿਕ ਪਹਿਰਾਏ।
ਬੈਠਯੋ ਮਹਾਂ ਦਿਵਾਨ ਲਗਾਏ ॥੨੬॥
ਪਠਿ ਨਰ ਸਗਰੇ ਨ੍ਰਿਪਤ ਹਕਾਰੇ।
ਉਠਿ ਉਠਿ ਕਰਿ ਆਗੇ ਸਤਿਕਾਰੇ।
ਮਿਲਿ ਮਸਲਤ ਕਰਿ ਕਸ਼ਟ ਸੁਨਾਏ।
'ਆਨੰਦਪੁਰਿ ਕੋ ਤਜਿ ਗੁਰੁ ਆਏ ॥੨੭॥
ਹੁਤੇ ਵਹਿਰ ਭੀ ਸਿੰਘ ਸੁ ਥੋਰੇ।
ਭਯੋ ਜੰਗ ਸੁਭਟਨਿ ਕਿਯ ਜ਼ੋਰੇ।
ਦਲ ਬਿਸਾਲ ਹਮ ਸਗਰੋ ਢੋਵਾ।
ਤਊ ਖਾਲਸਾ ਰੁਪਯੋ ਖਲੋਵਾ ॥੨੮॥
ਮਰੇ ਸੈਂਕਰੇ ਘਾਇਲ ਹੋਹਿ।
ਨਹੀਂ ਪਲਾਇਨ, ਲਰਹਿਂ ਸੁ ਕ੍ਰੋਹਿ[1]।

[1]ਦੌੜੇ ਨਹੀਂ, ਕ੍ਰੋਧ ਕਰਕੇ ਲੜਦੇ ਰਹੇ।

ਭਈ ਬਿਹਾਲ ਬਾਹਨੀ ਸਾਰੀ।
ਲੂਟਿ ਕੂਟਿ ਕਰਿ ਦੂਣ ਉਜਾਰੀ ॥੨੯॥
ਟਰਹਿਂ ਜੁੱਧ ਤੇ ਨਾਂਹਿਨ ਲਖੀਅਤਿ।
ਆਜ ਨ ਚਢੇ ਕਹਾਂ ਬਿਧਿ ਪਿਖੀਅਤਿ।
ਸ਼ਾਹੁ ਨਿਕਟਿ ਪਰਧਾਨ ਪਠਾਯੋ।
ਤਿਸ ਕੋ ਲਿਖਯੋ ਪ੍ਰਥਮ ਇਮ ਆਯੋ

॥੩੦॥
-ਸੀਰੰਦ ਕੋ[1] ਸੂਬਾ ਚਢਿ ਆਵੈ। [1]ਸਿਰਹਿੰਦ ਦਾ।
ਹਮਰੀ ਕਰੈ ਸਹਾਇ ਸੁ ਧਾਵੈ[1]-। [1]ਸਾਡੀ ਸਹਾਇਤਾ ਕਰਨ ਲਈ ਧਾਵਾ ਕਰੇਗਾ।
ਹੁਕਮ ਸ਼ਾਹ ਕੋ ਤਬਿ ਹੁਇ ਗਯੋ।
ਅਬਿ ਲੌਂ ਆਵਨ ਸੋ ਨਹਿਂ ਭਯੋ ॥੩੧॥
ਪਠਹਿਂ[1] ਪ੍ਰਧਾਨ ਆਜ ਕੋ ਔਰ। [1]ਭੇਜੀਏ।
ਮਿਲਹਿ ਜਾਇ ਸੀਰੰਦ ਕੀ ਠੌਰ।
ਜੈਸੀ ਕੈਸੀ ਸੁਧਿ ਲੇ ਆਵੈ।
ਕੈ ਵਜ਼ੀਰ ਖਾਂ ਜਾਇ ਚਢਾਵੈ' ॥੩੨॥
ਭੀਮਚੰਦ ਤੇ ਸੁਨਿ ਕਰਿ ਕਾਨ।
ਭੂਪ ਚੰਦ ਤਬਿ ਕੀਨ ਬਖਾਨ।
'ਬਿਨਾ ਸ਼ਾਹੁ ਕੀ ਸੈਨ ਘਨੇਰੀ[1]। [1]ਸ਼ਾਹ ਦੀ ਬਹੁਤੀ ਸੈਨਾ ਤੋਂ ਬਿਨਾਂ।
ਗੁਰੂ ਨ ਹਾਰੈ, ਮੈਂ ਭਲ ਹੇਰੀ ॥੩੩॥
ਵਹਿਰ ਦੁਰਗ ਤੇ ਨਾਂਹਿ ਨ ਓਟਾ।
ਭਯੋ ਨ ਸੰਘਰ ਕਲ ਕੁਛ ਖੋਟਾ।
ਦਲ ਪਰ ਕਰੀ ਘਨੀ ਫਰਵਾਹਿ[1]। [1]ਮਾਰ, ਸ਼ਸਤ੍ਰਾਂ ਦੀ ਮਾਰ।
ਮਰੇ ਬ੍ਰਿੰਦ ਗਨ ਪਰੇ ਕਰਾਹਿਂ ॥੩੪॥
ਤੁਮ ਪ੍ਰਥਮੈ ਨਹਿਂ ਜੰਗ ਮਚਾਵਹੁ।
ਪਰੇ ਰਹੋ ਸਨਮੁਖ ਦ੍ਰਿਸ਼ਟਾਵਹੁ[1]। [1]ਦੇਖਦੇ ਰਹੋ।
ਸੂਬਾ ਜਬਿ ਸਿਰੰਦ ਕੋ ਆਵੈ।
ਤਿਹ ਸੋਂ ਮਿਲਿ ਪੁਨ ਗੁਰੂ ਹਰਾਵੈਂ ॥੩੫॥
ਨਾਹਕ ਸੁਭਟ ਹਜ਼ਾਰਹੁਂ ਮਰੇ।
ਕਿਸ ਪ੍ਰਕਾਰ ਕੁਛ ਕਾਜ ਨ ਸਰੇ।'
ਕਰਿ ਮਸਲਤ ਇਮ ਗਿਰਪਤਿ ਸਾਰੇ।
ਸਚਿਵ ਪਠਾਯੋ ਬਿਨਾ ਅਵਾਰੇ ॥੩੬॥
'ਕਿਮ ਬਿਲੰਬ ਆਵਨ ਮਹਿਂ ਹੋਈ।
ਫਿਰੇ ਨ ਸ਼ਾਹੁ ਹੁਕਮ ਕਿਯ ਜੋਈ।
ਸਭਿ ਲੇ ਭੇਦ ਪਠਾਵਹੁ ਸੁਧਿ ਕੋ।
ਆਨਹੁਂ ਚਮੂੰ ਕਰੋ ਬਡ ਬੁਧਿ ਕੋ' ॥੩੭॥
ਵਸਤੁ ਅਜਾਇਬ ਭੇਟ ਪਠਾਈ।
ਮੰਤ੍ਰੀ ਗਯੋ ਬਿਲੰਬ ਬਿਹਾਈ।

ਨਿਜ ਸੁਭਟਨਿ ਕੋ ਕਮਰ ਕਸਾਇ।
ਠਾਂਢੇ ਕਰੇ ਅੱਗ੍ਰ ਸਮੁਦਾਇ ॥੩੮॥
ਤ੍ਰਾਸਤਿ ਰਿਦੈ ਨ ਧੀਰਜ ਧਰੈਂ।
-ਔਚਕ ਆਇ ਸਿੰਘ ਨਹਿਂ ਪਰੈਂ-।
ਸਰਬ ਪ੍ਰਕਾਰ ਕਰੈਂ ਤਕਰਾਈ।
ਰਖੇ ਤੁਰੰਗਨ ਜ਼ੀਨ ਪਵਾਈ ॥੩੯॥
ਸਨਮੁਖ ਡੇਰੇ ਦੋਇ ਦਲੋਂ ਕੇ।
ਪਿਖਹਿਂ ਪਰਸਪਰ ਊਚ ਥਲੋਂ ਕੇ।
ਤੰਬੂ ਸ਼ਮਿਯਾਨੇ ਗਨ ਤਾਨੇ।
ਖਰੇ ਨਿਸ਼ਾਨ ਚੀਰ ਫਹਿਰਾਨੇ ॥੪੦॥
ਦੁੰਦਭਿ ਢੋਲਨਿ ਪਟਹਿ ਬਜਾਵੈਂ।
ਨੌਬਤ ਆਪਸ ਬਿਖੈ ਸੁਨਾਵੈਂ।
ਵਧਜੋ ਵਿਰੋਧ ਅਧਿਕ ਦਲ ਦੋਊ।
ਚਹਤਿ ਜੁੱਧ ਕ੍ਰੁੱਧਤਿ ਚਿਤ ਸੋਊ ॥੪੧॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਡੇਰਾ ਕਰਨ' ਪ੍ਰਸੰਗ ਬਰਨਨੰ ਨਾਮ ਏਕ ਊਨ ਚਤਵਾਰਿੰਸਤੀ ਅੰਸੂ ॥੩੯॥

## ੪੦. [ਤੋਪ ਦੇ ਗੋਲੇ ਤੋਂ ਬਚਾਉ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਢਰਜੋ ਦੁਪਹਿਰਾ ਸਤਿਗੁਰੂ, ਕਰਿ ਕੈ ਉਠੇ ਅਰਾਮ।
ਬਿਜੀਆ ਮਰਚ ਇਲਾਇਚੀ, ਸਰਦਾਈ ਸੁ ਬਦਾਮ† ॥੧॥ †ਪਾ:-ਸੁਖਧਾਮ।

ਚੌਪਈ:

ਛੱਤ੍ਰ ਧਾਰ ਮਾਵਾ[1] ਵਡ ਕਰਜੋ। [1]ਅਫੀਮ ਦੀ ਗੋਲੀ।
ਲਯੋ ਦਾਸ ਤੇ ਨਿਜ ਕਰ ਧਰਜੋ।
ਬਹੁ ਮਾਦਿਕ[1] ਜੁਤਿ ਬਿਜੀਆ[2] ਪੀਆ। [1]ਅਫੀਮ। [2]ਸੁੱਖਾ।
ਦੁਤਿਯ ਕਟੋਰਾ ਪੁਨ ਭਰਿ ਲੀਆ ॥੨॥
ਮਾਵੇ ਸੰਗ ਪਾਨ ਕਰਿ ਲਿਯੋ†। †ਦੇਖੋ ਰਾਸਿ ੪ ਅੰਸੂ ੪੪ ਅੰਕ ੧੧ ਦੀ ਹੇਠਲੀ ਟੂਕ।
ਸੌਚ ਹੇਤ ਪੁਨ ਉਠਿਬੋ ਕਿਯੋ।
ਪੁਨ ਸ਼ਨਾਨ ਕਰਿ ਨਿਰਮਲ ਨੀਰ।
ਪਹਿਰੇ ਸੁੰਦਰ ਚੀਰ ਸਰੀਰ ॥੩॥
ਊਚੇ ਥਲ ਸੁਭ ਫਰਸ਼ ਕਰਾਯੋ।
ਰੁਚਿਰ ਬਿਸਾਲ ਪ੍ਰਯੰਕ ਡਸਾਯੋ।
ਤਿਸ ਪਰ ਥਿਰੇ ਜਾਇ ਗੋਸਾਈਂ।
ਊਪਰ ਸ਼ਮਿਯਾਨਾ ਦੁਤਿ ਪਾਈ ॥੪॥
ਮੇਚਕ ਕੇਸ ਪਾਸ[1] ਤਿਸ ਕਾਲਾ। [1]ਭਾਵ ਕੇਸਾਂ ਦਾ ਜੂੜਾ (ਖੋਹਲ ਕੇ)।
ਕੰਘਾ ਕਰਿਬੇ ਲਗੇ ਕ੍ਰਿਪਾਲਾ।
ਸੁਠ ਸੁੰਦਰ ਬੰਧੀ ਦਸਤਾਰੂ।
ਊਪਰ ਜਿਗਾ ਦਿਪਤਿ ਦੁਤਿ ਚਾਰੂ ॥ ॥
੫॥
ਜਬਰ ਜਵਾਹਰ ਜਾਗਤਿ ਜੋਤੀ।
ਕਲਗ਼ੀ ਤੁੰਗ ਅਧਿਕ ਛਬਿ ਹੋਤੀ।
ਸੂਰਜ ਮੁਖੀ[1] ਲੀਏ ਕਰ ਖਰਜੋ। [1]ਪੱਖਾ।
ਊਪਰ ਚਮਰ ਚਲਾਚਲ[1] ਢੁਰਜੋ ॥੬॥ [1]ਚੰਚਲ।
ਥਲ ਥਲ ਬਿਖੈ ਸੁਚੇਤਾ ਕਰਿ ਕੈ।
ਕੇਸਨ ਕੋ ਜੁਤਿ ਅਦਬ ਸੁਧਰਿ ਕੈ।
ਬੰਧਿ ਬੰਧਿ ਕਰਿ ਸਿਰ ਪਰ ਪਾਗ।
ਆਏ ਸਿੰਘ ਸਭਾ ਸ਼ੁਭ ਲਾਗ ॥੭॥
ਕਰਿ ਕਰਿ ਦਰਸ਼ਨ ਸਿਰ ਤੇ ਨਮੈਂ।

ਥਿਰਯੋ ਖਾਲਸਾ ਸਭਿ ਤਿਹ ਸਮੈਂ।
ਤਾਉ ਦੇਤਿ ਮੂਛਨਿ ਪਰ ਦੋਈ[1]।
ਕਰ ਤੇ ਸ਼ਮਸ ਸੁਧਾਰਤਿ ਕੋਈ ॥੮॥

[1]ਦੋਹਾਂ ਮੁੱਛਾਂ ਤੇ (ਖਾਲਸਾ)।

ਭੀਮਚੰਦ ਤੇ ਆਦਿ ਪਹਾਰੀ।
ਗੁਰੂ ਸਭਾ ਸਭਿ ਤਿਨਹੁਂ ਨਿਹਾਰੀ।
ਦੂਰਬੀਨ ਕੋ ਲਾਇ ਸੁ ਤਬੈ[†]।
ਗੁਰ ਜੁਤਿ ਪਿਖ੍ਯੋ ਖਾਲਸਾ ਸਬੈ ॥੯॥

[†]ਦੂਰਬੀਨ ੧੬੫੭ ਬਿ: ਦੇ ਲਗਪਗ ਈਜਾਦ ਹੋਈ ਤੇ ਅੱਧੀ ਸਦੀ ਵਿੱਚ ਪ੍ਰਚਾਰ ਚੋਖਾ ਪਾ ਗਈ ਸੀ, ਤੇ ਇਸ ਵੇਲੇ ਸੰਮਤ ੧੭੫੭ ਲਗ ਪਗ ਹੈ।

ਏਕ ਤੁਰਕ ਤਿਨ ਕੇ ਢਿਗ ਖਰ੍ਯੋ।
ਜਮਾਦਾਰ ਬਹੁ ਨਰ ਕੋ ਕਰ੍ਯੋ।
ਸਭਿ ਗਿਰਪਤਿਨਿ ਸਾਥ ਤਿਨ ਕਹ੍ਯੋ।
'ਗੁਰ ਕੋ ਹਤਨਿ ਸੁਗਮ ਹਮ ਲਹ੍ਯੋ ॥੧੦॥
ਇਸ ਥਲ ਤੇ ਮੈਂ ਤੋਪ ਚਲਾਵਹੁਂ।
ਬੈਠੇ ਸਹਿਤ ਪ੍ਰਯੰਕ ਉਡਾਵਹੁਂ।
ਇਲਮ[1] ਮੋਹਿ ਕੋ ਅਹੈ ਬਿਸਾਲਾ।
ਤਕ ਮਾਰੋਂ ਇਤ ਖਰੋ ਸੁਖਾਲਾ ॥੧੧॥

[1]ਗੋਲੰਦਾਜ਼ੀ ਦੀ ਵਿੱਦਯਾ।)

ਬਧੌਂ ਸ਼ਿਸਤ ਸਤਿਗੁਰ ਕੀ ਓਰਾ।
ਭਰ੍ਯੋ ਜ਼ੋਰ ਤੇ ਪਹੁੰਚਹਿ ਗੋਰਾ।
ਨਿਤ ਕੀ ਕਲਹਾ ਸਕਲ ਮਿਟਾਵੌਂ।
ਸਭਿ ਰਾਜਨਿ ਕੋ ਸੁਖ ਉਪਜਾਵੌਂ ॥੧੨॥
ਪਾਵੌਂ ਦਰਬ ਇਨਾਮ ਘਨੇਰੋ।
ਇਲਮ ਬਿਲੋਕਿ ਲੇਹਿਂ ਸਭਿ ਮੇਰੋ।
ਗੁਰ ਬਿਨ ਬਹੁਰ ਲਰਹਿ ਕੋ ਨਾਹੀ।
ਆਪ ਆਪ ਕੋ ਸਭਿ ਮਿਟ ਜਾਹੀਂ[1]' ॥੧੩॥

[1]ਫੇਰ) ਸਾਰੇ ਆਪੋ ਆਪ ਹੋਕੇ ਹਟ ਜਾਣਗੇ। ਭਾਵ ਸਿੱਖ ਸੈਨਾ ਖਿੰਡ ਫੁਟ ਜਾਏਗੀ।

ਸਭਿ ਗਿਰਪਤੀ ਸੁਨਤਿ ਹਰਖਾਏ।
'ਇਹ ਤੌ ਕਾਰਜ ਸੁਗਮ ਬਨਾਏ।'
ਭੀਮਚੰਦ ਤਿਹ ਸੰਗ ਉਚਾਰਾ।
'ਮੁਝ ਤੇ ਧਨ ਲਿਹੁ ਪੰਜ ਹਜ਼ਾਰਾ ॥੧੪॥
ਏਕ ਗ੍ਰਾਮ ਪੁਨ ਦੇਹੁਂ ਇਨਾਮ।
ਨਿਤ ਗੁਜ਼ਰਾਨ ਹੋਹਿ ਤੁਝ ਧਾਮ।'

ਭੂਪਚੰਦ ਹੰਡੂਰੀ ਕਹੈ।
'ਗੁਰੂ ਹਤੇ ਸਗਰੇ ਸੁਖ ਲਹੈਂ ॥ ੧੫ ॥
ਸਭ ਗਿਰਪਤਿ ਦੈ ਹੈਂ ਸਿਰੁਪਾਉ।
ਹੋਤਿ ਤਰੀਫ ਜਗਤ ਸਭਿ ਥਾਂਉਂ।
ਅਬਿ ਤੋ ਭਈ ਅਬੇਰ ਬਿਤਜੋ ਦਿਨ।
ਆਨਹੁ ਤੋਪ ਕਰਹੁ ਥਿਰ ਥਲ ਮਨ[1] ॥ ੧੬ ॥

[1]ਜਿਸ) ਥਾਵੇਂ ਮਨ (ਚਾਹੇ) ਤੋਪ ਖੜੀ ਕਰ ਲਓ। (ਅ) ਥੜੇ ਦਾ ਥਾਉਂ ਪੱਕਾ ਕਰ ਲਓ [ਮੱਣ=ਥੜਾ। ਥਲ=ਥਾਉਂ। ਥਿਰ=ਪੱਕਾ]।

ਇਸੀ ਸਮੈਂ ਬੈਠੇਂਗੇ ਕਾਲੀ।
ਤੁੰਗ ਸਥੰਡਲ ਪਰ ਮੁਦ ਨਾਲੀ।
ਰਾਖਹੁ ਤੋਪ ਤਜਾਰ ਥਿਰ ਕਰਿ ਕੈ।
ਗੋਰਾ ਅਰੁ ਬਰੂਦ ਸੰਗ ਭਰਿ ਕੈ ॥ ੧੭ ॥
ਪ੍ਰਥਮ ਅਵਾਜ਼ ਕਰਹੁ ਨਹਿਂ ਕੋਈ।
ਸੁਨਿ ਕੈ[1] ਸਨਮੁਖ ਥਿਰੈ ਨ ਕੋਈ।

[1]ਮਤਾਂ) ਸੁਣਕੇ.......।

ਰਾਖਹੁ ਜੋਰਿ ਨਿਸ਼ਾਨੇ ਸੰਗ[1]।

[1]ਨਿਸ਼ਾਨੇ ਦੇ ਨਾਲ ਜੋੜਕੇ ਰੱਖੋ।

ਔਚਕ ਛੋਰਿ[1] ਕਰਹੁ ਗੁਰ ਭੰਗ ॥ ੧੮ ॥

[1]ਚਲਾਕੇ ਤੋਪ।

ਫਤੇ ਸੁਗਮ ਪੈ ਹੈਂ ਗਿਰ ਰਾਜੇ।
ਪੂਰਨ ਹੋਹਿਂ ਸਰਬ ਕੇ ਕਾਜੇ।'
ਇਮ ਗਿਨਤਜੋ ਸੰਧਜਾ ਹੁਇ ਗਈ।
ਸਰਬ ਸਭਾ ਉਠਿ ਨਿਜ ਥਲ ਗਈ ॥ ੧੯ ॥
ਨਿਸ ਮਹਿਂ ਜਤਨ ਕਰਤਿ ਖਲ ਰਹੇ।
ਆਨੀ ਤੋਪ ਬਿਸਾਲ ਜੁ ਅਹੇ।
ਖਰੀ ਕਰੀ ਬਿਧਿ ਖਰੀ ਸਥਾਨ[1]।

[1]ਉਸ ਥਾਂ ਚੰਗੀ ਤਰ੍ਹਾਂ।

ਬ੍ਰਿੰਦ ਨਰਨ ਮਿਲਿ ਕੈ ਕਰਿ ਤਾਨ[1] ॥ ੨੦ ॥

[1]ਜੋਰ ਕਰਕੇ।

ਸ੍ਰੀ ਕਲਗ਼ੀਧਰ ਤਿਸ ਥਲ ਥਿਰ ਕੈ।
ਚੌਂਕੀ ਸੋਦਰ ਕੀ ਸੁਨਿ ਕਰਿ ਕੈ।
ਉਠਿ ਕੈ ਪ੍ਰਭੁ ਸਿਵਰ ਕੋ ਆਏ।
ਖਾਨ ਪਾਨ ਕੀਨੇ ਮਨ ਭਾਏ ॥ ੨੧ ॥
ਸਰਬ ਖਾਲਸੇ ਅਚਜੋ ਅਹਾਰਾ।
ਨਿਸਾ ਪਰੀ ਤੇ ਸੁਪਤਿ ਸੁਖਾਰਾ।
ਸੁਪਨੇ ਭੀ ਨਹਿਂ ਕੇਹਰਿ ਤ੍ਰਾਸਾ[1]।

[1]ਸ਼ੇਰ ਨੂੰ ਡਰ।

ਤਥਾ ਨ੍ਰਿਭੈ, ਰਿਪੁ ਚਹਤਿ ਬਿਨਾਸ਼ਾ ॥੨੨॥
ਜਾਮ ਜਾਮਨੀ ਤੇ ਗੁਰਬਾਨੀ।
ਇਕ ਮਨ ਹ੍ਵੈ ਕੈ ਬਦਨ ਬਖਾਨੀ।
ਜਥਾ ਬਿੱਪ੍ਰ ਬਰ ਬੇਦ ਪਠੰਤੇ।
ਹਿਤ ਪਰਲੋਕ ਹੋਨਿ ਸੁਖਵੰਤੇ ॥੨੩॥
ਕਰਹਿਂ ਸ਼ਨਾਨ ਨੀਰ ਨਿਰਮਲ ਮੈਂ।
ਹੋਤਿ ਸ਼ਬਦ ਕੀ ਧੁਨਿ ਸਭਿ ਦਲ ਮੈਂ।
ਗਾਇਂ ਰਬਾਬੀ ਆਸਾਵਾਰ।
ਜਿਸ ਥਲ ਸ੍ਰੀ ਸਤਿਗੁਰ ਦਰਬਾਰ ॥੨੪॥
ਕਰਹਿ ਅਵਾਜ਼ ਨਕੀਬ ਉਚਾਰਨ।
ਭਾਟ ਕਬਿੱਤ ਪਢਹਿਂ ਜਸੁ ਕਾਰਨ।
ਬਜਹਿਂ ਮ੍ਰਿਦੰਗ ਰਬਾਬ ਸਤਾਰ।
ਰਾਗ ਰਾਗਨੀ ਮੰਗਲ ਚਾਰੁ ॥੨੫॥
ਭਯੋ ਤਿਹਾਵਲ ਤਬਿ ਸਮੁਦਾਇ।
ਹੋਤਿ ਪ੍ਰਾਤਿ ਦੀਨਸਿ ਬਰਤਾਇ।
ਬਸਤ੍ਰ ਸ਼ਸਤ੍ਰ ਗੁਰ ਧਾਰਨ ਕਰੇ।
ਆਨਿ ਖਾਲਸਾ ਚਹੁੰਦਿਸ਼ਿ ਥਿਰੇ ॥੨੬॥
ਹੋਤਿ ਬਾਰਤਾਲਾਪ ਅਨੇਕ।
ਸੁਨਹਿਂ ਕਹਹਿਂ ਪ੍ਰਭੁ ਜਲਧਿ ਬਿਬੇਕ।
ਤਜਾਰ ਸਿੰਘ ਭੇ ਚਢਿਬੇ ਹੇਤੁ।
ਗਹੇ ਸ਼ਸਤ੍ਰ ਬਨ ਭਲੇ ਸੁਚੇਤ ॥੨੭॥
ਪਿਖਿ ਸਤਿਗੁਰ ਸਭਿ ਬਰਜਨ ਕਰੇ।
'ਸੁਨਹੁ ਖਾਲਸਾ ! ਧੀਰਜ ਧਰੇ।
ਸਨੇ ਸਨੇ ਮਾਰਨ ਇਨ ਬਨੇ।
ਜਗ ਮਹਿਂ ਦੋਖੀ ਤੁਮਰੇ ਘਨੇ ॥੨੮॥
ਥਿਰੇ ਰਹੋ ਅਬਿ ਅਪਨੇ ਡੇਰੇ।
ਦੁਸ਼ਟਨ ਕਾਲ ਹੋਨਿ ਦਿਹੁ ਨੇਰੇ।'
ਤਿਸ ਦਿਨ ਭੀ ਗੁਰ ਸਿੰਘ ਟਿਕਾਏ।
ਨਹੀਂ ਲਰਨ ਕੇ ਹੇਤੁ ਪਠਾਏ ॥੨੯॥
ਦੇਗ਼ ਦਈ ਬਰਤਾਇ ਸਭਿਨਿ ਕੋ।

ਤ੍ਰਿਪਤਿ ਭਏ ਤਬਿ ਖਾਇ ਅਸਨ ਕੋ।
ਕਰਯੋ ਦੁਪਹਿਰੇ ਬਿਖੈ ਅਰਾਮ।
ਪੌਢੇ ਪ੍ਰਭੁ ਪ੍ਰਯੰਕ ਅਭਿਰਾਮ ॥੩੦॥
ਤ੍ਰਿਤੀ ਪਹਿਰ ਮਹਿਂ ਜਾਗਤਿ ਭਏ।
ਤਿਮ ਹੀ ਦੋਨਹੁਂ ਮਾਦਿਕ ਲਏ।
ਸੌਚ ਸ਼ਨਾਨ ਠਾਨਿ ਬਿਧਿ ਸੰਗਿ।
ਗਮਨੇ ਸ੍ਰੀ ਗੁਰ ਥਾਨ ਉਤੰਗ ॥੩੧॥
ਤਹਾਂ ਫਰਸ਼ ਪਰਯੰਕ ਡਸਾਏ।
ਬੈਠੇ ਜਾਇ ਭਯੋ ਮਨ ਭਾਏ[1]।
ਸੁਧਿ ਸੁਨਿ ਕੈ ਤਤਛਿਨ ਇਕ ਆਯੋ[1]।
ਸਕਲ ਭੇਵ ਤਿਨ ਭਾਖਿ ਸੁਨਾਯੋ ॥੩੨॥
'ਪ੍ਰਭੁ ਜੀ ਇਹਾਂ ਨ ਬੈਠਨ ਕਰੀਐ।
ਤੂਰਨ ਹੀ ਥਲ ਅਨਤ ਸਿਧਰੀਐ।
ਏਕ ਦੁਸ਼ਟ ਲੇ ਪੰਚ ਹਜ਼ਾਰ।
ਤੋਪ ਬਿਸਾਲ ਰਖੀ ਕਰਿ ਤਜਾਰ ॥੩੩॥
ਸ਼ਿਸਤ ਬਨਾਵਤਿ ਦਿਨ ਮਹਿਂ ਰਹਯੋ।
ਰਾਵਰਿ ਹਤਨ ਹੇਤੁ ਚਿਤ ਚਹਯੋ।
ਦਗਾ ਸਭਿਨਿ ਇਮ ਰਚਯੋ ਬਨਾਇ।
ਔਚਕ ਗੋਰਾ ਹਤੈਂ ਟਿਕਾਇ' ॥੩੪॥
ਸੁਨਿ ਪ੍ਰਭੁ ਕਹਯੋ 'ਤ੍ਰਾਸ ਅਬਿ ਧਰਿਹੈਂ।
ਤਜਾਗਹਿਂ ਨਿਜ ਥਲ ਕੋ ਚਲਿ ਪਰ ਹੈਂ।
ਉਚਿਤ ਨ ਹਮ ਕੋ ਐਸੀ ਬਾਤਿ।
ਦੁਸ਼ਮਨ ਸੋਂ ਰਣ ਹੈ[1] ਦਿਨ ਰਾਤ ॥੩੫॥
ਕਹਾਂ ਕਹਾਂ ਹਮ ਦੁਰਤੇ ਫਿਰਹਿਂ।
ਦੇਖਹਿਂ ਦੁਰਜਨ ਆਨੰਦ ਧਰਹਿਂ।
ਬੈਠਿ ਲਖਹੁ ਕਰਤਾਰ ਤਮਾਸੇ।
ਹੁਇ ਹੈ ਦੋਖੀ ਕੇਰ ਬਿਨਾਸ਼ੇ' ॥੩੬॥
ਕੰਘਾ ਕਰਨਿ ਲਗੇ ਗੁਰ ਥਿਰੇ।
ਪੁਨ ਦਸਤਾਰ ਬੰਧਬੋ ਕਰੇ।
ਕਲਗੀ ਜਿਗਾ ਸੁਧਾਰਿ ਬਨਾਏ।
ਸਿਰ ਪਰ ਸੇਵਕ ਚਮਰ ਢੁਲਾਏ ॥੩੭॥
ਦੁਸ਼ਟ ਪਲੀਤਾ ਤੋਪਹਿਂ ਦਾਗੇ।

[1]ਪਹਾੜੀਆਂ ਦੀ) ਮਨ ਭਾਂਵਦੀ (ਗਲ) ਹੋਈ।
[1]ਵੈਰੀ ਦਲ ਵਿਚੋਂ ਕੋਈ ਆਪਣਾ ਸੂੰਹੀਆਂ) ਆਇਆ।
[1]ਨਾਲ ਜੰਗ ਹੈ।

ਇਕ ਸਿਖ ਖਰੋ ਹੁਤੋ ਗੁਰ ਆਗੇ।
ਤਿਸ ਕੇ ਲਗਯੋ ਆਨਿ ਕਰਿ ਗੋਰਾ।
ਬਡੇ ਬੇਗ ਤੇ ਸ਼ੂੰਕਤਿ ਘੋਰਾ ॥੩੮॥
ਦਰਸ਼ਨ ਕਰਤਿ ਪ੍ਰਾਨ ਤਜਿ ਗਯੋ[1]।
ਤਬਿ ਸਤਿਗੁਰ ਨਿਜ ਕਰ ਧਨੁ ਲਯੋ।
ਤਰਗਸ ਤੇ ਕਾਢਯੋ ਸਰ ਤੀਛਨ।
ਖਪੁਰਾ ਆਯੁਤ[1] ਸੰਧਯੋ ਭੀਛਨ ॥੩੯॥
ਖੈਂਚਿ ਕਾਨ ਲੌਂ ਤੁਰਤ ਚਲਾਯੋ।
ਅਹਿ ਸਮ ਸ਼ੂੰਕਤਿ ਬੇਗ ਸਿਧਾਯੋ।
ਦੁਤੀ ਹਤਨ ਕੋ ਤੋਪ ਕਸੰਤਾ।
ਸ਼ਿਸਤ ਬਾਂਧ ਕਰਿ ਗੁਰੂ ਤਕੰਤਾ ॥੪੦॥
ਤਬਿ ਹੀ ਲਗਯੋ ਭਾਲ ਮਹਿਂ ਜਾਈ।
ਗਿਰਯੋ ਸਭਿਨਿ ਮਹਿਂ ਗਿਰਦੀ ਖਾਈ[1]।
ਦੂਸਰ ਖਪਰਾ ਔਰ ਨਿਕਾਰਾ।
ਧਨੁ ਮੈਂ ਜੋਰਯੋ ਤੁਰਤ ਪ੍ਰਹਾਰਾ ॥੪੧॥
ਭ੍ਰਾਤਾ ਹੁਤੋ ਤੁਰਕ ਕੋ ਔਰ।
ਲਗਯੋ ਰਿਦੈ ਗਿਰਿਗਾ ਤਿਸ ਠੌਰ।
ਜਬਿ ਦੋਨਹੁਂ ਤੁਰਨ ਮਰਿ ਗਏ।
ਦੇਖਤਿ ਲੋਕ ਤ੍ਰਾਸ ਧਰਿ ਧਏ[1] ॥੪੨॥
ਸੂਨੀ ਤੋਪ ਖਰੀ ਇਕ ਰਹੀ।
ਅਪਰ ਸਮੀਪ ਰਹਯੋ ਕੋ ਨਹੀਂ।
ਭੀਮਚੰਦ ਕੇ ਢਿਗ ਸਭਿ ਰਾਜੇ।
ਕਰਹਿਂ ਬਾਤ 'ਇਹੁ ਬਨਯੋਂ ਸੁ ਕਾਜੇ[1]! ॥੪੩॥
ਲਗੈ ਤੋਪ ਕੋ ਗੋਰਾ ਜਬੈ।
ਮਰੈ ਗੁਰੂ ਭਾਜਹਿਂ ਸਿਖ ਸਭੈ।'
ਇਤਨੇ ਮਹਿਂ ਨਰ ਧਾਵਤਿ ਭਏ।
'ਸਰ ਲਗਿ ਤੁਰਕ ਮਰੇ' ਕਹਿ ਦਏ ॥੪੪॥
'ਇਕ ਗੋਰਾ ਇਨ ਪ੍ਰਥਮ ਚਲਾਯੋ।
ਤਬਿ ਹੀ ਬਾਨ ਆਨਿ ਲਗਿ[1] ਘਾਯੋ।
ਦੁਤਿਯੋ ਲਗਯੋ ਭ੍ਰਾਤ ਤਿਸ ਮਰਯੋ।

[1]ਓਹ ਸਿੱਖ।
[1]ਚੌੜੇ ਮੂੰਹ ਵਾਲਾ ਤੀਰ।
[1]ਭਵਾਟੜੀ ਖਾਕੇ।
[1]ਦੌੜ ਗਏ।
[1]ਚੰਗੀ ਗਲ ਹੋਈ ਹੈ।
[1]ਆ ਲੱਗਾ।

ਪਿਖਿ ਭਾਜੇ ਸਭਿ ਉਰ ਡਰ ਧਰਯੋ
॥ ੪੫ ॥
ਕਿਤਿਕ ਸਮੋਂ ਗਿਰ ਈਸ਼ਨ ਟਾਰੇ[1]। [1]ਸਮਾ ਬਿਤਾਕੇ।
ਬਹੁਰ ਤੋਪ ਢਿਗ ਜਾਇ ਨਿਹਾਰੇ।
ਬਿਸਮੇ ਮਤਿ ਹਾਰੀ ਸਭਿਹੂੰਨਿ।
ਪਰਖੇ ਬਾਨ ਗੁਰੂ ਕੇ ਤੂਨ[1] ॥ ੪੬ ॥ [1]ਗੁਰੂ ਜੀ ਦੇ ਭੱਥੇ ਦੇ ਬਾਣ ਪਰਖ ਲਏ।
ਆਇ ਕੋਸ ਲਗਿ[1] ਬੇਗ ਸੁ ਬਾਨਾ। [1]ਕੋਹ ਤਕ।
ਹਤਯੋ ਬਹੁਰ ਨਰ ਭਾਲ ਨਿਸ਼ਾਨਾ[1]। [1]ਮੱਥੇ ਦਾ ਨਿਸ਼ਾਨਾ ਕਰਕੇ।
ਤਬਿ ਦੋਨਹੁ ਕੀ ਕਬਰ ਖਟਾਈ।
ਤਿਸ ਹੀ ਥਲ ਸੋ ਦੀਏ ਦਬਾਈ ॥ ੪੭ ॥
'ਸਜਾਹੀ ਟਿੱਬੀ' ਨਾਮ ਸੁ ਥਾਨ।
ਚਿੰਨ੍ਹ ਤਹਾਂ ਅਬਿ ਲਗਿ ਹੈ ਜਾਨ।
ਦੋਨਹੁ ਕਬਰਾਂ ਪਰੀ ਦਿਖਾਵਤਿ।
ਜਿਨ ਦੇਖੇ ਸੋ ਆਨਿ ਬਤਾਵਤਿ[1] ॥ ੪੮ ॥ [1]ਜਿਨ੍ਹਾਂ ਦੇਖੀਆਂ ਹਨ ਉਹਨਾਂ ਆਕੇ ਦੱਸਿਆ ਹੈ (ਮੈਨੂੰ)।
ਇਤ ਸਤਿਗੁਰੂ ਸੋ ਸਿਖ ਸਿਸਕਾਰਾ।
ਸੋ ਭੀ ਚਿੰਨ੍ਹ ਅਬਿ ਲਗੋਂ ਨਿਹਾਰਾ।
ਜਹਿਂ ਪ੍ਰਭੁ ਬੈਠੇ ਸੋ ਭੀ ਥਾਨ।
ਬਿਦਤਿ ਅਹੈ ਸਿਖ ਪਿਖਹੁ ਸੁਜਾਨ
॥ ੪੯ ॥
ਦੋਹਰਾ:
ਨਿਸਾ ਭਈ ਪ੍ਰਭੁ ਸਿਵਰ ਮਹਿਂ, ਆਨਿ
ਬਿਰਾਜੇ ਥਾਨ।
ਖਾਨ ਪਾਨ ਕਰਿ ਕੈ ਭਲੇ, ਪੌਢੇ ਗੁਰ
ਭਗਵਾਨ ॥ ੫੦ ॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਤੋਪ' ਪ੍ਰਸੰਗ ਬਰਨਨੰ ਨਾਮ ਚਾਲੀਸਮੋ ਅੰਸੂ
॥ ੪੦ ॥

## ੪੧. [ਵਜ਼ੀਰ ਖਾਂ ਦਾ ਆਉਣਾ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਇਸ ਪ੍ਰਕਾਰ ਕੇਤਿਕ ਦਿਵਸ, ਬਸੇ ਬਸਤਿ ਨਿਰਮੋਹ[1]। [1]ਨਿਰਮੋਹ ਬਸਤੀ ਵਿਚ।
ਕਬਿ ਕਬਿ ਚਢਿ ਕੈ ਖਾਲਸਾ, ਰਿਪੁ ਮੁਕਾਬਲੇ ਹੋਹਿ[1] ॥੧॥ [1]ਹੁੰਦਾ ਹੈ।

ਚੌਪਈ:

ਸ਼ਾਹੁ ਹੁਕਮ ਸੀਰੰਦ ਮੈਂ ਆਯੋ।
ਤਬਿ ਵਜ਼ੀਰ ਖਾਂ ਸਭਿ ਸੁਨਿ ਪਾਯੋ।
'ਗਿਰਨ ਬਿਖੈ ਗੁਰ ਧੂਮ ਉਠਾਰੀ।
ਤਹਿਂ ਤੁਮ ਜਾਹੁ ਲੇਹੁ ਦਲ ਭਾਰੀ ॥੨॥
ਮਿਲਹਿ ਗੁਰੂ ਤਬਿ ਮੇਲਨਿ ਕਰੋ।
ਨਾਂਹਿ ਤ ਸਨਮੁਖ ਹ੍ਵੈ ਕਰਿ ਲਰੋ।'
ਸੁਨਿ ਸਿਰੰਦ ਕੋ ਸੂਬਾ ਤਬੈ।
ਤਯਾਰੀ ਕਰੀ ਚਢਨਿ ਕੀ ਸਬੈ ॥੩॥
ਦੂਰ ਦੂਰ ਤੇ ਚਮੂੰ ਸਕੇਲਿ।
ਗਜ ਬਾਜਨਿ ਪਰ ਜ਼ੀਨਨਿ ਮੇਲਿ।
ਲਾਖਹੁੰ ਸੁਭਟ ਜੋਰ ਕਰਿ[1] ਚਢ੍ਯੋ। [1]ਜੋੜ ਕੇ।
ਦੁੰਦਭਿ ਬਜ੍ਯੋ ਬੀਰ ਰਸ ਬਢ੍ਯੋ ॥੪॥
ਚਲੇ ਨਿਸ਼ਾਨ ਸੈਂਕਰੇ ਆਗੇ।
ਬਾਦਤ[1] ਬਜਨ ਸੈਂਕਰੇ ਲਾਗੇ। [1]ਵਾਜੇ।
ਮਨਹੁਂ ਸਮੁੰਦ੍ਰ ਉਮਡ ਕਰਿ ਚਾਲਾ।
ਪੈਦਲ ਪਸਰੇ ਜਹਿਂ ਜਲ ਜਾਲਾ[1] ॥੫॥ [1]ਜਿੱਥੇ ਪੈਦਲ ਸੈਨਾ ਹੈ ਉਹ ਮਾਨੋ ਸਮੁੰਦਰ ਵਿਚ ਬਹੁਤਾ ਜਲ ਪਸਾਰਿਆ ਹੈ।
ਨੱਕ੍ਰ ਮਤੰਗ, ਮੱਛ ਬਡ ਘੋਰੇ[1]। [1]ਹਾਥੀ ਮਾਨੋ ਤੰਦੂਏ ਹਨ ਤੇ ਘੋੜਿਆਂ ਰੂਪੀ ਵਡੇ ਮੱਛ ਹਨ।
ਬੜਵਾ ਅਗਨਿ ਸ਼ਸਤ੍ਰ ਚਹੁਂ ਓਰੇ।
ਤੁਮਲ ਬਡੇ ਤਰੰਗ ਉਠੰਤੇ[1]। [1]ਫੌਜੀ ਦਸਤੇ ਮਾਨੋ ਬੜੀਆਂ ਬੜੀਆਂ ਲਹਿਰਾਂ ਉਠਦੀਆਂ ਹਨ।
ਬਾਦ ਨਾਦ ਬਡ ਜਯੋਂ ਗਰਜੰਤੇ[1] ॥੬॥ [1]ਵਾਜਿਆਂ ਦੀ ਅਵਾਜ ਮਾਨੋਂ (ਸਮੁੰਦਰ) ਗੱਜਦਾ ਹੈ।
ਕਰਤਿ ਮਜਲ ਪਰ ਮਜਲ ਸਿਧਾਏ।
ਰੋਪੜ ਬਿਖੈ ਤਬਹਿ ਚਲਿ ਆਏ।
ਖਬਰ ਗਈ ਗਿਰਪਤਿ ਕੇ ਪਾਸੀ।
ਕਲਗੀਧਰ ਭੀ ਸੁਨਿ ਦਲ ਰਾਸੀ[1] ॥੭॥ [1]ਸਾਰੇ ਦਲਾਂ ਦੀ (ਖਬਰ) ਸੁਣ ਲਈ।
ਰਣ ਬਡ ਕੀ ਤਯਾਰੀ ਬਹੁ ਕੀਨਿ।

ਗੁਲਕਾ ਅਰੁ ਬਰੂਦ ਸੋ ਲੀਨਿ।
ਉਤ ਤੇ ਸਕਲ ਗਿਰੀਸ਼ੁਰ[1] ਆਏ। [1]ਪਹਾੜੀ ਰਾਜੇ।
ਇਤ ਤੇ ਤੁਰਕ ਅਗਨ ਰਿਪੁ ਧਾਏ ॥੮॥
ਭਯੋ ਭੇੜ ਗਾੜ੍ਹੇ ਸੰਗ੍ਰਾਮੂ।
ਕੇਤਿਕ ਗਿਨੀਅਹਿਂ ਬੀਰਨ ਨਾਮੂ।
ਭੀਮਚੰਦ ਸੁਨਿ ਸੈਨ ਬਿਲੰਦ।
ਭੂਪ ਚੰਦ ਹੰਡੂਰਿ ਅਨੰਦ ॥੯॥
'ਅਬਿ ਗੁਰ ਕਹਾਂ ਜਾਇ ਥਿਰ ਰਹੈ।
ਦੁਰਗ ਨ ਕੋਟ ਮਵਾਸਾ ਲਹੈ[1]। [1](ਜਿੱਥੇ) ਆਕੀ ਹੋ ਰਹਿਣਗੇ।
ਚਹੁੰ ਦਿਸ਼ਿ ਤੇ ਘੇਰਹਿਂ ਗਹਿ ਲੈਹੈਂ।
ਨਾਂਹਿ ਤ ਬੀਚ ਕਟਾ ਕਰਿ ਦੈ ਹੈਂ ॥੧੦॥
ਦੀਰਘ ਲਸ਼ਕਰ ਤੁਰਕਨਿ ਕੇਰਾ।
ਚਹਹਿਂ ਹਕਾਰਹਿਂ ਅਪਰ ਘਨੇਰਾ[1]। [1]ਜਿੰਨਾ ਹੋਰ ਚਾਹੀਏ ਬਹੁਤਾ ਬੁਲਾ ਸਕਦੇ ਹਾਂ।
ਇਕ ਦਿਸ਼ਿ ਤੇ ਓਰੜਿ ਹਮ ਪਰੈਂ।
ਉਤ ਤੇ ਸ਼ਾਹੁ ਚਮੂੰ ਬਡ ਲਰੈ' ॥੧੧॥
ਇਤ ਸ਼ਤ[1] ਭਟ ਦੇ ਕਰਿ ਤਿਸ ਨਾਲ[2]। [1]ਇਕ ਸੌ। [2]ਭਾਵ ਮੰਤ੍ਰੀ ਨਾਲ।
ਅਪਰ ਸਚਿਵ ਭੇਜਯੋ ਤਤਕਾਲ।
'ਆਛੇ ਮਗ ਕੋ ਲਸ਼ਕਰ ਲਜਾਵਹੁ।
ਸੂਬੇ ਸਾਥ ਸਲਾਮ ਅਲਾਵਹੁ' ॥੧੨॥
ਸਕਲ ਬਾਰਤਾ ਦਿਹੁ ਸਮੁਝਾਇ।
'ਪੁਰਿ ਤੇ ਵਹਿਰ ਗੁਰੂ ਇਕ ਥਾਂਇ।
ਗਹਿਨ ਸੁਖੇਨ ਤਾਂਹਿ ਕੋ ਜਾਨਹੁਂ।
ਲਰਿਬੇ ਜਤਨ ਬਡੋ ਨਹਿਂ ਠਾਨਹੁ ॥੧੩॥
ਇਤ ਤੇ ਹਮ ਆਵਹਿਂ ਦਲ ਮੇਲਿ[1]। [1]ਜੋੜ ਕੇ, ਕੱਠਾ ਕਰਕੇ।
ਉਤ ਤੇ ਆਪ ਘਾਲੀਅਹਿ ਹੇਲ।'
ਦੇ ਜ਼ਾਫਤ[1] ਕੋ ਦਰਬ ਪਠਾਯੋ। [1]ਭਾਵ ਪ੍ਰਾਹੁਣਚਾਰੀ ਲਈ।
ਤੂਰਨ ਸਚਿਵ ਤੁਰਕ ਪਹਿ ਆਯੋ ॥੧੪॥
ਘਾਤ ਅਨੇਕ ਬਤਾਵਤਿ ਲਜਾਇ।
ਦਲ ਮੁਕਾਬਲੇ ਭਾ ਸਮੁਦਾਇ।
ਇਕ ਦਿਸ਼ਿ ਤੁਰਕ ਘਾਲਿ ਘਮਸਾਨਾ।
ਦਿਸ਼ਿ ਦੂਸਰ ਦਲ ਅਚਲ[1] ਮਹਾਨਾ ॥੧੫॥ [1]ਪਹਾੜੀਆਂ ਦਾ।

ਬਾਜਨਿ ਲਗੀ ਬੰਦੂਕ ਬਡੇਰੀ।
ਰੁਪਯੋ ਖਾਲਸਾ ਕਰੇ ਦਿਲੇਰੀ।
ਦੁਹਿ ਦਿਸ਼ਿ ਤੇ ਲਸ਼ਕਰ ਬਡ ਆਯੋ।
ਤਊ ਨ ਤ੍ਰਾਸ ਕਛੂ ਮਨ ਭਾਯੋ ॥੧੬॥
ਮ੍ਰਿਗ ਝੁੰਡਨ ਮਹਿਂ ਕੇਹਰ ਮੱਤੇ[1]।
ਨ੍ਰਿਭੈ ਤਥਾ ਰਸ ਬੀਰ ਸੁ ਰੱਤੇ।
ਸੰਗਤਿ ਦੀਪਮਾਲ ਕੇ ਮੇਲੇ।
ਹਿਤ ਦਰਸ਼ਨ ਕੇ ਭਈ ਸਕੇਲੇ ॥੧੭॥

[1]ਮਸਤੇ।

ਤਿਨ ਮਹੁਂ ਹੁਤੇ ਜੁ ਆਯੁਧਧਾਰੀ।
ਸੁਨਿ 'ਗੁਰ ਸੰਗ ਹੋਹਿ ਰਣ ਭਾਰੀ।'
ਦਰਸ਼ਨ ਪਰਸਤਿ ਪਾਵਨ ਹੋਏ।
ਹਾਥ ਜੋਰਿ ਸੋ ਅੱਗ੍ਰ ਖਰੋਏ ॥੧੮॥
'ਸ਼੍ਰੀ ਪ੍ਰਭੁ ਪਿਖਿ ਕਰਿ ਕੈ ਸੰਗ੍ਰਾਮੂ।
ਗਮਨੈਂ ਬਹੁਰ ਆਪਨੇ ਧਾਮੂ[1]।
ਤੁਰਕਨ ਲਸ਼ਕਰ ਆਵਤਿ ਸੁਨਜੋਂ।'
ਕਲ਼ਗੀਧਰ ਪ੍ਰਸੰਨ ਹ੍ਵੈ ਭਨਜੋ ॥੧੯॥

[1]ਆਪਣੇ ਘਰਾਂ ਨੂੰ ਫੇਰ ਜਾਵਾਂਗੇ।

'ਸ਼ਸਤ੍ਰ ਧਰਨ ਕੋ ਧਰਮ ਇਹੀ ਹੈ।
ਰਿਪੁਨਿ ਹਤਨਿ ਤਿਨ ਔਰ ਨਹੀਂ ਹੈ।
ਗੁਰ ਘਰ ਤੇ ਸਭਿ ਕਿਛ ਵਰ ਪਾਵਹੁ।
ਜਸੁ ਜੀਵਤਿ, ਮ੍ਰਿਤੁ ਸੁਰ ਪੁਰਿ ਜਾਵਹੁ ॥੨੦॥
ਮੈਂ ਵਾਲੀ ਦੁਹੁ ਲੋਕਨ ਮਾਂਹੀ।
ਹਨਹੁ ਰਿਪੁਨਿ ਕੌ ਮਿਟੀਅਹਿ ਨਾਂਹੀ।'
ਸੋ ਭਟ ਅਰਹਿਂ ਅਗਾਰੀ ਹੋਇ।
ਕਰੀ ਮੋਰਚੇ ਬੰਦੀ ਸੋਇ[1] ॥੨੧॥

[1]ਪਹਿਲੇ, ਜਿਨ੍ਹਾਂ ਮੋਰਚੇ ਬੰਦੀ ਕੀਤੀ ਹੈ ਸੀ ਓਹ ਸੂਰਮੇਂ ਅਗੇ ਹੋਕੇ ਅੜਨਾ ਚਾਹੁੰਦੇ ਹਨ, (ਉਨ੍ਹਾਂ ਪ੍ਰਤੀ ਗੁਰੂ ਜੀ ਕਹਿੰਦੇ ਹਨ)।

ਸਤਿਗੁਰ ਕਹਯੋ ਅੱਗ੍ਰ ਨਹਿਂ ਜਾਵਹੁ।
ਜ੍ਵਾਲਾਬਮਣੀ ਥਿਰੇ ਚਲਾਵਹੁ।
ਦੁਸ਼ਮਨ ਨਹੀਂ ਟਿਕਨ ਹੁਇ ਸਕਹੀ[1]।
ਅੱਗ੍ਰ ਵਧਹਿ ਹਤਿ ਤੁਪਕਨ ਤਕਿਹੀ[1]' ॥੨੨॥

[1]ਟਿਕ ਨਹੀਂ ਸਕਣਗੇ।

[1]ਜੇ ਅਗੇ ਵਧਣ ਤਾਂ ਤੱਕ ਕੇ ਬੰਦੂਕਾਂ ਮਾਰੋ।

ਦੂਰ ਦੂਰ ਲਗਿ ਸਭਿ ਚਹੂੰ ਓਰੇ।

ਕਰੇ ਮੋਰਚ ਸੰਘਰ ਘੋਰੇ[1]।
[1]ਭਜ਼ਾਨਕ ਜੰਗ ਲਈ।

ਭਰਿ ਭਰਿ ਰਾਬੇ[1] ਮਾਰਤਿ ਐਸੇ।
[1]ਕੱਠੀਆਂ ਬੰਦੂਕਾਂ ਦੀ ਬੁਛਾੜ।

ਬਾਛੜ ਕਰਿਕਾ ਪਰਤੀ ਜੈਸੇ[1] ॥੨੩॥
[1]ਜਿਵੇਂ ਗੜਿਆਂ ਦੀ ਵਾਛੜ ਪੈਂਦੀ ਹੈ।

ਗਿਰਹਿਂ ਤੁਰੰਗਮ ਅਰੁ ਅਸਵਾਰ।
ਰੁਪੇ ਸੂਰਮੇ ਪਰੇ ਸੁਮਾਰ[1]।
[1]ਸੂਰਮੇਂ ਜੰਮੇ ਖੜੇ ਹਨ ਚਾਹੋ ਮਾਰ ਪੈ ਰਹੀ ਹੈ। (ਅ) (ਜੀਉਂਦੇ) ਸੂਰਮੇਂ ਅੜੇ ਖੜੇ ਹਨ (ਜੋ) ਜ਼ਖਮੀ (ਹੋਏ ਹਨ ਸੋ) ਡਿਗ ਪਏ ਹਨ। (ੲ) ਸੂਰਮੇ ਅੜ ਰਹੇ ਹਨ (ਚਾਹੋ) ਚੰਗੀ ਮਾਰ ਪੈ ਰਹੀ ਹੈ।

ਦੋਨਹੁ ਦਿਸ਼ਾ ਓਰੜੇ ਆਵੈਂ।
ਜਨੁ ਘਨ ਘਟਾ ਚੜੀ ਗਰਜਾਵੈਂ ॥੨੪॥
ਪੜਹਿਂ ਤੁਫੰਗਨ ਕੇ ਕੜਕਾਰ।
ਹੇਲ ਘਾਲਿ ਅਰਿ ਪਰੇ ਜੁਝਾਰ[1]।
[1]ਸੂਰਮੇ ਵੈਰੀ ਹਮਲਾ ਕਰਕੇ ਆ ਪਏ।

ਨ੍ਰਿਭੈ ਹੋਇ ਢਿਗ ਢੁਕੈਂ ਜਜੋਂ ਜਜੋਂ।
ਗੁਲਕਾ ਕੇ ਪ੍ਰਹਾਰ ਹੁਇਂ ਤਜੋਂ ਤਜੋਂ ॥੨੫॥
ਸ਼੍ਰੀ ਗੁਰ ਚਾਂਪ ਕਠੋਰ ਸੰਭਾਰੇ।
ਖਪਰੇ ਤੀਛਨ ਭੀਛਨ ਮਾਰੇ।
ਬੀਂਧਤਿ ਸੁਭਟ ਪਵੰਗਮ ਗਾਤ[1]।
[1]ਘੋੜਿਆਂ ਦੇ ਸਰੀਰ।

ਇਕ ਦ੍ਵੈ ਤ੍ਰੈ ਚਤੁਰਥ ਪਰ ਜਾਤਿ ॥੨੬॥
ਦੜਿ ਦੜਿ ਪੜਤਿ ਪਰੇ ਤੜਫੜਤ।
ਲੜਿ ਲੜਿ ਭਿੜਤਿ ਕੜਾਕੜ ਛੜਤਿ[1]।
[1]ਕੜਾਕਾੜ ਛੱਡਦੇ ਹਨ (ਗੋਲੀਆਂ)।

ਸੜਸੜ[1] ਗੁਲਕਾਂ ਚਲਿ ਚਲਿ ਫੋੜਤਿ।
[1]ਛੇਤੀ ਛੇਤੀ।

ਲਗਿ ਲਗਿ ਭਟ ਗਨ ਕਰ ਪਗ ਤੋੜਤਿ ॥੨੭॥
ਤੁਰਕਨਿ ਕੇ ਲਸ਼ਕਰ ਪਰ ਸਤਿਗੁਰ।
ਸਰਿ ਪਰਹਾਰਤਿ ਬੀਧਤਿ ਅਰਿ ਉਰ[1]।
[1]ਵੈਰੀ ਦੇ ਕਲੇਜੇ।

ਗਿਰਹਿਂ ਇਕੱਤ੍ਰ ਲਗਹਿਂ ਇਕ ਬਾਨ।
ਪਰਹਿਂ ਪਾਰ ਕਰਿ ਕਰਿ ਬਹੁ ਹਾਨਿ ॥੨੮॥
ਜਥਾ ਚੰਦ੍ਰਮਾ ਕੌ ਪਰਵਾਰਾ।
ਜਥਾ ਖੇਤ ਕੇ ਚਹੁੰ ਦਿਸ਼ਿ ਬਾਰਾ।
ਜਿਮ ਕਰ ਕੇ ਕੰਕਨ ਚਹੁੰ ਫੇਰੇ[1]।
[1]ਜਿਵੇਂ ਕੰਗਨ ਹੱਥ ਦੇ ਚੁਫੇਰੇ ਹੁੰਦਾ ਹੈ।

ਤਿਮ ਸਤਿਗੁਰ ਕੋ ਪਾਯੋ ਘੇਰੇ ॥੨੯॥

ਥਿਰੇ ਮੋਰਚੇ ਸਿੰਘ ਸੁ ਗਾਢੇ।
ਸ਼ਲਖੈਂ ਛੋਰਤਿ ਹੁਇ ਹੁਇ ਠਾਂਢੇ।
ਮਾਰਿ ਮਾਰ ਕਰਿ ਮੋਰਹਿਂ ਅਰੀ।
ਨੇਰ ਨ ਹੋਨਿ ਦੇਤਿ, ਬ੍ਰਤ ਧਰੀ[1] ॥੩੦॥

[1]ਐਸਾ) ਨੇਮ ਧਾਰਨ ਕੀਤਾ ਹੈ (ਜਿਨ੍ਹਾਂ ਨੇ)।

ਜਿਨ ਕੇ ਮਨ ਜਮ ਕੌ ਭਿ ਨ ਤ੍ਰਾਸਾ।
ਰੁਪਜੋ ਖਾਲਸਾ ਸ਼ੱਤ੍ਰੁ ਬਿਨਾਸ਼ਾ।
ਚਹੁੰਦਿਸ਼ਿ ਤੇ ਸਤਿਗੁਰ ਤੇ ਦੂਰ।
ਰਾਖੇ ਦੁਸ਼ਮਨ ਜੇ ਬਡ ਕ੍ਰੂਰ[1] ॥੩੧॥

[1]ਕਰੜੇ।

ਨਰਾਜਛੰਦ:

ਗੁਰੂ ਸਪੂਤ ਪੂਤ[1] ਚੀਤ, ਸ੍ਰੀ ਅਜੀਤ ਸਿੰਘ ਜੀ।

[1]ਪਵਿੱਤ੍ਰ।

ਕੁਦੰਡ ਲੇ ਪ੍ਰਚੰਡ, ਛੰਡਿ ਬਾਨ[1] ਧੀਰ ਸਿੰਘ ਜੀ[2]।

[1]ਤੀਰ ਛੱਡੇ। [2]ਸ਼ੇਰ ਵਤ ਧੀਰਜ ਧਾਰਕੇ।

ਸੜਾਸੜੀ ਪ੍ਰਹਾਰਿ ਕੈ, ਬਿਹੰਡ ਤੁੰਡ ਫੋੜਿ ਕੈ।
ਕਰੇ ਜੁ ਹੇਲ ਆਵਤੇ, ਸ਼ਿਤਾਬ ਦੀਨਿ ਮੋੜਿ ਕੈ ॥੩੨॥
ਨਿਖੰਗ ਤੇ ਖਤੰਗ ਏਕ, ਸੰਗ ਹੀ ਨਿਕਾਰਿ ਕੈ[1]।

[1]ਇਕੋ ਵੇਰ ਹੀ ਕੱਢ ਕੇ।

ਧਰਾ ਧਰੇ ਸਮੂਹ, ਫੇਰ ਲੇਤਿ ਹੈਂ ਸੰਭਾਰਿ ਕੈ[1]।

[1]ਧਰਤੀ ਤੇ ਧਰ ਕੇ ਸਾਰੇ ਫੇਰ ਸੰਭਾਲਕੇ (ਚਲਾਉਣ ਲਈ) ਲਈ ਜਾਂਦੇ ਹਨ।

ਸੁ ਬੈਠਿ ਬੀਰ ਆਸਨੰ, ਸਰਾਸਨੰ[1] ਸੁ ਧਾਰਿ ਕੈ।

[1]ਧਨੁਖ।

ਸੁ ਤਾਨਿ ਬਾਨ ਕਾਨ ਲੌ, ਅਨੇਕ ਸ਼ੱਤ੍ਰ ਮਾਰਿ ਕੈ ॥੩੩॥
ਉਡੰਤਿ ਜਾਤਿ ਬੇਗ ਤੇ, ਪ੍ਰਵੇਸ਼ ਹ੍ਵੈ ਲਰੰਤਿ ਹੀ[1]।

[1]ਵੇਗ ਨਾਲ ਉਡਦੇ ਜਾਂਦੇ (ਤੀਰ) ਲਗਦਿਆ ਹੀ ਪ੍ਰਵੇਸ਼ ਕਰ ਜਾਂਦੇ ਹਨ। ਪਾਠ 'ਲਰੰਤ ਹੀ' ਲਿਖਾਰੀ ਦੀ ਕਲਮ ਉਕਾਈ ਜਾਪਦੀ ਹੈ; ਪਾਠ 'ਲਗੰਤ ਹੀ'ਚਾਹਜੇ।

ਤੁਰੰਗ[†] ਅੰਗ ਭੰਗਿ ਕੈ, ਸੁ ਪਾਰ ਕੋ ਪਰੰਤ ਹੀ[1]।

[1]ਪਾਰ ਪੈ ਜਾਂਦਾ ਹੈ। [†]ਸ਼ੁਧ ਪਾਠ 'ਤੁਰੰਤ' ਜਾਪਦਾ ਹੈ।

ਸਰੀਰ ਬੀਧ ਬੀਰ ਕੇ, ਨ ਨੀਰ ਫੇਰ ਜਾਚਿਤੇ।
ਅਤੰਕ ਤੇ ਸਸ਼ੰਕ ਕੈ, ਨਿਸੰਗ ਜੰਗ ਮਾਚਤੇ[1]

[1]ਜੋ ਨਿਸ਼ੰਗ ਹੋਕੇ ਜੰਗ ਵਿਚ ਮਚ ਰਹੇ ਸਨ ਉਨ੍ਹਾਂ ਨੂੰ ਭੈ

| | |
|---|---|
| ॥ ੩੪ ॥ | ਨਾਲ ਸ਼ੰਕਾ ਵਿਚ ਪਾ ਦਿਤਾ। |
| ਵਜ਼ੀਰਖਾਨ ਸੈਨ ਕੋ, ਦਲੇਰ ਹ੍ਵੈ ਪਰੇਰਤੋ। | |
| 'ਕਹਾਂ ਥਿਰੰਤਿ ਤ੍ਰਾਸ ਤੇ, ਸਮੂਹ ਕਜਾ ਨਿਬੇਰਤੋ[1] ? | [1]ਕੀਹ) ਸਾਰੇ ਨਿਬੇੜ ਦਿਤੇ ਹਨ (ਗੁਰੂ ਜੀ ਨੇ)। |
| ਮਰੇ ਜੁ ਹੇਲ ਘਾਲਤੇ, ਬਚੇ ਸਮੀਪ ਢੁਕਿਯੇ[1]। | [1]ਹੱਲਾ ਕਰਦੇ ਜੋ ਮਰੇ (ਸੋ ਮਰ ਗਏ) ਜੋ ਬਚੇ ਸੋ ਨੇੜੇ ਹੋਕੇ ਢੁਕੋ ਭਾਵ ਅਗੇ ਵਧੋ। |
| ਗੁਰੂ ਗਹੰਨ ਕੀਜਿਯੈ, ਉਠੇ ਨ ਕਜੋਂ ਹੂੰ ਰੁਕਿਯੇ[1] ॥ ੩੫ ॥ | [1]ਉਠੋ ਤੇ ਕਿਵੇਂ ਵੀ ਨਾ ਰੁਕੋ। (ਅ) ਐਸ ਤਰ੍ਹਾਂ ਰੋਕੋ ਕਿ ਫੇਰ ਉਠ ਨਾ ਸਕੇ। (ੲ) ਜੇ ਗੁਰੂ ਉਠ ਬੈਠਾ ਤਾਂ ਫਿਰ ਰੁਕ ਨਹੀਂ ਸਕੇਗਾ। |
| ਕ੍ਰਿਪਾਨ ਖੈਂਚਿ ਮਜਾਨ ਤੇ, ਪ੍ਰਵੇਸ਼ ਬੀਚ ਹੂਜਿਯੇ। | |
| ਪ੍ਰਹਾਰ ਸਾਂਗ ਸੈਹਥੀਨ, ਨੇਜ ਚੋਕ ਦੀਜਿਯੇ[1]। | [1]ਨੇਜ਼ੇ ਦੀ ਚੋਭ ਦਿਓ। |
| ਤੁਫੰਗ ਏਕ ਸੰਗ ਤਜਾਗਿ[1] ਸਿੰਘ ਮਾਰ ਲੀਜਿਯੇ। | [1]ਇਕੋ ਵਾਰੀ ਚਲਾਕੇ। |
| ਅਕੇਲ ਫੇਰ ਕਜਾ ਕਰੈ[1], ਨ ਤ੍ਰਾਸ ਚਿੱਤ ਕੀਜਿਯੇ' ॥ ੩੬ ॥ | [1]ਅਕੱਲਾ (ਗੁਰੂ) ਫਿਰ ਵੀ ਕਰ ਸਕੇਗਾ। |
| ਸੁਨੇ ਵਜੀਦਖਾਨ† ਤੇ, ਸੁ ਏਕ ਤਾਨ ਹੋਇ ਕੈ। | †ਕਵੀ ਜੀ ਬਹੁਤੀ ਥਾਈਂ ਵਜ਼ੀਰ ਖਾਂ ਨੂੰ ਵਜੀਦ ਖਾਨ ਬੀ ਲਿਖਦੇ ਹਨ। ਠੀਕ ਨਾਮ-ਵਜ਼ੀਰਖਾਨ-ਹੈ। |
| ਅਗਾਇ ਪਾਇ ਰੋਪਤੇ ਸੁ ਕੋਪ ਤ੍ਰਾਸ ਖੋਇ ਕੈ[1]। | [1]ਕ੍ਰੋਧ ਕਰਕੇ ਤੇ ਡਰ ਗਵਾਕੇ ਅੱਗੇ ਪੈਰ ਜਮਾਉਂਦਾ ਹੈ। |
| ਬਿਸਾਲ ਹਲ ਘਾਲਿਓ ਚਲਾਇ ਆਯੁਧਾਨ ਕੋ। | |
| ਪੁਕਾਰ 'ਮਾਰਿ ਮਾਰਿ', ਹਾਥ ਧਾਰਿ ਕੈ ਨਿਸ਼ਾਨ ਕੋ ॥ ੩੭ ॥ | |
| ਛੁਟੀ ਤੁਫੰਗ ਏਕ ਸੰਗ, ਚਾਰਿ ਓਰ ਓਰੜੇ। | |
| ਸਮੀਪ ਢੂਕ ਢੂਕਤੇ, ਨ ਧੀਰ ਧਾਰਿ ਥੋਰੜੇ। | |
| ਪਦਾਂਤਿ ਕੈ ਸਊਰ ਹਾਲ ਹੂਲ ਭੂਰ ਭੇਲਤੇ[1]। | [1]ਪਿਆਦੇ ਤੇ ਅਸਵਾਰ ਹੂਲਕੇ ਹੱਲਾ ਕਰਦੇ ਹਨ ਮਿਲ ਕੇ ਸਾਰੇ। |
| ਧਕੇਲ ਸੇਲ ਠੇਲਤੇ, ਸਕੇਲਿ ਗੇਲ ਪੇਲਤੇ[1] ॥ ੩੮ ॥ | [1]ਸੇਲਿਆਂ ਦੇ ਧੱਕੇ ਨਾਲ (ਅੱਗੇ ਆਇਆਂ) ਨੂੰ ਠੇਲਦੇ (ਰੇੜਦੇ ਤੇ) ਕੱਠੇ ਹੋ ਕੇ ਰਸਤੇ ਵਿਚ ਦਬਾਉਂਦੇ ਹਨ। |

ਪਰਜੋ ਸੁ ਜੋਰ ਖਾਲਸੇ[1], ਗੁਰੂ ਸੰਭਾਲਿ ਬਾਨ ਕੌਂ।
ਚਲਾਇ ਦੀਨਿ ਸੈਂਕਰੇ, ਕਰੇ ਸੁ ਬੀਰ ਹਾਨ ਕੋ।
ਧਵਾਇ ਅੱਗ੍ਰ ਆਵਤੇ, ਨਿਸ਼ੰਕ ਤੀਰ ਖਾਵਤੇ।
ਗਿਰੇ ਸੁ ਜੰਗ ਖੇਤ ਮੈਂ, ਕਹੂੰ ਨ ਜਾਨ ਪਾਵਤੇ ॥੩੯॥

[1]ਖਾਲਸੇ ਉਤੇ।

ਗੁਰੂ ਗੋਬਿੰਦ ਸਿੰਘ ਜੀ, ਬਿਲੰਦ ਕੋਪ ਧਾਰਿਓ।
ਪ੍ਰਹਾਰ ਬ੍ਰਿੰਦ ਬਾਨ ਕੋ, ਸਮੂਹ ਬੀਰ ਮਾਰਿਓ।
ਪਰੇ ਤੁਰੰਗ ਸੈਂਕਰੇ, ਸਊਰ ਹੇਠ ਊਪਰੇ।
ਬਿਸਾਲ ਸ਼੍ਰੋਣ ਚਾਲਿਓ, ਬਹਜੋ ਪ੍ਰਵਾਹ ਭੂ ਪਰੇ ॥੪੦॥

ਭਈ ਸੁ ਲੋਥ ਪੋਥਨਾ, ਬੰਦੂਕ ਬ੍ਰਿੰਦ ਬਾਜਿਆ[1]।

[1]ਵੱਜੀਆਂ ਭਾਵ ਚਲੀਆਂ।

ਸੁ ਹੇਲ ਝਾਲਿ ਖਾਲਸਾ[1], ਨ ਏਕ ਪੈਰ ਭਾਜਿਆ।

[1]ਹੱਲੇ ਨੂੰ ਝੱਲਿਆ ਖਾਲਸੇ ਨੇ।

ਹਜ਼ਾਰਹੁ ਪ੍ਰਹਾਰ ਕੈ, ਥਿਰੇ ਸੁ ਮੋਰਚਾਨ ਮੈਂ।
ਪ੍ਰਹਾਰਿਯੇ ਪ੍ਰਬੁੱਧ ਹਾਰਿ, ਨਾ ਰਹੇ ਗੁਮਾਨ ਮੈਂ[1] ॥੪੧॥

[1]ਜਦੋਂ ਮਾਰ ਪਈ ਬੁੱਧੀ ਹਾਰ ਗਈ ਗੁਮਾਨ ਜ਼ਰਾ ਨਾ ਰਿਹਾ। ਪਰ ਸ਼ੁਧ ਪਾਠ 'ਪਹਾਰੀਏ' ਚਾਹੀਦਾ ਹੈ ਕਿ ਪਹਾੜੀਏ ਹਾਰ ਸਮਝਕੇ ਹੰਕਾਰ ਵਿਚ ਨਾ ਰਹੇ।

ਮਚਜੋ ਘਮੰਡ[1] ਦਾਰੁਣਾ, ਕਹਾਂ ਲਗੇ ਸੁਨਾਈਯੇ।

[1]ਜੰਗ।

ਰਹੇ ਲਗਾਇ ਓਜ ਮੂਢ, ਨਾ ਕਛੂ ਬਸਾਈਯੇ[1]।

[1]ਵੱਸ ਨਾ ਚਲਿਆ।

ਪ੍ਰਬਾਜ ਸਾਰ ਸਾਰ ਸੰਗ, ਡੇਢ ਜਾਮ ਬੀਤਿਯੋ[1]।

[1]ਲੋਹੇ ਨਾਲ ਲੋਹਾ ਚੰਗੀ ਤਰ੍ਹਾਂ ਵਜਦਿਆਂ ਡੇਢ ਪਹਿਰ ਬੀਤ ਗਿਆ। [ਪ੍ਰ=ਚੰਗੀ ਤਰ੍ਹਾਂ, ਪਰਸਪਰ। ਬਾਜ=ਵੱਜਿਆ]।

ਹਜ਼ਾਰਹੂੰ ਖਪਾਇ ਬੀਰ, ਭਾ ਹੰਕਾਰ ਰੀਤਿਯੋ[1] ॥੪੨॥

[1]ਹੰਕਾਰ ਤੋਂ ਖਾਲੀ ਹੋਏ (ਵੈਰੀ)।

ਅਥਯੋ ਸਿਧਾਇ ਮਾਰਤੰਡ, ਬਾਰਨੀ ਦਿਸ਼ਾਨ ਕੋ[1]।
ਪ੍ਰਕਾਸ਼ ਮੰਦ ਹੋਤਿ ਭਾ, ਅੰਧੇਰ ਮੋਂ ਭਯਾਨ ਕੋ[1]।
ਮਿਟੇ ਸੁ ਆਪ ਆਪ ਕੋ, ਹਟੇ ਪ੍ਰਬੀਰ ਹੂਟਿ ਕੈ[1]।
ਗੁਰੂ ਬਿਸਾਲ ਸੂਰਮਾ, ਰਹਯੋ ਮਵਾਸ ਜੂਟਿਕ[1] ॥੪੩॥

[1]ਪਸ਼ਚਮ ਦਿਸ਼ਾ ਨੂੰ। [ਸੰਸ:, ਵਾਰੁਣੀ]।
[1]ਭਯਾਨਕ ਅੰਧੇਰਾ ਹੋ ਗਿਆ।
[1]ਆਪੋ ਆਪਣੇ ਪਾਸੇ ਨੂੰ ਸੂਰਮੇਂ ਥੱਕ ਕੇ ਹਟ ਗਏ। [ਸੰਸ:, ਪ੍ਰਵੀਰ=ਸ੍ਰੇਸ਼ਟ ਸੂਰਮੇਂ]।
[1]ਜੁੱਟਕੇ।

ਦੋਹਰਾ:
ਡੇਰਾ ਕੀਨਸਿ ਦਲ ਸਕਲ, ਸ਼੍ਰਮਤਿ ਅੰਗ ਲਰਿ ਜੰਗ[1]।
ਖਾਨ ਪਾਨ ਕੇ ਕਰਨ ਹਿਤ, ਉਤਰੇ ਬੀਰ ਸੁਸੰਗ[1] ॥੪੪॥

[1]ਲੜਦਿਆਂ ਜੰਗ ਵਿਚ।
[1]ਸੰਗੀਆਂ ਸਣੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਵਜੀਦਖਾਨ' ਪ੍ਰਸੰਗ ਬਰਨਨੰ ਨਾਮ ਏਕ ਚਤਵਾਰਿੰਸਤੀ ਅੰਸੂ ॥੪੧॥

## ੪੨. [ਰਾਜਿਆਂ ਨੇ ਵਜ਼ੀਰ ਖਾਂ ਨੂੰ ਭੜਕਾਉਣਾ। ਰਾਇ ਬਿਸਾਲੀ ਮੇਲ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਭਯੋ ਖੇਤ ਦਾਰੁਨ ਮਹਾਂ, ਲੋਥ ਸੰਕੀਰਣ ਜਾਲ[1]।
ਕੂਕੈਂ ਜੰਬੁਕ ਆਨਿ ਕੈ, ਕੂਕਰ ਕੂਕਿ ਬਿਸਾਲ ॥੧॥

[1]ਸਾਰੀਆਂ (ਦੋਹਾਂ ਧਿਰਾਂ ਦੀਆਂ) ਲੋਥਾਂ ਰਲੀਆਂ ਮਿਲੀਆਂ ਪਈਆਂ ਹਨ।

ਚੌਪਈ:

ਨਿਜਗਣ ਕੇ ਗਣ[1] ਲੈ ਕਰਿ ਸੰਗ।
[1]ਸਾਰੇ ਆਪਣੇ ਗੁਣਾਂ ਨੂੰ।

ਬਿਚਰੇ ਰੁੱਦ੍ਰ ਰੁੱਦ੍ਰ ਕਰਿ ਅੰਗ[1]।
[1]ਰੁੱਦ੍ਰ ਸਰੀਰਾਂ ਨੂੰ ਭਜਾਨਕ ਬਨਾਕੇ ਵਿਚਰ ਰਹੇ ਹਨ।

ਬ੍ਰਿੰਦ ਜੋਗਨੀ ਪੀਵਤਿ ਸ਼੍ਰੋਣ।
ਬੋਲ ਭਯੰਕਰ ਸੁਨਿਯਤਿ ਸ਼੍ਰੋਣ ॥੨॥
ਪਰੇ ਹਜ਼ਾਰਹੁਂ ਹਯ ਹਥਜਾਰ।
ਨਹਿਂ ਘਾਯਲ ਕੀ ਕਰੀ ਸੰਭਾਰ।
ਤਿਸ ਛਿਨ ਜੀਵਤਿ ਭੀ ਮਰਿ ਗਏ।
ਬਨ ਕੇ ਜੀਵ ਮਾਸ ਭਖਿ ਲਏ ॥੩॥
ਪਰੀ ਮਾਰ ਤੁਰਕਨਿ ਪਰ ਗਾਢੀ।
ਮਹਾਂ ਸੋਗ ਜੁਤਿ ਪੀਰਾ ਬਾਢੀ।
ਰਹਯੋ ਵਜੀਦਖਾਨ ਚਿਤ ਚਿਤਵਤਿ।
-ਇਹ ਮਮ ਲਸ਼ਕਰ ਪਰ ਕਸਾ ਬਿਤਵਤਿ[1] ॥੪॥
[1]ਕੀ ਬੀਤਦੀ ਹੈ?

ਜਾਨੀ ਗਈ ਨ ਕੁਛ ਬੁਧਿ ਮਨ ਤੇ-।
ਝੁਰਯੋ ਪਾਇ ਪਰਾਜੈ ਰਨ ਤੇ।
-ਸਿੰਘ ਅਲਪ ਹੀ ਹਤੇ ਨ ਗਏ।
ਰਹੇ ਮਵਾਸੀ ਬਡ ਬਲ ਕਿਯੇ ॥੫॥
ਕੋਟ ਦੁਰਗ ਕੀ ਓਟ ਨ ਕੋਈ।
ਬੀਚ ਮਦਾਨ ਮੋਰਚੇ ਹੋਈ।
ਮਰੇ ਹਜ਼ਾਰਹੁਂ ਬੀਰ ਤੁਰੰਗ।
ਨਹੀਂ ਸੰਭਾਰਹਿਂ ਘਾਇਲ ਜੰਗ[1]- ॥੬॥
[1]ਜੰਗ ਵਿਚ ਜ਼ਖਮੀ ਹੋਇਆਂ ਦੀ ਸੰਭਾਲ ਵੀ ਨਹੀਂ ਕੀਤੀ ਜਾ ਸਕੀ।

ਇੱਤਜਾਦਿਕ ਪਛੁਤਾਵਤਿ ਰਹਯੋ।
ਗੁਰ ਪ੍ਰਤਾਪ ਨਹਿਂ ਮੂਰਖ ਲਹਯੋ।
ਭੀਮਚੰਦ ਕਹਿਲੂਰੀ ਗਯੋ।
ਭੂਪਚੰਦ ਹੰਡੂਰੀ ਲਹਯੋ ॥੭॥

ਮਿਲੇ ਜਾਇ ਝੁਕਿ ਕਰੀ ਸਲਾਮੂ।
ਭਾਖਜੋ ਗੁਰ ਅਹਿਵਾਲ ਤਮਾਮੂ।
'ਮਹਾਂ ਸੂਰਮਾ ਅਤਿ ਧਨੁ ਧਾਰੀ।
ਹਮ ਨਿਤ ਕਰਤਿ ਰਹੇ ਰਣ ਭਾਰੀ ॥ ੮ ॥
ਕਾਢਿ ਅਨੰਦਪੁਰਿ ਬਾਹਰ ਲਜਾਏ†।

†ਹੁਣ ਗਊ ਦੀ ਸਹੁੰ ਦੇਕੇ ਬਾਹਰ ਲਿਆਉਣ ਦਾ ਫ੍ਰੇਬ ਤੇ ਮਨੋਰਥ ਸਪਸ਼ਟ ਹੋ ਗਿਆ। ਹੱਲਾ ਰਾਜਿਆਂ ਵਲੋਂ ਪਹਿਲਾਂ ਹੋਇਆ ਕਿ ਬੇਓਟੇ ਹੋ ਗਏ ਗੁਰੂ ਨੂੰ ਛੇਤੀ ਮਾਰ ਲਵਾਂਗੇ, ਇਹ ਗਲ ਬੀ ਸਾਫ ਹੋ ਗਈ।

ਅਬਿ ਗਹਿ ਲੈ ਹੈਂ ਜਾਨਿ ਨ ਪਾਏ।
ਹਜ਼ਰਤ ਕੇ ਸਮੀਪ ਪਹੁੰਚਾਵੈ।
ਤਬਿ ਨਚਿੰਤ ਹ੍ਵੈ ਦਿਵਸ ਬਿਤਾਵੈਂ' ॥ ੯ ॥
ਕਹਜੋ ਵਜੀਦ ਖਾਨ ਨ੍ਰਿਪ ਸੰਗ।
'ਭਯੋ ਆਜ ਭੀ ਦੀਰਘ ਜੰਗ।
ਤੁਮ ਤਨ ਦੇ ਕਰਿ ਲਰਹਿ ਨ ਕੋਈ।
ਅਪਨਿ ਚਮੂੰ ਮੈਂ ਸਗਰੀ ਢੋਈ ॥ ੧੦ ॥
ਮਰੇ ਸੈਂਕਰੇ ਸੁਭਟ ਤੁਰੰਗ।
ਪਰੇ ਹਜ਼ਾਰਹੁੰ ਘਾਯਲ ਅੰਗ।
ਬੈਠਿ ਮੋਰਚਨਿ ਮਾਰ ਮਚਾਈ।
ਹਮ ਮਦਾਨ ਸਨਮੁਖ ਬਹੁ ਘਾਈ[1] ॥ ੧੧ ॥

[1]ਬਹੁਤੇ ਮਾਰੇ।

ਨਹੀਂ ਪ੍ਰਾਤਿ ਕੋ ਪਾਵਹਿਂ ਜੰਗ।
ਸੰਭਾਰਹਿਂ ਮ੍ਰਿਤੁ ਘਾਯਲ ਅੰਗ।
ਪਰਸੌਂ ਦੇਹਿਂ ਜੋਰ ਬਹੁ ਲਰੈਂ।
ਘੇਰਿ ਚੁਗਿਰਦੇ ਗਹਿਬੋ ਕਰੈਂ' ॥ ੧੨ ॥
ਬੋਲਜੋ ਭੂਮਚੰਦ ਹੰਡੂਰੀ।
'ਰਾਵਰਿ ਕਹੀ ਬਾਰਤਾ ਰੂਰੀ।
ਤੁਮ ਮਾਲਿਕ ਹਮਰੇ ਅਬਿ ਆਏ।
ਸਰਬ ਸੁਧਾਰਹੁ ਕਾਜ ਸੁਹਾਏ' ॥ ੧੩ ॥
ਪੁਨ ਵਜੀਦ ਖਾਂ ਬੂਝਨਿ ਕਰੇ।
'ਗੁਰ ਬਿਰੋਧ ਕਿਹ ਕਾਰਨ ਪਰੇ।
ਬਹੁਰ ਨ ਮੇਲ ਤੁਮਾਰੋ ਹੋਵਾ।
ਚਿਰ ਤੇ ਲਰਹਿਂ ਅਬਹਿ ਲਗਿ ਜੋਵਾ' ॥ ੧੪ ॥

ਸੁਨਿ ਕੈ ਭੀਮਚੰਦ ਬਚ ਭਾਖਾ।
'ਕਹਹਿਂ ਕਹਾਂ, ਹਮ ਗੁਰ ਅਭਿਲਾਖਾ[1]।
ਸਭਿ ਇਕ ਸਮੈਂ ਮਿਲੇ ਤਿਨ ਜਾਈ[1]।
ਪਿਖਨਿ ਕਹਤਿ ਦੇਵੀ ਬਿਦਤਾਈ ॥੧੫॥
ਥਿਰੇ ਸਮੀਪ ਜਬਹਿ ਸਮੁਦਾਯਾ।
ਦੇਖਤਿ ਹਮ ਕੋ ਏਵ ਅਲਾਯਾ।
-ਸਿੱਖ ਬਨਹੁ ਲੇ ਪਾਹੁਲ ਮੇਰੀ।
ਕੇਸ ਕਾਛ ਰਖਿ ਰਹਤਿ ਬਡੇਰੀ ॥੧੬॥
ਹਜ਼ਰਤ ਕੇ ਸੰਗ ਮੋਰ ਬਿਰੁੱਧਾ।
ਇਕਠੇ ਹੋਇ ਕਰੈਂ ਬਹੁ ਜੁੱਧਾ।
ਤੇਗ਼ ਬਹਾਦਰ ਪਿਤਾ ਹਮਾਰਾ।
ਚਵਗੱਤੇ ਨਾਹਕ ਗਹਿ ਮਾਰਾ ॥੧੭॥
ਸੋ ਪਲਟਾ ਤਿਸ ਤੇ ਹਮ ਲੇਨੋ[†]।
ਦੇਸ਼ਨਿ ਲੂਟਿ ਉਜਾਰ ਸੁ ਦੇਨੋ।
ਲਵਪੁਰਿ ਕੋ ਪੂਰਬ ਲਰਿ ਲੈਹੈਂ।
ਸੋ ਸਭਿ ਰਾਜ ਤੁਮਹਿਂ ਕੋ ਦੈਹੈਂ*- ॥੧੮॥
ਇੱਤਜਾਦਿਕ ਹਮ ਕੋ ਬਹੁ ਕਹਜੋ।
ਸੁਨਿ ਕੈ ਇਹੁ ਕੁਸੂਤ ਚਿਤ ਲਹਜੋ।
ਖ਼ੈਰ ਖ਼੍ਾਹ ਹਮ ਹਜ਼ਰਤ ਕੇਰੇ।
ਇਹ ਤਿਨ ਸੋਚਹਿ[1] ਜੰਗ ਬਡੇਰੇ ॥੧੯॥
ਕਹਿ ਬਹੁ ਰਹਜੋ ਨ ਤਬਿ ਹਮ ਮਾਨੀ।
ਚਲਿ ਆਏ ਅਪਨੀ ਰਜਧਾਨੀ।
ਇਹੁ ਕਾਰਨ ਹੈ ਲਰਿਬੇ ਕੇਰਾ।
ਅਪਰ ਨਹੀਂ ਗੁਰ ਕੇ ਸੰਗ ਝੇਰਾ ॥੨੦॥
ਅਬਿ ਆਏ ਤੁਮ ਭਲੀ ਸੁ ਹੋਈ।
ਜਿਮ ਉਚਰਹੁ ਹਮ ਕਰਿਹੈਂ ਸੋਈ।
ਹਜ਼ਰਤ ਕੇ ਗ਼ੁਲਾਮ ਹਮ ਜਾਨੋ।
ਕਰਨਿ ਬਿਰੋਧ ਨਹੀਂ ਹਮ ਮਾਨੋ ॥੨੧॥
ਅਬਿ ਕੇ ਲਰਹੁ ਲਾਇ ਬਲ ਸਾਰੋ।
ਚਹੁੰ ਓਰ ਤੇ ਕਰਹਿਂ ਪ੍ਰਹਾਰੋ।

[1]ਗੁਰਾਂ ਦੀ ਇੱਛਾ।

[1]ਭਾਵ ਗੁਰੂ ਜੀ ਨੂੰ ਜਾਕੇ ਮਿਲੇ ਸਾਂ।

[†]ਇਹ ਰਾਜੇ ਉਸ ਤਰ੍ਹਾਂ ਗਲਾਂ ਬਣਾ ਬਣਾਕੇ ਕਹਿ ਰਹੇ ਹਨ ਜਿਵੇਂ ਨਵਾਬ ਨੂੰ ਚਿਪ ਚੜੇ।

[1]ਤਿਸ (ਨੁਰੰਗੇ) ਨਾਲ।

ਫਤੇ ਕਰਹਿੰਗੇ ਗਨ ਕੋ ਗਹਿ ਕੈ।
ਹੁਇ ਹੈ ਸੁਜਸੁ, ਕਹੈ ਜਗ ਲਹਿ ਕੈ[1†] ॥੨੨॥

[1]ਦੇਖਕੇ ਜਗਤ ਕਰੇਗਾ। †ਰਾਜਿਆਂ ਦੀ ਇਸ ਗੁਫਤਗੂ ਵਿਚ ਉਨ੍ਹਾਂ ਦੇ ਗਿਰਾਉ ਦਾ ਕਮਾਲ, ਗੁਲਾਮੀ ਵਿਚ ਹੀਣੀ ਦਸ਼ਾ ਤੇ ਖਾਨਾ ਜੰਗੀ ਦਾ ਨਕਸ਼ਾ ਆਪੇ ਸਫੁੱਟ ਹੋ ਰਿਹਾ ਹੈ।

ਏਵ ਪਰਸਪਰ ਮਸਲਤ ਧਰਿ ਕੈ।
ਉਠੇ ਸਲਾਮ ਤੁਰਕ ਕੋ ਕਰਿ ਕੈ।
ਡੇਰੇ ਜਾਇ ਸੁ ਸੁਪਤੇ ਰਾਤਿ।
ਉਠੇ ਬਹੁਰ ਜਬਿ ਹੋਈ ਪ੍ਰਾਤਿ ॥੨੩॥
ਸਤੱਦ੍ਰਵ ਪਾਰ ਸੁ ਪੁਰੀ ਬਿਸਾਲੀ[1]।

[1]ਨਾਮ ਪੁਰੀ ਦਾ।

ਤਹਾਂ ਰਾਵ ਇਕ ਸੁਮਤਿ ਬਿਸਾਲੀ[1]।

[1]ਬੜੀ ਬੁੱਧੀ ਵਾਲਾ ਸੀ।

ਸੁਨਿ ਕਰਿ ਗੁਰ ਸੰਗ ਅਧਿਕ ਬਖੇਰਾ।
'ਭੀਮਚੰਦ ਬਡ ਠਾਨਜੋ ਬੈਰਾ ॥੨੪॥
ਪ੍ਰਥਮ ਲਰਜੋ ਹਾਰਜੋ ਮਤਿਮੰਦ।
ਦਿਯੋ ਮਰਾਇ ਕੇਸਰੀ ਚੰਦ।
ਜਮਤੁੱਲਾ ਭਾਊ ਮਰਿਵਾਯੋ।
ਅਪਰ ਹਜ਼ਾਰਹੁੰ ਭਟ ਗਿਰਵਾਯੋ[1] ॥੨੫॥

[1]ਮਰਵਾਏ।

ਮੂਰਖ ਕੋ ਬਸਿ ਚਲਜੋ ਨ ਕੋਈ।
ਬਹੁਰੋ ਕਰੀ ਕੁਮਤਿ ਬਡ ਜੋਈ।
ਸ਼ਸਤਰ ਧਰਨ ਧਰਮ ਕੋ ਤਜਾਗਾ।
ਨਿਰਬਲ ਦੀਨ ਰੰਕ ਮਗ ਲਾਗਾ[1] ॥੨੬॥

[1]ਨਿਤਾਣੇ ਗ਼ਰੀਬਾਂ ਤੇ ਕੰਗਾਲਾਂ ਦੇ ਰਾਹੇ ਪੈ ਗਿਆ ਹੈ। (ਆਟੇ ਦੀ ਗਊ ਵਾਲੀ ਗਲ ਵਲ ਇਸ਼ਾਰਾ ਹੈ)।

ਰਾਜਾ ਅਪਰ ਕੌਨ ਇਮ ਕਰੈ।
ਧਰਮ ਛੋਰਿ ਲੱਜਾ ਪਰਹਰੈ।
ਤਸਕਰ ਸਮਸਰ ਪਠਿ ਕਰਿ ਪੰਮਾ।
ਆਨੰਦਪੁਰਿ ਕੇ ਦ੍ਵਾਰ ਕੁਕੰਮਾ[1] ॥੨੭॥

[1]ਦਰਵਾਜ਼ੇ ਅੱਗੇ ਕੁਕਾਜ ਕੀਤਾ।

ਆਨ ਧੇਨੁ ਕੀ ਦੀਨੀ ਜਾਇ।
ਨਹਿਂ ਰਾਜਨਿ ਤੇ ਲੱਜਜਾ ਪਾਇ।
ਗੁਰੂ ਬੀਚ ਬਰ ਲੀਨਿ ਸੁ ਮਾਨ।
ਤਜਜੋ ਅਨੰਦਪੁਰਿ ਧੀਰ ਨਿਧਾਨ ॥੨੮॥
ਧਰਮ ਧੁਰੰਧਰ ਜਿਮ ਕਰਿ ਗਏ।
ਅਪਰ ਕੌਨ ਮਾਨਹਿਂ ਇਮ ਦਏ[1]।

[1]ਸਹੁੰਆਂ) ਦਿੱਤੀਆਂ।

ਬਹੁਰ ਨ ਟਰਜੋ ਮੂਢ ਮਤਿਮੰਦਾ।
ਕਰੇ ਅਵਾਹਨ ਤੁਰਕ ਬਿਲੰਦਾ ॥੨੯॥
ਬੈਠੇ ਵਹਿਰ ਦੁਰਗ ਨਹਿਂ ਕੋਟ।
ਹਿਤ ਲਰਿਬੇ ਕੁਛ ਕਰੀ ਨ ਓਟ।'
ਨਿਜ ਪਰਧਾਨ ਸੰਗ ਕਹਿ ਸੁਨਿ ਕਰਿ।
'ਹਮ ਚਢਿ ਆਨਹਿਂ ਨਿਜ ਪੁਰਿ ਸਤਿਗੁਰ ॥੩੦॥
ਸਾਹਿਬ ਕਰਾਮਾਤ ਸੰਗ ਬੈਰ।
ਇਨ ਕੇ ਬੰਸ ਹੋਇ ਨਹਿਂ ਖ਼ੈਰ।
ਦੁਖ ਪਾਵਹਿਂਗੇ ਪਰਿ ਹੈਂ ਨਰਕ।
ਕਰਹਿਂ ਕੁਕਰਮ ਹੋਇ ਹੈਂ ਗ਼ਰਕ' ॥੩੧॥
ਤਯਾਰੀ ਕਰਤਿ ਅਰੂਢਜੋ ਰਾਵ।
ਦਰਸ਼ਨ ਪਰਸਨ ਕੋ ਉਰ ਚਾਵ।
ਜਿਤਿਕ ਸੈਨ ਅਪਨੀ ਲੇ ਸਾਥ।
ਆਨਿ ਮਿਲਜੋ ਜਹਿਂ ਬੈਠੇ ਨਾਥ ॥੩੨॥
ਪਦ ਅਰਬਿੰਦਨ ਪਰ ਸਿਰ ਧਰਜੋ।
ਬਹੁ ਬਿਧਿ ਬਿਨਤੀ ਬਾਕ ਉਚਰਜੋ।
'ਪ੍ਰਭੁ ਜੀ ! ਚਲਹੁ ਸੰਗ ਅਬਿ ਮੇਰੇ।
ਰਿਦੈ ਜਾਨਿ ਕਰਿ ਅਪਨੇ ਚੇਰੇ ॥੩੩॥
ਨਿਜ ਪਾਵਨ ਕਰਿ ਕਰੀਅਹਿ ਪਾਵਨ।
ਜਿਨ ਤੇ ਹੋਇ ਸਦਨ ਮਮ ਪਾਵਨ।
ਨਗਰ ਬਿਸਾਲੀ ਅਪਨੋ ਜਾਨਹੁ।
ਰਹਹੁ ਨਿਕੇਤਿ ਬਾਸ ਕੋ ਠਾਨਹੁ ॥੩੪॥
ਸਿੰਧ ਮੇਖਲਾ ਅਵਨੀ ਸਾਰੀ।
ਮਹਾਰਾਜ ! ਪ੍ਰਭੁ ਅਹੈ ਤੁਮਾਰੀ।
ਭੀਮਚੰਦ ਆਦਿਕ ਗਨ ਰਾਜੇ।
ਮੂਢਮਤੀ ਸਭਿ ਕਰਹਿਂ ਕੁਕਾਜੇ ॥੩੫॥
ਇਨ ਕੇ ਹੋਇ ਗਏ ਮੁਖ ਕਾਰੇ।
ਉਤਰੇ ਨਹੀਂ ਕਲੰਕ, ਪਖਾਰੇ[1]।
ਦਿਨਪ੍ਰਤਿ ਅਧਿਕ ਸਜਾਮਤਾ ਲਾਗੈ।
ਸਕਲ ਕਲੰਕਤਿ ਕੁਲ ਕਿਯ ਆਗੈ ॥੩੬॥

[1]ਧੋਤਿਆਂ ਕਲੰਕ ਨਹੀਂ ਉਤਰੇਗਾ।

ਅਨਿਕ ਉਪਾਵਨਿ ਤੇ ਨਹਿਂ ਜੈ ਹੈ।
ਇਸ ਦਿਨ ਕੋ ਨਿਤ ਹੀ ਪਛੁਤੈ ਹੈਂ।
ਜਮਨਾ, ਗੰਗਾ, ਗਯਾ, ਬਨਾਰਸ।
ਤਹਾਂ ਨ ਮਿਟਹਿ ਇਨਹੁਂ ਮੁਖ ਕਾਰਸ ॥੩੭॥
ਜਾਇਂ ਹਿਮਾਚਲ ਬਦਰੀਨਾਥ।
ਤਹਿਂ ਭੀ ਮਿਟਹਿ ਨ, ਰਹਿ ਮੁਖ ਸਾਥ।
ਤੀਰਥ ਜਿਤਿਕ ਸਮੁੰਦ੍ਰਾਦਿਕ ਹੈਂ।
ਬਿਮਲ ਨ ਕਹੂੰ, ਸਦਾ ਇਨ ਧਿਕ ਹੈਂ[1] ॥੩੮॥

[1]ਇਨ੍ਹਾਂ ਦਾ ਮੂੰਹ) ਕਿਤੇ ਬੀ ਉੱਜਲਾ ਨਹੀਂ (ਹੋਵੇਗਾ) ਸਦਾ ਧਿਕਾਰ ਰਹੇਗੀ (ਇਨ੍ਹਾਂ ਪਰ)।

ਹਿੰਦੁ ਧਰਮ ਕੀ ਧੁਜਾ ਭਏ ਹੋ।
ਪਰ ਉਪਕਾਰ ਕ੍ਰਿਪਾਲ ਥਿਏ ਹੋ।
ਸਰਬ ਸ਼ਿਰੋਮਣਿ ਦੀਪਕ ਦੀਪ[1]।
ਤੁਮਰੀ ਸਮਸਰ ਕੋ ਅਵਨੀਪ? ॥੩੯॥

[1]ਪ੍ਰਕਾਸ਼ ਦੇ ਪ੍ਰਕਾਸ਼। (ਅ) ਸਰਬ ਸ਼ਿਰੋਮਣ ਦੀਪ (=ਜੰਬੂ ਦੀਪ) ਦੇ ਆਪ ਦੀਪਕ ਹੋ।

ਰਾਮਚੰਦ ਜੈਸੇ ਤੁਮ ਬਾਨਾ।
ਹੋ ਅਤਿਰਥੀ ਸੁ ਕ੍ਰਿਸ਼ਨ ਸਮਾਨਾ।
ਜਿਮ ਗਿਰਵਰ ਪਰ ਜੁਤਿ ਪਰਵਾਰਾ[1]।
ਜਰਾਸੰਧ ਦਲ ਲੇ ਪਰਵਾਰਾ[1] ॥੪੦॥

[1]ਪਹਾੜ ਪਰ ਪਰਵਾਰ ਸਹਿਤ (ਕ੍ਰਿਸ਼ਨ ਜੀ ਨੂੰ).....।

[1]ਘੇਰ ਲਿਆ।

ਲਖਨਿ ਬਿਖੈ ਆਵਤਿ ਬਿਧਿ ਸੋਏ।
ਕ੍ਰਿਸ਼ਨਾਚੰਦ ਕੇ ਤਨ ਤੁਮ ਹੋਏ।
ਨਰ ਲੀਲਾ ਕੇ ਬਨਿ ਅਨੁਸਾਰੀ।
ਕਰਹੁ ਕ੍ਰਿਪਾ ਸ਼੍ਰੀ ਪ੍ਰਭੁ ਉਪਕਾਰੀ ॥੪੧॥
ਨਾਂਹਿ ਤ ਲਾਖਹੁਂ ਦਲ ਬਹੁ ਭਾਰੇ।
ਮਰਹਿਂ ਛਿਨਕ ਮਹਿਂ ਬਾਕ ਉਚਾਰੇ।
ਨਹਿਂ ਪ੍ਰਤਾਪ ਇਹ ਲਖਹਿਂ ਤੁਹਾਰੋ।
ਪਰਹਿਂ ਨਰਕ ਮਹਿਂ ਲਹਿਂ ਦੁਖ ਭਾਰੋ ॥੪੨॥
ਅਪਨੋ ਨਗਰ ਜਾਨ ਕਰਿ ਧਾਮੂ।
ਰਚਨ ਜੰਗ ਤੇ ਕਰਹੁ ਅਰਾਮੂ।'
ਇੱਤਜਾਦਿਕ ਸੁਨਿ ਕਰਿ ਤਿਸ ਬੈਨ।
ਕਰਜੋ ਬਿਲੋਕਨ ਕਰੁਨਾ ਨੈਨ ॥੪੩॥

'ਪੂਰਬ ਜਨਮ ਤਪਯੋ ਤਪ ਜਬੈ।
ਸਤਿ ਸੰਗਤਿ ਭੀ ਕੀਨਸਿ ਤਬੈ।
ਤਿਸ ਕੋ ਫਲ ਤੋ ਕਹੁ ਹੁਇ ਆਯੋ।
ਚਾਹਤਿ ਬੰਧਨ ਅਪਨਿ ਗਵਾਯੋ ॥੪੪॥
ਉਪਜੀ ਸੁਮਤਿ ਆਨ ਇਸ ਸਮੈਂ।
ਨ੍ਰਿਭੈ ਹੋਇ ਗੁਰ ਘਰ ਕੋ ਨਿਮੈਂ[1]।
ਸਭਿ ਕੇ ਸੰਗ ਹਮਾਰ ਬਖੇਰਾ।
ਬਿਨ ਬਿਚਾਰ ਆਯੋ[1] ਇਸ ਬੇਰਾ ॥੪੫॥

[1]ਨਿਵਿਆਂ ਹੈਂ।

[1]ਇਸ ਗੱਲ ਦਾ ਅਪਨੇ ਲਈ ਫਲ) ਬਿਚਾਰੇ ਬਿਨਾਂ ਆਏ ਹੋ।

ਹੈ ਜੇ ਕਰਿ ਇਮ ਭਾਉ ਤੁਮਾਰੇ।
ਗਮਨਹਿਂ ਨਗਰ ਬਿਸਾਲਿ ਮਝਾਰੇ।
ਤੂੰ ਚਲਿ ਪ੍ਰਥਮ ਅਪਨਿ ਘਰਿ ਮਾਂਹੀ।
ਹਤਿਬੇ ਰਿਪੁ ਹਮ ਮਿਟਹਿਂ ਸੁ ਨਾਂਹੀ ॥੪੬॥
ਕਰਹਿਂ ਹਜ਼ਾਰਹੁੰ ਕੇਰਿ ਸੰਘਾਰਨਿ।
ਆਵਹਿਂਗੇ ਰਚਿ ਕੇ ਰਣ ਦਾਰੁਨ।
ਤੁਰਕਨਿ ਅਰੁ ਗਿਰਪਤਿਨਿ ਗੁਮਾਨ।
ਕਰੌਂ ਹਾਨ ਘਾਲਉਂ ਘਮਸਾਨ ॥੪੭॥
ਰਾਜ ਤੇਜ ਇਨ ਕੁਲ ਤੇ ਖੋਵੌਂ।
ਕੁਮਤਿ ਕੁਕਰਮੀ ਪਾਪੀ ਜੋਵੌਂ।
ਪੰਥ ਖਾਲਸਾ ਹਮ ਰਚਿ ਦੀਨ।
ਸਨੇ ਸਨੇ ਸਭਿ ਲੈ ਹੈ ਛੀਨ ॥੪੮॥
ਕ੍ਰਿਪਾ ਕਾਲਕਾ ਕੀ ਬਹੁ ਅਹੈ।
ਅਵਲੋਕਤਿ ਸ਼ੱਤ੍ਰਨਿ ਕੋ ਦਹੈ।
ਚਢਹੁ ਰਾਵ, ਹਮ ਆਇਂ ਪਿਛੇਰੇ।
ਘਾਲਹਿਂ ਤੋਹਿ ਨਗਰ ਮਹਿਂ ਡੇਰੇ' ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਬਿਸਾਲੀ ਰਾਵ ਮਿਲਨਿ' ਪ੍ਰਸੰਗ ਬਰਨਨੰ ਨਾਮ ਦੋਇ ਚੱਤ੍ਵਾਰਿੰਸਤੀ ਅੰਸੂ ॥੪੨॥

## ੪੩. [ਜੰਗ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਬਹੁਰ ਬਿਸਾਲੀ ਰਾਵ† ਕਹਿ, 'ਰਣ ਤੁਮ ਕਰੇ ਬਿਸਾਲ।
ਬਿਨਾ ਲਰੇ ਹੀ ਚਢਿ ਚਲਹੁ, ਅਪਨਿ ਸਮਾਜ ਸੰਭਾਲਿ ॥੧॥

†ਸਾਨੂੰ ਖੋਜ ਕਰਨ ਤੇ ਪਤਾ ਮਿਲਿਆ ਹੈ ਕਿ ਇਸ ਰਾਜੇ ਦਾ ਨਾਮ ਸਲਾਹੀ ਚੰਦ ਸੀ। ਤਵਾ: ਖਾ: ਨੇ ਨਾਮ ਧਰਮਪਾਲ ਦਿਤਾ ਹੈ, ਰਾਜਾ ਧਰਮੀ ਹੋਣ ਕਰਕੇ ਇਹ ਉਸ ਦਾ ਅੱਲ ਹੋਸੀ। ਇਸ ਰਾਜੇ ਤੋਂ ਪਿਛਲੇ ਸਭ ਰਾਜੇ ਕੇਸ਼ਾਧਾਰੀ ਰਹੇ ਹਨ। ਗੁਰੂ ਕਾ ਸਥਾਨ ਉੱਥੇ ਹੈ ਜਿੱਥੇ ਰਾਉ ਹੁਣ ਤਕ ਕੜਾਹ ਪ੍ਰਸ਼ਾਦ ਹਰ ਮਹੀਨੇ ਚੜ੍ਹਾਉਂਦਾ ਹੈ। ਮਹਲਾਂ ਦੇ ਅੰਦਰ ਜਿਥੇ ਗੁਰੂ ਜੀ ਟਿਕੇ ਸਨ, ਗੁਰੂ ਕਾ ਟਿਕਾਣਾ ਸੀ, ਜਿਸ ਬਾਬਤ ਅਨੰਦ ਪੁਰ ਦੇ ਟਿਕਾ ਰਾਮ ਨਰਾਇਣ ਸਿੰਘ ਜੀ ਅੱਖੀਂ ਡਿੱਠੀ ਸਾਖ ਭਰਿਆ ਕਰਦੇ ਸਨ। ਨਵੀਨ ਅਕਾਲੀ ਅੰਦੋਲਨ ਨੇ ਹਰ ਕਿਸੇ ਨੂੰ ਭੈ ਭੀਤ ਕਰ ਰਖਿਆ ਹੈ। ਪਰ ਅਚਰਜ ਨਹੀਂ ਕਿ ਹੁਣ ਬੀ ਨਿਸ਼ਾਨ ਮੌਜੂਦ ਹੋਵੇ।

ਚੌਪਈ:

ਭੀਮ ਚੰਦ ਆਦਿਕ ਗਨ ਰਾਜੇ।
ਇਨਹੁਂ ਕਰੇ ਬਡ ਪਾਪਨਿ ਕਾਜੇ[1]। — [1]ਪਾਪਾਂ ਦੇ ਕੰਮ।
ਤਿਸੀ ਪਾਪ ਤੇ ਇਹ ਖਪਿ ਜੈ ਹੈਂ।
ਨਹੀਂ ਕੁਸ਼ਲ ਕੇ ਸਹਿਤ ਥਿਰੈ ਹੈਂ ॥੨॥
ਤੁਰਕ ਆਪ ਹੀ ਗਮਨਹਿਂ ਪਾਛੇ[1]। — [1]ਪਿਛੇ ਮੁੜ ਜਾਣਗੇ।
ਕਯੋਂ ਪ੍ਰਭੁ ਜੰਗ ਆਪ ਅਬਿ ਬਾਂਛੇ।'
ਸੁਨਿ ਕਰਿ ਸ੍ਰੀ ਗੋਬਿੰਦ ਸਿੰਘ ਧੀਰ।
ਕਹਯੋ 'ਚਲਹੁ ਲੇ ਸੰਗ ਬਹੀਰ[1] ॥੩॥ — [1]ਇਥੇ ਵਹੀਰ ਤੋਂ ਮੁਰਾਦ ਜਨਤਾ ਦੇ ਉਸ ਹਿੱਸੇ ਦੀ ਹੈ ਜੋ ਲੜਨ ਵਾਲੇ ਨਹੀਂ, ਜਿਵੇਂ ਸ਼ਹਿਰ ਦੇ ਵਾਸੀ, ਤੇ ਹੋਰ ਲੋਕ।
ਹਮ ਇਸ ਤੁਰਕ ਸੰਗ ਕਰਿ ਜੰਗ।
ਭੂਪ ਗੁਮਾਨ ਕਰਹਿਂ ਸਭਿ ਭੰਗ।
ਰੁੰਡ ਮੁੰਡ ਰਨ ਬਿਖੈ ਬਿਖੇਰੌਂ।
ਤੋਲ ਲਰਾਈ[1] ਸਭਿ ਬਿਧਿ ਹੇਰੌਂ ॥੪॥ — [1]ਲੜਾਈ ਦਾ ਤੋਲ।
ਨਾਂਹਿਤ ਬਾਦੀ ਤੁਰਕ ਮਹਾਨੈ।
-ਬਿਨਾ ਲਰੇ ਮਿਟਿਗੇ- ਮਨ ਜਾਨੈਂ।'
ਕਹਿ ਬਹੁ ਰਹਯੋ ਰਾਵ ਤਿਸ ਬਾਰੀ।
ਪ੍ਰਭੁ ਕੀ ਕਹੀ ਬਾਤ ਉਰ ਧਾਰੀ ॥੫॥
ਲਏ ਬਿਹੀਰ ਸੰਗ ਕੋ ਚਾਲਾ।
ਨਗਰ ਬਿਸਾਲੀ ਧੀਰ ਬਿਸਾਲਾ।
ਲੈ ਪਹੁੰਚਯੋ ਜਬਿ ਤਟ ਦਰੀਆਉ।
ਕੁਛ ਬਿਹੀਰ ਕੋ ਪਾਰ ਲੰਘਾਉ ॥੬॥
ਬਜਵਾਯਹੁ ਰਣਜੀਤ ਨਗਾਰਾ।

ਸਕਲ ਖਾਲਸਾ ਹੋਯਸਿ ਤਯਾਰਾ।
ਪਾਇ ਦੁਗੁਲਕਾ ਜ੍ਵਾਲਾਬਮਣੀ।
ਕਰੀ ਤਯਾਰ ਸ਼ੱਤ੍ਰੁਨਿ ਮਦ ਸ਼ਮਣੀ[1]† ॥੭॥ — [1]ਵੈਰੀ ਦਾ ਮਦ ਨਾਸ਼ ਕਰਨ ਵਾਲੀਆਂ। †ਪਾ:-ਦਮਣੀ।
ਸਤਿਗੁਰ ਖੱਚਰ ਤੀਰਨਿ ਕੇਰੀ।
ਰਖੀ ਸੰਗ ਸੋ ਲਾਇ ਘਨੇਰੀ।
ਉਦੇ ਸਿੰਘ ਆਲਮ ਸਿੰਘ ਬੀਰ।
ਦਯਾ ਸਿੰਘ ਮੁਹਕਮ ਸਿੰਘ ਧੀਰ ॥੮॥
ਇਨ ਕੇ ਜੁਤਿ ਅਸਵਾਰ ਹਜ਼ਾਰ।
ਕਰੇ ਅਜੀਤ ਸਿੰਘ ਕੇ ਲਾਰ।
ਸਹਿਬਚੰਦ ਮਹਾਂ ਬਲਿ ਜੋਧਾ।
ਰਿਪੁ ਮਾਰਨਿ ਕੋ ਬਰਧਸਿ[1] ਕ੍ਰੋਧਾ ॥੯॥ — [1]ਵਧਿਆ।
ਤਿਸ ਕੇ ਸੰਗ ਹਜ਼ਾਰ ਕਰੇ ਹੈਂ।
ਨਮਸਕਾਰਨੀ ਹਾਥ ਧਰੇ ਹੈਂ।
[1] 'ਰਹੈ ਅਜੀਤ ਸਿੰਘ ਹਮ ਆਗੇ[2]। — [1]ਗੁਰੂ ਜੀ ਨੇ ਕਿਹਾ:-। [2]ਸਾਡੇ ਅੱਗੇ ਰਹਿਣ।
ਦੁਸ਼ਮਨ ਗੰਜਹਿ ਜੰਗ ਸੁ ਜਾਗੇ[1] ॥੧੦॥ — [1]ਭਾਵ ਜੰਗ ਹੋ ਪਿਆਂ ਤੇ ਵੈਰੀ ਨੂੰ ਮਾਰੇ। (ਅ) ਜੰਗ ਵਿਚ ਸੁਚੇਤ ਹੋਕੇ।
ਸਾਹਿਬਚੰਦ ਪਿਛਾਰੀ ਰਹੈ।
ਹਤਹਿ ਦੁਸ਼ਟ ਜਬਿ ਆਵਤਿ ਲਹੈ।
ਅਪਰ ਖਾਲਸਾ ਸੰਗ ਹਮਾਰੇ।
ਸਨੇ ਸਨੇ ਗਮਨਹਿਂ ਪਰਵਾਰੇ[1]' ॥੧੧॥ — [1]ਘੇਰਾ ਪਾ ਕੇ।
ਇਮ ਜਬਿ ਕੂਚ ਗੁਰੂ ਕੋ ਜਾਨਾ।
ਚਹੁੰਦਿਸ਼ਿ ਉਮਡੇ ਸ਼ੱਤ੍ਰੁ ਮਹਾਨਾ।
ਭੂਮ ਅਕਾਸ਼ ਏਕ ਹੁਇ ਗਯੋ।
ਅੰਧ ਧੁੰਧ ਇਕ ਸਮ ਤਬਿ ਭਯੋ ॥੧੨॥
ਉਡੀ ਧੂਲ ਸੂਰਜ ਤਬਿ ਛਾਯੋ।
ਉਮਡੇ ਚਲਿ ਕੈ ਜਲ ਨਿਧਿ ਧਾਯੋ[1]। — [1]ਮਾਨੋਂ ਸਮੁੰਦਰ ਧਾਇਆ ਹੈ।
ਦੁੰਦਭਿ ਢੋਲ ਪਟਹਿ ਸ਼ਰਨਾਈ।
ਚਹੁੰਦਿਸ਼ਿ ਬਾਜ ਉਠੇ ਸਮੁਦਾਈ ॥੧੩॥
ਇਕ ਹੀ ਬਾਰ ਤੜਾਭੜ ਹੋਈ।
ਭੁਰਜੇ ਧਾਨ ਭਾਠ ਜਿਮ ਕੋਈ।
ਇਕ ਇਕ ਵਾਰ ਖਾਲਸੇ ਕੀਨਿ।

ਦੁਇ ਦੁਇ ਕਰੇ ਪ੍ਰਾਨ ਤੇ ਹੀਨ ॥੧੪॥
ਲਗਹਿ ਦੁਗਾੜ੍ਹਾ[1] ਫੋੜ ਸਰੀਰ।
ਦੜਦੜ ਪੜਹਿਂ ਧਰਾਪਰ ਬੀਰ।
ਤੋੜਾ ਮੋੜਿ ਕਲਾ ਪਰ ਜੜੈਂ।
ਡੰਭੈਂ ਪਲੀਤੇ ਤਬਿ ਛੁਟਿ ਪੜੈਂ ॥੧੫॥
ਘਾਲਯੋ ਘੇਰਾ ਤੁਰਕ ਪਹਾਰੀ।
ਬਾਮ ਦਾਹਿਨੇ ਅੱਗ੍ਰ ਪਿਛਾਰੀ।
ਸ਼੍ਰੀ ਅਜੀਤ ਸਿੰਘ ਸੰਧੇ ਬਾਨਾ।
ਹਤਹਿਂ ਰਿਪੁਨਿ ਤਨੁ ਕਰਿ ਕਰਿ ਤਾਨਾ[1] ॥੧੬॥
ਉਦੇ ਸਿੰਘ ਤੇ ਆਦਿਕ ਸਿੰਘ।
ਬਿਚਰੇ ਰਣ ਜਿਮ ਮ੍ਰਿਗ ਪਰ ਸਿੰਘ।
ਆਗੈ ਲਰਤਿ ਭਯੋ ਕਰਿ ਜੋਰ।
ਘਾਲਿ ਘਨੋ ਘਮਸਾਨੈਂ ਘੋਰ ॥੧੭॥
ਰਿਪੁਨਿ ਧਕਾਵਤਿ ਚਲਤਿ ਅਗਾਰੀ।
ਦਰੜਤਿ ਜਾਤੇ ਗਿਰੇ ਸੁਮਾਰੀ[1]।
ਬਾਮ ਦਾਹਿਨੇ ਸ਼੍ਰੀ ਪ੍ਰਭੁ ਆਪ।
ਦੁਸ਼ਟਨ ਹਨਹਿਂ ਐਂਚਿ ਦ੍ਰਿੜ ਚਾਂਪ ॥੧੮॥
ਬਾਮ ਹਾਥ ਤੇ ਕਬਹੁੰ ਚਲਾਵੈਂ।
ਕਬਹੁੰ ਦਹਿਨੇ ਰਿਪੁਨਿ ਤਕਾਵੈਂ।
ਜਿਤ ਦਿਸ਼ਿ ਦੇਖੈਂ ਦੁਸ਼ਟਨਿ ਜੋਰ।
ਤਿਸ ਕਰ ਗਹਿ ਕੈ[1] ਛੋਰਹਿਂ ਘੋਰ ॥੧੯॥
ਸ਼ੂੰਕੈਂ ਖਪਰੇ ਸਰਪ ਸਮਾਨਾ।
ਇਕ ਦੁਇ ਤ੍ਰੈ ਚਹੁ ਬੇਧਤਿ ਬਾਨਾ।
ਸੂਕੇ ਨਿਕਸਹਿਂ[1] ਪਾਰ ਪਰੰਤਾ।
ਹਯ ਭਟ ਬ੍ਰਿੰਦਨ ਕੋ ਉਥਲੰਤਾ ॥੨੦॥
ਪਾਛੇ ਸਾਹਿਬ ਚੰਦ ਜੁਝਾਰਾ।
ਬਾਨ ਪ੍ਰਹਾਰਤਿ ਕਰਹਿ ਸੁਮਾਰਾ[1]।
ਜਿਸ ਕੇ ਲਗਹਿ ਜਾਚਹਿ ਪਾਨੀ।
ਗਿਰੈ ਤੁਰੰਗ[1] ਹੁਇ ਪ੍ਰਾਨਨਿ ਹਾਨੀ

[1]ਦੋ ਗੋਲੀਆਂ ਕੱਠੀਆਂ।

[1]ਪੂਰਾ) ਤਾਣ ਲਾਕੇ ਬਾਣ ਸੰਧਦੇ ਹਨ ਤੇ ਵੈਰੀ ਦੇ ਤਨ ਨੂੰ ਮਾਰਦੇ ਹਨ।

[1]ਜਿਸ ਨੂੰ ਮਾਰਦੇ ਹਨ ਸੋ ਡਿੱਗਦਾ ਹੈ ਤੇ (ਐਸਿਆਂ ਨੂੰ) ਦਰੜਦੇ ਚਲੇ ਜਾਂਦੇ ਹਨ। (ਅ) (ਧਕਾਂਵਦਿਆਂ) ਜੋ ਡਿੱਗਦੇ ਹਨ ਸੋ ਦਰੜੀਕੇ ਜ਼ਖਮੀ ਹੋ ਜਾਂਦੇ ਹਨ।

[1]ਉਸੇ ਹੱਥ ਵਿਚ ਫੜਕੇ।

[1]ਤੀਰ ਦੀ ਤੇਜ਼ੀ ਦੀ ਉਪਮਾ ਕਰ ਰਹੇ ਹਨ।

[1]ਮਾਰ ਕਰਦਾ ਹੈ।

[1]ਘੋੜੇ ਤੋਂ।

॥੨੧॥
ਪਿਖਿ ਸਿਰੰਦ ਸੂਬਾ ਅਭਿਮਾਨੀ।
ਬਿਸਮਜੋ ਖਾਂ ਵਜੀਦ ਮਤਿ ਹਾਨੀ।
-ਜੰਗ ਭਯੰਕੁਰ ਬਡ ਘਮਸਾਨਾ।
ਪ੍ਰਥਮ ਨ ਦੇਖਜੋ ਅਸ ਕਿਸ ਥਾਨਾ-
॥੨੨॥
ਸਗਰੋ ਲਸ਼ਕਰ ਪ੍ਰੇਰਨ ਕਰਜੋ।
'ਲਰਹੁ ਅੱਗ੍ਰ ਹ੍ਵੈ ਕਜੋਂ ਮਨ ਡਰਜੋ।
ਦਗੀ ਤੋਪ ਸਤਿਗੁਰ ਕੇ ਦਲ ਤੇ।
ਮਾਰਤਿ ਤੁਰਕਨਿ ਕੋ ਦਲਮਲਤੇ ॥੨੩॥
ਢੂਕਹਿਂ ਹੇਲ ਘਾਲ ਜੁਤਿ ਜ਼ੋਰ।
ਗੁਲਕਾ ਲਗਤਿ ਦੇਤਿ ਮੁਖ ਤੋਰਿ।
ਗੂਜਰ ਰੰਘਰ ਆਦਿ ਗਵਾਰੇ।
ਪੈਦਲ ਢੂਕੀ ਆਨਿ ਹਜ਼ਾਰੇ ॥੨੪॥
ਭੀਮਚੰਦ ਪ੍ਰੇਰੀ ਨਿਜ ਸੈਨਾ।
ਮਰਿ ਮਰਿ ਗਿਰਹਿਂ ਨਿਹਾਰਨਿ ਨੈਨਾ।
ਭੂਪਚੰਦ ਹੰਡੂਰੀ ਕ੍ਰੋਧਾ।
ਲੈ ਲੈ ਸਾਥ ਆਪਨੇ ਜੋਧਾ ॥੨੫॥
ਵਧਿਕੇ ਚਹਿਂ ਪਹੁੰਚਜੋ ਦਲ ਨੇਰੇ।
ਗੁਲਕਾ ਬਾਨ ਖਾਇ ਤਿਸ ਬੇਰੇ।
ਠਟਕ ਰਹਹਿ ਨਹਿਂ ਚਰਨ ਉਠਾਵਹਿ।
ਤਹਿਂ ਥਿਰ ਹੋਇ ਰੌਰ ਕੋ ਪਾਵਹਿ ॥੨੬॥
ਜਥਾ ਸ਼ੇਰ ਕੇ ਤੀਰ ਨ ਹੋਵੈ।
ਤਥਾ ਭਯੰਕੁਰ ਸਿੰਘਨ ਜੋਵੈ।
ਰਣ ਕੇ ਪਿਖਤਿ ਬੀਰਤਾ ਹਾਲੀ।
ਨਹਿਂ ਪਿਖੀਅਤਿ ਕਿਸ ਧੀਰ ਬਿਸਾਲੀ
॥੨੭॥
ਸਨੇ ਸਨੇ ਗਮਨੇ ਗੁਰ ਜਾਵੈਂ।
ਅਰਹਿ ਜੁ ਅੱਗ੍ਰ ਧਕੇਲਤਿ ਧਾਵੈਂ।
ਚਹੁੰ ਓਰ ਰੌਰਾ ਬਹੁ ਮਾਚੇ।
ਨਿਕਟ ਨ ਹੋਹਿ ਸਕਹਿਂ ਗੁਰ ਸਾਚੇ[1]
॥੨੮॥

[1]ਸੱਚੇ ਗੁਰੂ ਦੇ ਨੇੜੇ ਨਹੀਂ ਹੋ ਸਕਦੇ।

ਗੁਲਕਾ ਸਰ ਬਰਖਹਿਂ ਇਕਸਾਰ।
ਅਸ ਕੋ ਬੀਰ ਰਹੈ ਧ੍ਰਿਤ ਧਾਰਿ।
ਘੇਰਜੋ ਜਾਇ ਗੁਰੂ[1] ਚਹੁਂ ਓਰੇ। — [1]ਗੁਰੂ ਜੀ ਨੂੰ।
ਅਸ ਉਪਮਾ ਹੋਵਤਿ ਤਿਸ ਠੌਰੇ ॥੨੯॥
[1]ਗੁਰ ਦਲ ਚੰਦ ਪ੍ਰਕਾਸ਼ ਬਿਲੰਦੇ। — [1]ਗੁਰੂ ਕਾ ਦਲ ਚੰਦ ਵਾਂਙੂ ਵਡੇ ਪ੍ਰਕਾਸ਼ ਵਾਲਾ ਸ਼ੱਤ੍ਰੂ ਰੂਪੀ ਤਾਰਿਆਂ ਦੇ ਸਮੂਹ ਵਿਚੋਂ ਟੁਰਿਆ ਜਾ ਰਿਹਾ ਹੈ, ਅੱਗੇ ਹੋਰ ਉਪਮਾਂ ਦੇਂਦੇ ਹਨ:-।
ਚਲੇ ਜਾਹਿਂ ਰਿਪੁ ਤਾਰਨਿ ਬ੍ਰਿੰਦੇ।
ਸਿੰਘਨ ਦਲ ਜਿਮ ਮੰਦਰ ਪਰਬਤ[1]। — [1]ਮੰਦ੍ਰਾਚਲ ਪਰਬਤ ਵਤ।
ਮਥਨ ਸਮੈਂ ਸੁਰਅਸੁਰ ਸੁ ਜਿਤ ਕਿਤ[1] ॥੩੦॥ — [1]ਰਿੜਕਣ ਵੇਲੇ ਦੇਵਤਿਆਂ ਦੈਤਾਂ ਵਾਂਗ ਜਿਥੇ ਕਿਥੇ (ਹਨ ਪਹਾੜੀਏ ਤੇ ਤੁਰਕ)।
ਰੋਕ ਰਹੇ ਸੁ ਰੁਕਤਿ ਨ ਕੈਸੇ।
ਬਿਚ ਗੋਬਿੰਦ ਸਿੰਘ ਸ੍ਰੀ ਪਤਿ[1] ਜੈਸੇ। — [1]ਵਿਸ਼ਨੂੰ।
ਹਤਿ ਰਾਵਨ[1] ਜਿਮ ਲੰਕਾ ਨਗਰੀ। — [1]ਰਾਵਣ ਦੇ ਮਾਰਨ ਵੇਲੇ......।
ਤਿਮ ਸੈਨਾ ਸਿੰਘਨ ਕੀ ਸਗਰੀ ॥੩੧॥
ਦੁਸ਼ਮਨ ਦਲ ਚਹੁੰਦਿਸ਼ਿ ਕੋ ਘੇਰਾ।
ਸੋ ਸਮੁੰਦ੍ਰ ਹੈ ਚਹੁੰਦਿਸ਼ਿ ਫੇਰਾ।
ਰਾਮਚੰਦ ਸਮ ਸਤਿਗੁਰ ਸ਼ੋਭਾ।
ਲਛਮਨ ਸ੍ਰੀ ਅਜੀਤ ਸਿੰਘ ਸ਼ੋਭਾ ॥੩੨॥
ਜਰਾਸੰਧ ਕੀ ਸੈਨ ਚੁਫੇਰੇ।
ਕ੍ਰਿਸ਼ਨ ਹਲੀ[1] ਜਿਮ ਲੀਨਸਿ ਘੇਰੇ। — [1]ਬਲਭੱਦ੍ਰ ਤੇ ਕ੍ਰਿਸ਼ਨ ਨੂੰ।
ਜਾਦਵ ਦਲ ਜੁਤਿ ਜਿਮ ਚਲਿ ਜਾਵੈਂ।
ਸ੍ਰੀ ਗੋਬਿੰਦ ਸਿੰਘ ਤਿਮ ਛਬਿ ਪਾਵੈਂ ॥੩੩॥
ਤੁਰਕਨਿ ਲਸ਼ਕਰ ਗਿਰਪਤਿ ਕੇਰਾ।
ਜਨੁ ਉਮਡੇ ਘਨ ਪਾਯਹੁ ਘੇਰਾ।
ਗੋਬਿੰਦ ਸਿੰਘ ਸੂਰਜ ਕੋ ਰੋਕੈਂ[1]। — [1]ਗੁਰੂ ਗੋਬਿੰਦ ਸਿੰਘ ਰੂਪੀ ਸੂਰਜ ਨੂੰ ਰੋਕਿਆ ਹੋਇਆ ਹੈ।
ਕਿਰਨੈ ਬਾਨ ਧਸੈਂ ਜੁਤਿ ਫੋਕੈਂ[1] ॥੩੪॥ — [1]ਬਾਗੜ ਸਣੇ ਤੀਰਾਂ ਰੂਪੀਂ ਕਿਰਨਾਂ ਧਸਦੀਆਂ ਜਾਂਦੀਆਂ ਹਨ (ਵੈਰੀ ਰੂਪ ਬਦਲਾਂ ਵਿਚ) [ਫੋਕ=ਬਾਗੜ]।
ਚੰਦ ਸਹਾਇਕ ਜਿਮ ਚਲਿ ਆਵੈ।
ਤਿਮ ਅਜੀਤ ਸਿੰਘ ਉਪਮਾ ਪਾਵੈ।
ਉਡਗਨਿ ਕੇ ਸਮ ਸਿੰਘ ਘਨੇਰੇ।

ਨਭ ਮਹਿਂ ਚਲੇ ਜਾਹਿਂ ਤਿਮ ਹੇਰੇ ॥੩੫॥
ਸਿਮਟੀ ਤੜਿਤਾ[1] ਜਨੁ ਇਕ ਥਾਇਂ। [1]ਬਿਜਲੀ।
ਚਹੁੰਦਿਸ਼ਿ ਮੇਘ ਘਿਰੇ ਸਮੁਦਾਇ[1]। [1]ਸਮੂਹ ਬੱਦਲਾਂ ਦੀ ਘੇਰੀ ਹੋਈ ਬਿਜਲੀ।
ਨਭ ਮਹਿਂ ਚਲਹਿ ਜਾਹਿਂ ਤਿਸ ਬੇਰੇ।
ਤਿਮ ਘੇਰੇ ਮਹਿਂ ਗੁਰੂ ਸੁ ਹੇਰੇ ॥੩੬॥
ਦੇਖਯੋ ਸੰਘਰ ਅਤਿਸ਼ੈ ਮਾਚੇ।
ਉਰ ਅਨੰਦ ਰਾਚੇ ਗੁਰ ਸਾਚੇ।
ਸੂਰਨਿ ਕੇ ਮੁਖ ਉਘਰਤਿ ਲਾਲੀ।
ਹਤਹਿਂ ਰਿਪੁਨ ਧਰਿ ਧੀਰ ਬਿਸਾਲੀ ॥੩੭॥
ਜੋਗਨਿ ਗਨ ਮਾਰਤਿ ਕਿਲਕਾਰੀ।
ਨਾਚਤਿ ਪ੍ਰੇਤ ਬਜਾਵਤਿ ਤਾਰੀ।
ਭਰਿ ਭਰਿ ਖੱਪਰ ਸ਼੍ਰੋਣਤ ਕੇਰੇ।
ਪੀ ਪੀ ਲੇਤਿ ਡਕਾਰ ਬਡੇਰੇ ॥੩੮॥
ਗ੍ਰਿੱਧ ਬ੍ਰਿੱਧ ਆਮਿਖ ਕਉ ਖਾਇ।
ਜੰਬੁਕ ਮਨ ਮਹਿਂ ਰਹੈਂ ਅਘਾਇ।
ਦਾਰੁਣ ਕੇਤ ਬਿਦਾਰਣ ਜੋਏ[1]। [1]ਜੋ ਭਿਆਨਕ ਰਣ ਭੂਮੀ ਵਿਚ ਨਾਸ ਹੋਏ (ਉਹ)।
ਗਮਨੇ ਸੁਰਗ ਬਿਦਾ ਰਣ ਹੋਏ[1] ॥੩੯॥ [1]ਰਣ ਤੋਂ ਵਿਦਾ ਹੋਕੇ ਸੁਰਗ ਨੂੰ ਗਏ।
ਸੂਰ ਬਰੇ ਹੂਰਨ ਮੁਖ ਰੂਰੇ।
ਤਊ ਨਾ ਜਾਤਿ ਮਹਾਂ ਰਿਸ ਪੂਰੇ[1]। [1]ਕ੍ਰੋਧ ਵਿਚ ਭਰੇ ਸੂਰਮਿਆਂ (ਦੀਆਂ ਰੂਹਾਂ ਨੂੰ ਚਾਹੋ) ਹੂਰਾਂ ਵਰ ਰਹੀਆਂ ਹਨ, ਤਦ ਬੀ ਸੁਰਗਾਂ ਨੂੰ ਨਹੀਂ ਜਾਂਦੇ ਭਾਵ ਲੜਨ ਦਾ ਜੋਸ਼ ਦੇਹ ਵਿਚੋਂ ਨਿਕਲਕੇ ਬੀ ਮੱਠਾ ਨਹੀਂ ਹੋਇਆ।
ਲੋਥ ਸੰਕੀਰਣ ਬਣ ਸਭਿ ਹੋਵਾ[1]। [1]ਸਾਰਾ ਬਨ ਲੋਥਾਂ ਨਾਲ ਭਰ ਰਿਹਾ ਹੈ।
ਬਿਥਰਯੋ ਸ਼੍ਰੋਣਤ ਜਹਿਂ ਕਹਿਂ ਹੋਵਾ ॥੪੦॥
ਕਹੌਂ ਕਹਾਂ ਲਗਿ ਰਣ ਘਮਸਾਨਾ।
ਪਰੇ ਦੁਸ਼ਟ ਲਾਯਹੁ ਬਡ ਤਾਨਾ।
ਕੁਛ ਬਸਿ ਚਲਯੋ ਨ ਦੁਸ਼ਮਨ ਹਾਰੇ।
ਪਹੁਚੇ ਸਤੱਦ੍ਰਵ ਕੇਰ ਕਿਨਾਰੇ ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤਰਥ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਤੀਨ ਚਤਵਾਰਿੰਸਤੀ ਅੰਸੂ ॥੪੩॥

## ੪੪. [ਘਮਸਾਨ। ਸਾਹਿਬ ਚੰਦ ਜੀ ਦੀ ਸ਼ਹਾਦਤ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਸਤੱਦ੍ਰਵ ਸਲਿਤਾ ਕੇ ਨਿਕਟ, ਪਰਯੋ ਜੰਗ ਕੋ ਜੋਰ।
ਬਰਖਾ ਸ਼ਸਤ੍ਰਨ ਕੀ ਪਰੈ, ਗੋਰਾ ਗੋਰੀ ਘੋਰ ॥੧॥

ਰਸਾਵਲ ਛੰਦ:

ਰਿਸੇ ਬੀਰ ਜੁਟੇ। ਰਿਦੇ ਸੀਸ ਫੁਟੇ।
ਤੁਫੰਗੈਂ ਤੜਾਕੈਂ। ਸੁ ਗੋਰੀ ਸੜਾਕੈਂ ॥੨॥
ਚਲੈਂ ਤੀਰ ਤੀਖੇ। ਬਿਖੀਚੈ ਸਰੀਖੇ[1]।
ਕਰੇ ਪੁੰਜਾ ਹੇਲਾ। ਮਹਾਂ ਰੌਰ ਮੇਲਾ ॥੩॥
ਹਲਾ ਹੱਲ ਮਾਚੀ। ਲਹੂ ਧੂਲ ਰਾਚੀ।
ਭਈ ਲੋਥ ਪੋਥੇ। ਬਿਨਾ ਪ੍ਰਾਨ ਥੋਥੇ ॥੪॥
ਸੁ ਨੈਨਾ ਉਘਾਰੇ। ਪਰੇ ਸੂਰ ਮਾਰੇ।
ਤਬੈ ਭੀਮਚੰਦੰ। ਬਿਲੋਕੈਂ ਸੁ ਬ੍ਰਿੰਦੰ ॥੫॥
-[1]ਬਡੀ ਸੈਨ- ਜਾਨੀ। -ਨਹੀ ਨੀਯਰਾਨੀ।
ਹਿਲੇ ਸਿੰਘ ਨਾਂਹੀ। ਰਹੇ ਧੀਰ ਮਾਂਹੀ- ॥੬॥
ਬੁਲਯੋ ਭੂਪਚੰਦੰ। 'ਸੁਨੋ ਹੋਸ਼ਵੰਦੰ!
ਚਮੂੰ ਸ਼ਾਹ ਭਾਰੀ। ਹਮੋ ਨੇ ਹਕਾਰੀ ॥੭॥
ਦੁਰੇ ਕੋਟ ਨਾਂਹੀ[1]। ਮਦਾਨੰ ਕਿ ਮਾਂਹੀ।
ਰਹੈ ਗੋ ਕਰਾਰਾ। ਗੁਰੂ ਜੇ ਨ ਹਾਰਾ ॥੮॥
ਕਹੌਂ ਫੇਰ ਕੈਸੇ। ਤਜੈ ਧੀਰ, ਵੈਸੇ[1]।
ਅਬੈ ਜੇ ਨ ਮਾਰਾ। ਗਹਯੋ ਕੈ ਨ ਭਾਰਾ[1] ॥੯॥
ਪੁਨੰ ਕੌਨ ਮਾਰੈ। ਕਿਸੂ ਤੇ ਨ ਹਾਰੈ।
ਮਹਾਂ ਧੀਰ ਧਾਰੈ। ਹਮੂ ਕੋ ਪ੍ਰਹਾਰੈ ॥੧੦॥

ਦੋਹਰਾ:

ਗਮਨੌਂ ਸੂਬੇ ਨਿਕਟ ਅਬਿ,
ਕਰੇ ਚਮੂੰ ਕੋ ਜ਼ੋਰ।
ਗੁਰ ਗੋਬਿੰਦ ਸਿੰਘ ਘੇਰਿਯੇ, ਗਹਿ ਲੀਜੈ

[1]ਸੱਪਾਂ ਵਰਗੇ।

[1]ਪਹਾੜੀਆਂ) ਜਾਣਿਆਂ (ਕਿ ਸਾਡੀ) ਵੱਡੀ ਸੈਨਾ ਬੀ (ਸਿੱਖਾਂ ਦੇ) ਨੇੜੇ ਨਹੀਂ ਢੁੱਕ ਸਕੀ।

[1]ਜੇ ਮੈਦਾਨ ਵਿਚ ਬੀ ਤਕੜਾ ਰਹਿ ਗਿਆ ਤੇ ਗੁਰੂ ਨਾ ਹਾਰਿਆ ਤਾਂ.....।

[1]ਫਿਰ ਕਹੋ ਕਿ ਉਹ ਕਿਸ ਤਰ੍ਹਾਂ ਧੀਰਜ ਛੱਡੇਗਾ, ਵੈਸੇ (ਜਦੋਂ ਕਿ ਉਹ ਕਾਮਯਾਬ ਹੋ ਗਿਆ ਤੇ ਕਿਲੇ ਕੋਟ ਮੱਲ ਬੈਠਾ)।

[1]ਭਾਰਾ ਜ਼ੋਰ ਕਰਕੇ ਨਾ ਫੜੇ ਗਏ। (ਅ) (ਜੇ) ਭਾਰੇ (ਗੁਰੂ ਨੂੰ) ਨਾ ਫੜ ਲਿਆ।

ਇਸ ਠੌਰ ॥੧੧॥
ਲਲਿਤਪਦਛੰਦ:
ਬਹੁਰੋ ਘਾਤਿ ਹਾਥ ਨਹਿਂ ਆਵੈ
ਹੁਇ ਮਵਾਸ ਕਿਸ ਥਾਨਾ।
ਸ਼ਾਹੁ ਹੁਕਮ ਭੀ ਪਕਰਨਿ ਕੇਰਾ
ਨਾਂਹਿ ਤ ਕਰਿ ਦਿਹੁ ਹਾਨਾ ॥੧੨॥
ਹੋਇ ਨ ਐਸੀ ਪਾਰ ਉਤਰ ਕਰਿ
ਘਨੀ ਮਚਾਵੈ ਮਾਰਾ।
ਆਗਾ ਘੇਰਿ ਹੇਲ ਕੋ ਘਾਲਹੁ
ਪਕਰ ਲੇਹੁ ਇਸ ਬਾਰਾ' ॥੧੩॥
ਗਮਨਜੋਂ ਤਬਿ ਵਜੀਦ ਖਾਂ ਪਾਸੀ
ਸਗਰੀ ਬਾਤ ਸੁਨਾਈ।
ਕਰੀ ਪ੍ਰਚਾਰਨ[1] ਚਮੂੰ ਘਨੀ ਤਬਿ
ਚਹੁਂ ਦਿਸ਼ਿ ਤੇ ਉਮਡਾਈ ॥੧੪॥
ਆਪ ਵਜੀਦ ਖਾਨ ਭੀ ਸਰਕਜੋ[1],
ਢੁਕੇ ਨਰੇਸ਼ ਪਹਾਰੀ।
ਗੂਜਰ ਰੰਘਰ ਤੁਰਕ ਗਿਨਹਿ ਕੋ,
ਕਰਹਿਂ ਧਕੇਲ ਅਗਾਰੀ ॥੧੫॥
ਮਹਾਂ ਧੂਮ ਮਾਚੀ ਤਿਸ ਥਲ ਮਹਿਂ
ਢੁਕੇ ਆਨਿ ਤਬਿ ਨੇਰੇ।
ਸਾਹਿਬਚੰਦ ਜੂਥਪਤਿ[1] ਗੁਰ ਕੋ,
ਕ੍ਰੁੱਧਤਿ ਜੁੱਧ ਬਡੇਰੇ ॥੧੬॥
ਸਿਪਰ ਕ੍ਰਿਪਾਨ ਖੈਂਚਿ ਕਰਿ ਮਜਾਨੋ
ਅਰਜੋ ਅੱਗ੍ਰ ਬਡ ਜੋਧਾ।
ਸੰਗ ਸੈਂਕਰੇ ਔਰ ਸੂਰਮਾ
ਆਵਤਿ ਦਲ ਕੋ ਰੋਧਾ[1] ॥੧੭॥
ਧਸਜੋ ਕਟਕ[1] ਮਹਿਂ, ਝਟਕ ਕਾਟਤੋ
ਚਲੇ ਖੜਗ ਭਟ ਅੰਗੰ[1]।
ਖੰਡ ਖੰਡ ਕਰਿ ਰੁੰਡ ਮੁੰਡ ਗਨ
ਤੁੰਡ ਪੰਡੁ ਭੇ ਰੰਗ[1] ॥੧੮॥
ਭਯੋ ਪ੍ਰਚੰਡ ਘਮੰਡ ਘਨੇਰਾ
ਪਰੇ ਕੇਤਿਕ ਕਰ ਕਾਟੇ[1]।

[1]ਵੰਗਾਰੀ।
[1]ਟੁਰਿਆ।
[1]ਸੈਨਾਪਤੀ।
[1]ਰੋਕਿਆ।
[1]ਸੈਨਾ।
[1]ਸੂਰਮਿਆਂ ਦੇ ਅੰਗਾਂ ਨੂੰ......।
[1]ਮੂੰਹ ਪੀਲੇ ਰੰਗ ਦੇ ਹੋ ਗਏ।
[1]ਹੱਥ ਕੱਟੇ ਹੋਏ।

ਖੰਡਨ ਕਰਿ ਭੁਜਦੰਡ ਕਿਨਹੁ ਕੇ
ਮਾਰਿ ਮਾਰਿ ਕਰਿ ਸਾਟੇ[1] ॥੧੯॥ [1]ਸੁੱਟੇ।
ਝਟਪਟ ਕਟੇ, ਨ ਸਟਕੇ[1] ਸਟਪਟ [1]ਨਹੀਂ ਹਰੇ।
ਕਟ ਤੇ ਕਟਿ ਕਟਿ ਗੇਰੇ।
ਪਗ ਕਾਟੇ, ਕਿਹ ਜੰਘ ਕਟੀ, ਜੁਗ
ਜਾਨੂ[1] ਕਾਟਿ ਨਿਬੇਰੇ ॥੨੦॥ [1]ਦੋਵੇਂ ਗੋਡੇ।
ਉਰੂ[1] ਕਟੇ, ਫਾਟੀ ਕਿਸ ਛਾਤੀ, [1]ਪੱਟ।
ਪ੍ਰਿਸ਼ਟਿ ਖੜਗ ਕਿਨ ਖਾਏ[1]। [1]ਪਿੱਠ ਤੇ ਤਲਵਾਰ ਕਿਸੇ ਖਾਧੀ।
ਰਿਪੁ ਕੋ ਵਾਰ ਸਿਪਰ ਪਰ ਲੈ ਕੈ
ਮਾਰਿ ਮਾਰਿ ਉਥਲਾਏ ॥੨੧॥
ਕਰਾਚੋਲ ਸ਼੍ਰੋਣਤ ਸੋਂ ਲਿਪਟੇ
ਚਮਕਤਿ ਹ੍ਵੈ ਹੈ ਲਾਲੰ।
ਲਹਿਲਹਾਤਿ ਜਨੁ ਜਮ ਕੀ ਜੀਹਾ
ਚਰਿਬੇ ਪਾਨ ਗੁਲਾਲੰ[1] ॥੨੨॥ [1]ਲਾਲ ਪਾਨ ਚੱਬਕੇ।
ਪਰੇ ਕਰਾਹੈਂ ਘਾਵ ਮਹਾਂ ਹੈਂ
ਦਰੜੇ ਉਠਿ ਨ ਸਕੰਤੇ।
ਯੌਂ ਬੀਰਨ ਘਾਲ੍ਯੋ ਘਮਸਾਨਾ
ਘੂਮਤਿ ਘਾਵ ਲਗੰਤੇ ॥੨੩॥
ਰਕਤ ਬਹ੍ਯੋ, ਪਟ ਰੰਗ ਚਢ੍ਯੋ ਸਭਿ,
ਧਰੇ ਲਾਲ ਜਨੁ ਬਾਗੇ[1]। [1]ਪੁਸ਼ਾਕੇ।
ਮਨਹੁ ਅਧੂਮ ਅਗਨਿ ਹੈ ਦੀਖਤਿ
ਗਿਰੇ ਲਰਤਿ ਹੁਇ ਆਗੇ ॥੨੪॥
ਸਾਹਿਬਚੰਦ ਅਧਿਕ ਉਤਸਾਹਾ
ਰਿਪੁ ਦਲ ਆਵਤਿ ਦੇਖਾ।
ਸਨਮੁਖ ਹੋਇ ਖੜਗ ਪਰਹਾਰਹਿਂ
ਤੁਰਕ ਬਿਲੋਕਿ ਬਿਸੇਖਾ ॥੨੫॥
ਪੁਨ ਪਹਾੜੀਏ ਓਰੜ ਆਏ
ਘਿਰ੍ਯੋ ਬੀਰ ਬਰ ਜੋਧਾ।
ਖਾਇ ਘਾਵ ਤਨ ਰੁਪ੍ਯੋ ਮਹਾਂ ਭਟ
ਪਲ ਪਲ ਬਾਢ੍ਯੋ ਕ੍ਰੋਧਾ ॥੨੬॥
ਬਹੁਤਨਿ ਘੇਰ ਕ੍ਰਿਪਾਨ ਪ੍ਰਹਾਰੇ,
ਕਟੇ ਅੰਗ ਭੀ ਮਾਰੈ[1]। [1]ਭਾਵੇਂ ਅੰਗ ਕਟੀਜ ਰਹੇ ਹਨ ਫੇਰ ਬੀ ਮਾਰਦਾ ਹੈ

(ਸਾਹਿਬ ਚੰਦ)।

ਜਬਿ ਲੌ ਗਿਰਯੋ ਨ ਅਵਨੀ ਊਪਰ
ਤਬਿ ਲੌ ਖੜਗ ਪ੍ਰਹਾਰੈ ॥੨੭॥
ਰੁਪਯੋ ਚਹੁੰ ਦਿਸ਼ਿ ਕਹਿਂ ਲਗ ਕਾਟਹਿ
ਬਹੁ ਬੀਰਨ ਮਿਲਿ ਮਾਰਯੋ।
ਚੰਦ ਮੁਖੀ ਹੂਰਨ ਲੈ ਤਤਛਿਨ
ਬਰ ਬਿਮਾਨ ਮਹਿਂ ਡਾਰਯੋ ॥੨੮॥
ਦੌਰਿ ਸੁਭਟ ਇਕ ਗੁਰ ਤਟ ਪਹੁੰਚਯੋ
ਸੁਧ ਸੁਨਾਇ ਤਿਨਿ ਸਾਰੀ।
'ਸਾਹਿਬਚੰਦ ਘਿਰਯੋ ਅਰਿ ਗਨ ਮਹਿਂ
ਬਹੁ ਕਰਵਾਰ ਪ੍ਰਹਾਰੀ ॥੨੯॥
ਜੀਵਤਿ ਰਹਯੋ ਤ ਜਾਇ ਨਿਕਸਾਹੁ
ਮਰਯੋ ਲੋਥ ਤਿਹ ਲੀਜੈ।
ਨਹੀਂ ਚਲਯੋ ਬਸ ਸਿੰਘਨ ਕੇਰਾ
ਸੈਨਾ ਬਡੀ ਲਖੀਜੈ' ॥੩੦॥
ਸੁਨਿ ਸਤਿਗੁਰ ਨਰ ਸੋਂ ਕਹਿ ਭੇਜਾ
'ਕਹੁ ਅਜੀਤ ਸਿੰਘ ਤਾਂਈ।
ਸਲਿਤਾ ਤਟ ਲਗਿ ਤਕਰੇ ਰਹੀਅਹਿ
ਰਿਪੁ ਰਖਿ ਦੂਰ ਹਟਾਈ ॥੩੧॥
ਹਮ ਕਰਿ ਜੋਰ ਲੋਥ ਕਹੁ ਆਨਹਿਂ,
ਸੰਸੈ ਕਰੋ ਨ ਕੋਈ।
ਉਦੈ ਸਿੰਘ ਆਦਿਕ ਭਟ ਸਗਰੇ
ਹਤਹੁ ਤੁਰਕ ਰਿਪੁ ਜੋਈ' ॥੩੨॥
ਇਮ ਕਲ਼ਗੀਧਰ ਕਹਿ ਉਰ ਕ੍ਰੋਧੇ
ਲੇ ਬਚਿੱਤ੍ਰ ਸਿੰਘ ਸੰਗਾ।
ਅਪਰ ਸਿੰਘ ਭੀ ਗਮਨੇ ਗੁਰ ਸਿਉਂ
ਕਸੀ ਦੁਗੁਲਕ ਤੁਫੰਗਾ[1] ॥੩੩॥
ਲੋਥ ਪਰੀ ਗਨ ਤੁਰਕਨ ਦਲ ਮਹਿਂ
ਢਿਗ ਹੁਇ ਬਾਨ ਚਲਾਏ।
ਤੁਪਕਨਿ ਸ਼ਲਖ ਛੁਟੀ ਇਕਬਾਰੀ
ਹਤੇ ਗਿਰੇ ਸਮੁਦਾਏ ॥੩੪॥
ਘਾਲਯੋ ਹੇਲ ਪ੍ਰਭੁ ਤਿਸ ਥਲ ਪਰਿ

[1]ਦੁਨਾਲੀ ਬੰਦੂਕਾਂ।

ਲਸ਼ਕਰ ਭੈ ਬਿਰਧਾਯੋ।
ਜਥਾ ਕੇਹਰੀ ਸਨਮੁਖ ਆਵਹਿ
ਤਿਮ ਪ੍ਰਭੁ ਕੋ ਦਰਸਾਯੋ ॥ ੩੫ ॥
ਤੀਰਨਿ[1] ਬੀਧੇ ਬਹੁ ਬਹੁ ਬੀਰਨ
ਧੀਰਜ ਸ਼ੱਤ੍ਰੁਨਿ ਤੋਰਾ।
ਖਰੇ ਰਹਨਿ ਕੀ ਸ਼ਕਤਿ ਨ ਹੋਈ
ਤਤਛਿਨ ਹੀ ਮੁਖ ਮੋਰਾ ॥ ੩੬ ॥
ਮਾਰਿ ਮਾਰਿ ਕਰਿ ਸਿੰਘ ਪੁਕਾਰੇ
ਬ੍ਰਿੰਦ ਤੁਰਕ ਸੰਘਾਰੇ।
ਜੀਵਤਿ ਜੇ ਪਿਖਿ ਮ੍ਰਿਤਕ ਘਨੇਰੇ
ਭਾਗਨਿ ਕੋ ਪਗ ਧਾਰੇ ॥ ੩੭ ॥
ਓਰੜ ਪਰਯੋ ਖਾਲਸਾ ਤਿਤ ਕੋ
ਗੁਰ ਕਹਿ ਤਿਨਹਿ ਹਟਾਏ।
ਚਮਕੇ ਖੜਗ ਬ੍ਰਿੰਦ ਹੀ ਹਾਥਨਿ
ਪਹੁੰਚਤਿ ਨਿਕਟ ਚਲਾਏ ॥ ੩੮ ॥
ਤੁਰਕ ਪਹਾਰੀ ਭਏ ਪਲਾਇਨ
ਪਹੁੰਚੇ ਤਹਿਂ ਲਗਿ ਜਾਈ।
ਸਾਹਿਬਚੰਦ ਮਰਯੋ ਜਹਿਂ ਮਾਰਤਿ
ਤਤਛਿਨ ਲੋਥ ਉਠਾਈ ॥ ੩੯ ॥
ਪਿਖਿ ਵਜੀਦਖਾਂ ਭਾਜਯੋ ਲਸ਼ਕਰ
ਗਾਰ ਨਿਕਾਰਤਿ ਫੇਰੇ।
'ਕਹਾਂ ਭਯੋ ਥਿਰ ਰਹਯੋ ਨ ਕੈਸੇ
ਕਯੋਂ ਨ ਅਲਪ ਰਿਪ ਹੇਰੇ' ॥ ੪੦ ॥

ਰਸਾਵਲ ਛੰਦ:

ਲਈ ਲੋਥ ਚਾਲੇ। ਨਦੀ ਤੀਰ ਜਾਲੇ।
ਮਚਯੋ ਜੁਧ ਭਾਰੀ। ਮਿਲੇ ਹੈਂ ਪਹਾਰੀ ॥ ੪੧ ॥
ਵਜੀਦੰ ਪਠਾਨਾ। ਦਲੰ ਫੇਰਿ ਆਨਾ।
ਸਬੈ ਆਇ ਰਾਜੇ। ਬਡੀ ਲਾਜ ਲਾਜੇ[1] ॥ ੪੨ ॥
ਨਹੀਂ ਲੋਥ ਰਾਖੀ। 'ਧਿਕੰ' ਆਪ ਭਾਖੀ।
ਚਪੈ[1] ਚੌਪ ਹੀਨਾ। ਨਹੀਂ ਧੀਰ ਲੀਨਾ

[1]ਤੀਰਾਂ ਨਾਲ।

[1]ਲੱਜਾ ਨਾਲ ਲਜਾਇਮਾਨ ਹੋਏ।

[1]ਖਿੱਝਿਆ।

॥ ੪੩ ॥
ਖਰੇ ਸਿੰਘ ਹੇਰੈਂ। ਸੁ ਗੋਰੀਨਿ ਗੇਰੈਂ।
ਮਨੋ ਮੇਘ ਵੁੱਠੇ[1]। ਸੁ ਓਰਾਨ ਵੁੱਠੇ[2] ॥ ੪੪ ॥
ਕ੍ਰਿਖੀ ਸੇ ਪਹਾਰੀ। ਗਿਰੰਤੇ ਅਗਾਰੀ।
ਮਹਾਂ ਸਾਰ ਬਾਜਾ। ਤਬੈ ਕ੍ਵੈ ਨ ਭਾਜਾ ॥ ੪੫ ॥
ਹਥਾਵੱਥ ਹੋਏ। ਲਰੈਂ ਬੀਰ ਦੋਏ।
ਫਿਰੈਂ ਛੂਛ ਘੋਰੇ। ਜ਼ਰੀ ਜ਼ੀਨ ਬੋਰੇ ॥ ੪੬ ॥
ਕਹੂੰ ਬਾਜ[1] ਮਾਰੇ। ਕਹੂੰ ਸ੍ਵਾਰ ਡਾਰੇ।
ਕਹੂੰ ਘਾਇ ਘਾਲੇ। ਭਜੰਤੇ ਬਿਹਾਲੇ ॥ ੪੭ ॥
ਕਹੂੰ ਮਾਰਿ ਨੇਜੇ। ਜਮੰਧਾਮ ਭੇਜੇ।
ਕਿਨੈ ਸਾਂਗ ਮਾਰੀ। ਭਈ ਫੋਰਿ ਪਾਰੀ ॥ ੪੮ ॥
ਕਰਾਚੋਲ ਕੋਈ। ਹਤੇ ਕੀਨਿ ਦੋਈ[1]।
ਕਿਸੂ ਕੇ ਤਮਾਚੇ। ਹਤੇ ਧੂਲ ਰਾਚੇ ॥ ੪੯ ॥
ਗੁਰੂ ਕੇਰ ਤੀਰੰ। ਬਿਧੇ ਬ੍ਰਿੰਦ ਬੀਰੰ।
ਪਰੇ ਪ੍ਰਾਨ ਖੋਏ। ਬਡੀ ਨੀਂਦ ਸੋਏ ॥ ੫੦ ॥
ਚਲੀ ਪੁੰਜ ਗੋਰੀ।
ਮਰੇ ਦੌਨ ਓਰੀ।
ਕਟਾਰੰ ਪ੍ਰਹਾਰਾ। ਕਿਨੂ ਪੇਟ ਫਾਰਾ ॥ ੫੧ ॥
ਬਜੈ ਰਾਗ ਮਾਰੂ। ਲਰੰਤੇ ਜੁਝਾਰੂ।
ਮਹਾਂ ਫਾਗ[1] ਖੇਲੈਂ। ਮਿਲੈਂ ਪੈ ਧਕੇਲੈਂ ॥ ੫੨ ॥

ਸਿਰਖੰਡੀਛੰਦ:
ਕਹਿ ਕਹਿ ਕੜਕਤਿ ਕਾਲੀ, ਆਮਿਖ ਭੱਖਣਾ।
ਧੂੜ ਉਤੰਗ ਬਿਸਾਲੀ, ਸੂਰਜ ਛਪਿ ਗਯੋ।

[1]ਮਾਨੋਂ ਬਦਲ ਵਰਖਦੇ ਹਨ। [2]ਗੜੇ ਵਰਖਾਉਂਦੇ ਹਨ।

[1]ਘੋੜੇ।

[1]ਮਾਰਕੇ ਦੋ ਕਰ ਦਿੱਤੇ (ਟੋਟੇ)।

[1]ਹੋਲੀ।

ਚਮੂੰ ਭਈ ਬਿਕਰਾਲੀ, ਮੁਖ ਪਰ ਖੇਹ ਤੇ।
ਲੋਹੂ ਕਪਟ ਕਰਾਲੀ, ਆਂਤ੍ਰੈ ਗਿਰ ਪਰੀ ॥੫੩॥
ਕੂਕਾਂ ਜੰਬੁਕ ਕੂਕੀ, ਸ੍ਵਾਨ ਪੁਕਾਰਤੇ।
ਗ੍ਰਿੱਝਾਂ ਉਡ ਉਡਿ ਢੂਕੀ, ਕਾਕਨਿ, ਕੰਕ ਸੋ[1]।
ਗੁਲਕਾਂ ਚਲਿ ਚਲਿ ਸ਼ੂੰਕੀ, ਉਰ ਸਿਰ ਫੋੜਤੀ।
ਜੀਵਣ ਆਸ਼ਾ ਚੂਕੀ, ਭੜਥੂ ਘੱਤਣਾ ॥੫੪॥
ਜਿਰਹਿਂ ਸੰਜੋਵਾਂ ਟੂਟੀ, ਗਰ ਤੇ ਗਿਰ ਪਰੀ।
ਲਰਤਜੋਂ ਚਮੂੰ ਨਿਖੁਟੀ, ਹੁਟੀ ਓਜ ਤੇ।
ਛਾਤੀ ਅਖੀਆਂ ਫੂਟੀ, ਲਗਿ ਲਗਿ ਗੋਰੀਆਂ।
ਬਹੁਤੀ ਬਾਛੜ ਸੁਟੀ[1], ਕਸਿ ਕਸ ਤੁਪਕ ਕੋ ॥੫੫॥
ਕਹਿਂ ਲਗਿ ਕਥੌਂ ਲਰਾਈ, ਭਾਰਥ ਜਨੁ ਭਯੋ।
ਮਿਟੇ ਨ ਭਟ, ਬਰਿਆਈ[1], ਕਟਿ ਕਟਿ ਕਾਟਿਤੇ।
ਲੋਥਨਿ ਅਵਿਨੀ ਛਾਈ, ਜੋ ਰਛ ਖੇਤ ਕੀ[1]।
ਘਾਇਲ ਹ੍ਵੈ ਸਮੁਦਾਈ, ਭਾਗੇ ਕੇਤਿਨੇ ॥੫੬॥

[1]ਕਾਉਂ ਤੇ ਚਿੱਟੀਆਂ ਚੀਲਾਂ।

[1]ਗੋਲੀਆਂ ਦੀ ਵਾਛੜ ਸੁੱਟੀ।

[1]ਜ਼ੋਰੋ ਜ਼ੋਰੀ।

[1]ਸ਼ੁਧ ਪਾਠ 'ਰਣ ਖੇਤ ਕੀ' ਜਪਦਾ ਹੈ; ਅਰਥ-ਰਣ ਭੂਮਕਾ ਦੀ ਪ੍ਰਿਥਵੀ ਲੋਥਾਂ ਨਾਲ ਛਾ ਗਈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਸਾਹਿਬਚੰਦ ਬੱਧ' ਪ੍ਰਸੰਗ ਬਰਨਨੰ ਨਾਮ ਚਾਰਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਵਿਜੈ ਲੈਕੇ ਬਿਸਾਲੀ ਪਹੁੰਚਣਾ]

੪੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਅੰਧ ਧੁੰਧ ਬਹੁ ਧੂਮ[1] ਤੇ, ਚਢੀ ਧੂਲ ਅਸਮਾਨ। [1]ਧੂੰਏਂ ਨਾਲ।

ਧੂਮ ਪਰੀ[1] ਬਹੁ ਬੀਰ ਕੀ, ਮਾਨੀ ਸਭਿ ਨੇ ਆਨਿ ॥੧॥ [1]ਮਸ਼ਹੂਰੀ ਹੋਈ।

ਨਵਨਾਮਕਛੰਦ:

ਤੜਭੜ ਤੁਪਕਨ। ਤਜਿ ਤਜਿ ਅਰਿ
ਹਨਿ।

ਖੜਗਨਿ ਹਤਿ ਹਤਿ। ਮਰਤਿ ਸੁ ਜਿਤ
ਕਿਤ ॥੨॥

ਸਤੁਦ੍ਰਵ ਤਟ ਪਰ। ਅਟਿਕ ਸੁਭਟ ਬਰ[1]। [1]ਅਟਕੇ (ਸਾਰੇ) ਸ੍ਰੇਸ਼ਟ ਸੂਰਮੇਂ।

ਰੁਪਿ ਰੁਪਿ ਲਰਿ ਕਰਿ। ਮਿਟਤਿ ਨ ਪ੍ਰਣ
ਧਰਿ[1] ॥੩॥ [1]ਭਾਵ ਜਿੰਨਾ ਚਿਰ ਪ੍ਰਾਣ ਰਹਿੰਦੇ ਹਨ, ਹਟਦੇ ਨਹੀਂ।

ਗੁਰ ਸੁਤ ਸਰ ਖਰ[1]। ਕਰਖਤਿ[2] ਧਨੁ
ਧਰਿ[3]। [1]ਤਿੱਖੇ ਤੀਰ। [2]ਖਿੱਚਦਾ ਹੈ [ਆਕਰਖਤ]। [3]ਧਨੁਖ ਫੜਕੇ।

ਬਲ ਬਡ ਭਰਿ ਭਰਿ। ਤਜਤਿ ਤੁਰਤ
ਧਰਿ[1] ॥੪॥ [1]ਤੁਰਤ ਕਰਕੇ ਚਲਾਉਂਦਾ ਹੈ।

ਸਰਪਨ ਸਮਸਰ। ਫੁੰਕਰਤਿ ਅਰਿ ਪਰ[1]। [1]ਵੈਰੀ ਉਤੇ ਫੁੰਕਾਰਕੇ ਜਾ ਲਗਦੇ ਹਨ।

ਬਿਧਿ ਬਿਧਿ ਗਿਰ ਧਰ। ਰਕਤ ਸੁ ਭਰਿ
ਭਰਿ[1] ॥੫॥ [1]ਵਿੰਨ੍ਹ ਵਿੰਨ੍ਹ ਕੇ ਧਰਤੀ ਤੇ ਡਿੱਗਦੇ ਹਨ ਲਹੂ ਦੇ ਭਰੇ ਹੋਏ।

ਭਟ ਪਰਿ ਮਹਿ ਮਹਿ[1]। ਪੁਨ ਸਰ ਗਹਿ
ਗਹਿ। [1](ਇਉਂ) ਧਰਤੀ ਉਤੇ ਸੂਰਮੇ ਪੈਂਦੇ ਜਾਂਦੇ ਹਨ।

ਰਿਪੁ ਤਨ ਲਹਿ ਲਹਿ। 'ਥਿਤ ਰਹੁ' ਕਹਿ
ਕਹਿ ॥੬॥

ਰਿਸ ਉਰ ਕਰਿ ਕਰਿ।

ਧਰ ਧਰਿ ਧਰ ਧਰਿ[1]। [1]ਧਰਤੀ (ਉਤੇ) ਧੜ (ਹੀ) ਧੜ ਧਰੀ ਜਾਂਦੇ ਹਨ।

ਅਰਿ ਅਰਿ ਅਰਿ ਹਰਿ[1]। ਸ਼ੂੰਕਤਿ ਸਰ
ਖਰ ॥੭॥ [1]ਅੜਨੇ ਵਾਲੇ ਵੈਰੀਆਂ ਨੂੰ ਅੜਕੇ ਮਾਰਦੇ ਹਨ।

ਚੰਚਲਾ ਛੰਦ:

ਸ੍ਰੀ ਗੁਬਿੰਦ ਸਿੰਘ ਜੀ, ਅਨੰਦ ਮੈਂ ਬਿਲੰਦ
ਹੋਇ।

ਸਿੰਘ ਪੁੰਜ ਸੰਗ, ਬਾਕ ਬੋਲਤੇ ਪ੍ਰਕੋਪ

